# ਗੁਰ ਭਾਰੀ

## ਜੀਵਨੀ ਗੁਰੂ ਹਰਿਗੋਬਿੰਦ ਜੀ



ਸਤਿਬੀਰ ਸਿੰਘ

ਪਬਲੀਕੇਸ਼ਨ ਬਿਊਰੋ
ਪੰਜਾਬੀ ਯੂਨੀਵਰਸਿਟੀ, ਪਟਿਆਲਾ

# ਗੁਰ ਭਾਰੀ

## ਜੀਵਨੀ ਗੁਰੂ ਹਰਿਗੋਬਿੰਦ ਜੀ

ਸਤਿਬੀਰ ਸਿੰਘ

SIKHBOOKCLUB.COM







ਪਬਲੀਕੇਸ਼ਨ ਬਿਊਰੋ
ਪੰਜਾਬੀ ਯੂਨੀਵਰਸਿਟੀ, ਪਟਿਆਲਾ

©
ਪੰਜਾਬੀ ਭਾਸ਼ਾ ਵਿਕਾਸ ਵਿਭਾਗ
ਪੰਜਾਬੀ ਯੂਨੀਵਰਸਿਟੀ, ਪਟਿਆਲਾ

GUR BHARI - JIWANI GURU HARGOBIND JI (Punjabi)

*by*

SATBIR SINGH

ISBN 81 - 7380 - 065 - 0

2007

SIKHBOOKCLUB.COM

ਕਾਪੀਆਂ : 1100
ਮੁੱਲ: 100-00

ਡਾ. ਐਸ. ਐਸ. ਖਹਿਰਾ, ਰਜਿਸਟਰਾਰ, ਪੰਜਾਬੀ ਯੂਨੀਵਰਸਿਟੀ, ਪਟਿਆਲਾ
ਦੁਆਰਾ ਪ੍ਰਕਾਸ਼ਿਤ ਅਤੇ ਮੈਸਰਜ਼ ਫੁਲਕੀਆਂ ਪ੍ਰੈਸ ਪ੍ਰਾ. ਲਿਮ., ਪਟਿਆਲਾ ਦੁਆਰਾ ਮੁਦ੍ਰਿਤ।

# ਮੁੱਖ ਬੰਧ

(ਪਹਿਲਾ ਸੰਸਕਰਣ)

ਸ੍ਰੀ ਗੁਰੂ ਹਰਿਗੋਬਿੰਦ ਜੀ ਨੇ ਮੀਰੀ ਪੀਰੀ ਦੀਆਂ ਦੋ ਤਲਵਾਰਾਂ ਰਖ ਕੇ ਸਿੱਖ ਧਰਮ ਦੇ ਦੋਹਾਂ ਮੁੱਖ ਪੱਖਾਂ, ਭਗਤੀ ਤੇ ਸ਼ਕਤੀ ਨੂੰ ਉਜਾਗਰ ਕੀਤਾ। ਉਨ੍ਹਾਂ ਦੀ ਜੀਵਨੀ ਤੇ ਅੱਜ ਤਕ ਕੋਈ ਚੰਗੀ ਪੁਸਤਕ ਨਹੀਂ ਸੀ। ਆਸ ਹੈ ਕਿ ਇਹ ਪੁਸਤਕ, ਜਿਹੜੀ ਪ੍ਰੋ. ਸਤਿਬੀਰ ਸਿੰਘ ਨੇ ਲਿਖੀ ਹੈ, ਉਸ ਥੋੜ੍ਹ ਨੂੰ ਪੂਰਾ ਕਰਨ ਵਿਚ ਇਕ ਸਫ਼ਲ ਯਤਨ ਹੋਵੇਗਾ। ਪ੍ਰੋ. ਸਤਿਬੀਰ ਸਿੰਘ ਨੇ ਗੁਰੂ ਜੀ ਦੇ ਵੰਸ਼, ਜਨਮ, ਬਚਪਨ ਤੇ ਜੀਵਨ ਦੇ ਬਾਕੀ ਹਾਲਾਤ ਵਿਸਤਾਰ ਪੂਰਵਕ ਦਿੱਤੇ ਹਨ। ਸਮਕਾਲੀ ਬਾਦਸ਼ਾਹਾਂ ਜਹਾਂਗੀਰ ਤੇ ਸ਼ਾਹਜਹਾਨ, ਨਾਲ ਗੁਰੂ ਜੀ ਦੇ ਸੰਬੰਧ ਕਿਹੋ ਜਿਹੇ ਰਹੇ, ਕਿਵੇਂ ਗੁਰੂ ਜੀ ਨੇ ਅਕਾਲ ਤਖ਼ਤ ਦੀ ਸਥਾਪਨਾ ਕੀਤੀ ਅਤੇ ਕੀਰਤਪੁਰ ਵਸਾਇਆ ਤੇ ਆਪਣੇ ਸ਼ਰਧਾਲੂਆਂ ਵਿਚ ਹਥਿਆਰਾਂ ਤੇ ਘੋੜਿਆਂ ਦੀ ਵਰਤੋਂ ਚਾਲੂ ਕੀਤੀ, ਇਤਿਆਦਿ ਘਟਨਾਵਾਂ ਦਾ ਵੇਰਵਾ ਇਥੋਂ ਮਿਲਦਾ ਹੈ। ਇਸ ਦੇ ਅਧਿਐਨ ਤੋਂ ਇਹ ਵੀ ਪਤਾ ਲਗਦਾ ਹੈ ਕਿ ਗੁਰੂ ਜੀ ਨੇ ਪੰਜਾਬ ਤੋਂ ਬਾਹਰ ਜਾ ਕੇ ਹੋਰ ਪ੍ਰਾਂਤਾਂ ਵਿਚ ਧਰਮ ਪ੍ਰਚਾਰ ਕਰਨ ਤੇ ਲੋਕਾਂ ਨੂੰ ਧਰਮ ਵਾਸਤੇ ਸੂਰਮਈ ਕੰਮ ਕਰਨ ਦੀ ਕਿਵੇਂ ਤੇ ਕਿਥੋਂ ਤਕ ਪ੍ਰੇਰਣਾ ਕੀਤੀ। ਇਸੇ ਤਰ੍ਹਾਂ ਸਾਨੂੰ ਇਹ ਪਤਾ ਲਗਦਾ ਹੈ ਕਿ ਸ੍ਰੀ ਗੁਰੂ ਹਰਿਗੋਬਿੰਦ ਜੀ ਨੇ ਸਿੱਖ ਧਰਮ ਨੂੰ ਇਕ ਨਵੀਂ ਰੰਗਣ ਕਿਵੇਂ ਦਿੱਤੀ।

ਇਹ ਪੁਸਤਕ ਪੰਜਾਬ ਦੇ ਮਹਾ-ਪੁਰਖਾਂ ਤੇ ਵੀਰਾਂ ਸੰਬੰਧੀ ਲਿਖਵਾਈਆਂ ਜਾ ਰਹੀਆਂ ਪੁਸਤਕਾਂ ਦੀ ਲੜੀ ਵਿਚੋਂ ਹੈ। ਇਸ ਦੇ ਪ੍ਰਕਾਸ਼ਿਤ ਹੋਣ ਨਾਲ ਸਾਨੂੰ ਸਤਾਰ੍ਹਵੀਂ ਸਦੀ ਦੇ ਪਹਿਲੇ ਅੱਧ ਦੇ ਮਹਾਨ ਸੰਤ-ਯੋਧੇ ਸ੍ਰੀ ਗੁਰੂ ਹਰਿਗੋਬਿੰਦ ਜੀ ਦੇ ਸੂਰਬੀਰਤਾ ਦੇ ਕਾਰਨਾਮਿਆਂ ਬਾਰੇ ਜਾਣਕਾਰੀ ਮਿਲਦੀ ਹੈ।

ਮੈਨੂੰ ਪੂਰਨ ਆਸ ਹੈ ਕਿ ਪੰਜਾਬੀ ਦੇ ਸੁਹਿਰਦ ਪਾਠਕ ਇਸ ਪੁਸਤਕ ਤੋਂ ਯੋਗ ਅਗਵਾਈ, ਉਤਸ਼ਾਹ ਤੇ ਪ੍ਰੇਰਣਾ ਹਾਸਿਲ ਕਰ ਸਕਣਗੇ।

**ਕ੍ਰਿਪਾਲ ਸਿੰਘ ਨਾਰੰਗ**
ਵਾਈਸ-ਚਾਂਸਲਰ

ਪੰਜਾਬੀ ਯੂਨੀਵਰਸਿਟੀ
ਪਟਿਆਲਾ
17 ਫ਼ਰਵਰੀ, 1968

SIKHBOOKCLUB.COM

# ਮੁੱਖ ਬੰਧ
## (ਤੀਜਾ ਸੰਸਕਰਣ)

ਸਿੱਖ ਇਤਿਹਾਸ ਅਨੁਸਾਰ ਮਾਤਾ ਗੰਗਾ ਜੀ ਬਾਬਾ ਬੁੱਢਾ ਜੀ ਕੋਲ ਪੁੱਤਰ ਦੀ ਦਾਤ ਮੰਗਣ ਗਏ। ਬਾਬਾ ਬੁੱਢਾ ਜੀ ਨੇ ਮਾਤਾ ਜੀ ਨੂੰ ਇਹ ਅਸ਼ੀਰਵਾਦ ਦਿੱਤਾ ਸੀ :

*ਤੁਮਰੇ ਗ੍ਰਹਿ ਪ੍ਰਗਟੇਗਾ ਜੋਧਾ,*
*ਜਾਕੋ ਬਲ ਗੁਨ ਕਿਨਹੂੰ ਨ ਸੋਧਾ।*

ਗੁਰੂ ਅਰਜਨ ਦੇਵ ਜੀ ਤੋਂ ਬਾਅਦ ਗੁਰੂ ਹਰਿਗੋਬਿੰਦ ਜੀ (ਛੇਵੇਂ ਪਾਤਸ਼ਾਹ) ਅਜਿਹੇ ਦਲ-ਭੰਜਨ ਸੂਰਮੇ ਪੈਦਾ ਹੋਏ, ਜਿਨ੍ਹਾਂ ਨੇ ਤਖ਼ਤ ਤੇ ਬੈਠ ਕੇ ਅਨਾਥਾਂ, ਗ਼ਰੀਬਾਂ ਤੇ ਧਰਮ ਦੀ ਰਾਖੀ ਲਈ ਤੇ ਜ਼ੁਲਮ ਨੂੰ ਵੰਗਾਰਨ ਲਈ ਮੀਰੀ ਤੇ ਪੀਰੀ ਦੀਆਂ ਦੋ ਤਲਵਾਰਾਂ ਬੱਧੀਆਂ ਅਤੇ ਭਗਤੀ ਤੇ ਸ਼ਕਤੀ ਨੂੰ ਉਜਾਗਰ ਕੀਤਾ। ਇਸ ਪੁਸਤਕ ਵਿਚ ਪ੍ਰੋ. ਸਤਿਬੀਰ ਸਿੰਘ ਨੇ ਆਪ ਜੀ ਦੇ ਜੀਵਨ ਸੰਬੰਧੀ ਸਾਮੱਗਰੀ ਨੂੰ ਆਧਾਰ ਬਣਾ ਕੇ ਯੋਜਨਾਬੱਧ ਕੀਤਾ ਹੈ। ਇਹ ਰਚਨਾ ਗੁਰੂ ਸਾਹਿਬ ਦੇ ਮਹਾਨ ਵਿਅਕਤਿਤਵ, ਪਵਿੱਤਰਤਾ ਤੇ ਪੁਨੀਤਤਾ ਦੇ ਸਾਖਿਆਤ ਦਰਸ਼ਨ ਦੇ ਅਨੁਭਵ ਨੂੰ ਉਜਾਗਰ ਕਰਕੇ ਸਾਨੂੰ ਉਨ੍ਹਾਂ ਦੇ ਬਹੁਤ ਕਰੀਬ ਲੈ ਜਾਂਦੀ ਹੈ। ਲਿਖਤ ਵਿਚ ਡੂੰਘੀ ਪ੍ਰੇਰਨਾ ਹੈ ਜੋ ਹਰ ਸੁਹਿਰਦ ਪਾਠਕ ਨੂੰ ਟੁੰਬਦੀ ਹੈ।

SIKHBOOKCLUB.COM

ਲੇਖਕ ਨੇ ਇਸ ਪੁਸਤਕ ਵਿਚ ਗੁਰੂ ਜੀ ਦੇ ਵੰਸ਼, ਜਨਮ, ਬਚਪਨ ਅਤੇ ਜੀਵਨ ਦੇ ਸਮੁੱਚੇ ਵਿਸਤਾਰ ਨੂੰ ਪ੍ਰਭਾਵਸ਼ਾਲੀ ਭਾਸ਼ਾ ਵਿਚ ਵਰਣਨ ਕੀਤਾ ਹੈ। ਗੁਰੂ ਜੀ ਦੇ ਸਮਕਾਲੀ ਬਾਦਸ਼ਾਹਾਂ ਨਾਲ ਸੰਬੰਧ, ਅਕਾਲ ਤਖ਼ਤ ਦੀ ਸਥਾਪਨਾ, ਕੀਰਤਪੁਰ ਬਾਰੇ, ਪੰਜਾਬ ਅਤੇ ਹੋਰ ਪ੍ਰਾਂਤਾਂ ਵਿਚ ਉਨ੍ਹਾਂ ਦੇ ਜ਼ੁਲਮ ਵਿਰੁੱਧ ਕੀਤੇ ਪ੍ਰਚਾਰ ਬਾਰੇ ਚਾਨਣਾ ਪਾਇਆ।

'ਗੁਰ ਭਾਰੀ', ਪੰਜਾਬੀ ਯੂਨੀਵਰਸਿਟੀ ਵੱਲੋਂ ਮਹਾ-ਪੁਰਸ਼ਾਂ ਤੇ ਵੀਰਾਂ ਦੇ ਜੀਵਨ ਸੰਬੰਧੀ ਲਿਖਵਾਈਆਂ ਪੁਸਤਕਾਂ ਦੀ ਲੜੀ ਵਿਚੋਂ ਬੜੀ ਲੋਕ-ਪ੍ਰਿਯ ਰਚਨਾ ਰਹੀ ਹੈ। ਇਸ ਪੁਸਤਕ ਦੇ ਦੋ ਐਡੀਸ਼ਨ ਪ੍ਰਕਾਸ਼ਿਤ ਹੋ ਕੇ ਪਹਿਲਾਂ ਵਿਕ ਚੁੱਕੇ ਹਨ। ਇਹ ਤੀਸਰਾ ਐਡੀਸ਼ਨ ਆਪ ਦੇ ਸਾਹਮਣੇ ਹੈ ਜਿਸ ਵਿਚ ਲੇਖਕ ਨੇ ਨਵੀਆਂ ਲੱਭਤਾਂ ਅਨੁਸਾਰ ਲੋੜੀਂਦੀ ਸੋਧ ਅਤੇ ਵਾਧੇ ਕੀਤੇ ਹਨ। ਆਸ ਹੈ ਕਿ ਪਾਠਕ ਇਸ ਪੁਸਤਕ ਤੋਂ ਯੋਗ ਅਗਵਾਈ, ਉਤਸ਼ਾਹ ਤੇ ਪ੍ਰੇਰਨਾ ਹਾਸਲ ਕਰਕੇ ਗੁਰੂ ਸਾਹਿਬ ਦੇ ਦੱਸੇ ਮਾਰਗ ਤੇ ਚੱਲ ਕੇ ਦੇਸ਼ ਤੇ ਕੌਮ ਨੂੰ ਅਗਾਂਹ ਲੈ ਜਾ ਸਕਣਗੇ।

**ਭਗਤ ਸਿੰਘ**
ਵਾਈਸ-ਚਾਂਸਲਰ

ਪੰਜਾਬੀ ਯੂਨੀਵਰਸਿਟੀ
ਪਟਿਆਲਾ
15 ਸਤੰਬਰ, 1981

# ਤਤਕਰਾ

*ਨੌਵਾਂ ਅਧਿਆਇ*

## ਸਿੱਖ ਇਤਿਹਾਸ ਦੀ ਪਹਿਲੀ ਜੰਗ

69—76



*ਦਸਵਾਂ ਅਧਿਆਇ*

## ਦੂਜੀ ਕਰਾਰੀ ਜੰਗ

77—82



*ਗਿਆਰ੍ਹਵਾਂ ਅਧਿਆਇ*

## ਕੁਝ ਸੁਖਾਵਾਂ ਸਮਾਂ

83—89



*ਬਾਰ੍ਹਵਾਂ ਅਧਿਆਇ*

## ਤੀਸਰੀ ਜੰਗ

90—97



*ਤੇਰ੍ਹਵਾਂ ਅਧਿਆਇ*

## ਦਲ-ਭੰਜਨ ਸੂਰਮਾ

98—103



*ਚੋਧਵਾਂ ਅਧਿਆਇ*

## ਜੋਤੀ ਜੋਤ ਰਲੀ

104—109

*ਪੰਦਰ੍ਹਵਾਂ ਅਧਿਆਇ*

**ਵਡ ਯੋਧਾ ਬਹੁ ਪਰਉਪਕਾਰੀ**

*ਪਹਿਲਾ ਅਧਿਆਇ*

# ਜਨਮ ਤੇ ਬਚਪਨ

*ਛਟਮ ਪੀਰ ਬੈਠਾ ਗੁਰ ਭਾਰੀ :* ਸੰਨ ੧੫੮੧ ਈ. ਦਾ ਸਾਲ ਨਿਰਾ ਮੁਗ਼ਲਾਂ ਦੇ ਇਤਿਹਾਸ ਵਿਚ ਹੀ ਮਹੱਤਤਾ ਨਹੀਂ ਰਖਦਾ, ਸਗੋਂ ਸਿੱਖ ਇਤਿਹਾਸ ਵਿਚ ਵੀ ਉਸ ਦੀ ਵਿਸ਼ੇਸ਼ ਥਾਂ ਹੈ। ਜੇ ਅਕਬਰ ਨੇ ਉਸ ਸਾਲ ਦੀਨ-ਇ-ਇਲਾਹੀ ਦਾ ਐਲਾਨ ਕਰ ਕੇ, ਦੋ ਸਦੀਆਂ ਤੋਂ ਧਰਮ ਦੇ ਆਧਾਰ ਤੇ ਹੋ ਰਹੇ ਵਿਤਕਰੇ ਨੂੰ ਤੋੜਨ ਦਾ ਉਪਰਾਲਾ ਕੀਤਾ ਤਾਂ ਗੁਰੂ ਅਰਜਨ ਦੇਵ ਜੀ ਨੇ ਉਸੇ ਸਾਲ ਗੁਰ-ਗੱਦੀ ਦੀ ਜ਼ਿੰਮੇਵਾਰੀ ਸੰਭਾਲ, ਧਰਮਾਂ ਵਿਚ ਵਿਖੇਵੇਂ ਮਿਟਾਉਣ ਦਾ ਅਮਲੀ ਉਦਾਹਰਣ ਦਿੱਤਾ। ਗੋਕਲ ਚੰਦ ਨਾਰੰਗ ਦੇ ਸ਼ਬਦਾਂ ਵਿਚ, ਹੁਣ ਲੋਕਾਂ ਦੇ ਸਾਹਮਣੇ ਉਹ 'ਪਰਮਾਣ ਪੁਰਖ' ਆਇਆ ਜਿਸ ਨੇ ਜਨਮਤ, ਬ੍ਰਹਮ ਪਛਾਣਿਆ ਸੀ ਤੇ ਜੋ ਅਮਲੀ ਫ਼ਿਲਾਸਫ਼ਰ, ਸਫ਼ਲ ਜੱਥੇਦਾਰ ਅਤੇ ਇਕ ਸੁਘੜ ਨੀਤੀ ਵੇਤਾ ਸੀ। ਗੁਰੂ ਅਰਜਨ ਜੀ ਪਹਿਲੇ ਗੁਰੂ ਸਨ, ਜਿਨ੍ਹਾਂ ਗੁਰੂ ਨਾਨਕ ਜੀ ਦੇ ਉਪਦੇਸ਼ਾਂ ਨੂੰ ਨਿੱਤ ਦੀ ਵਰਤੋਂ ਵਿਚ ਲਿਆਂਦਾ ਤੇ ਐਸੇ ਬਾਨ੍ਹਣੂ ਬੰਨ੍ਹੇ ਜਿਨ੍ਹਾਂ ਦੁਆਰਾ ਕੌਮ ਦਾ ਮੂੰਹ ਮੁਹਾਂਦਰਾ ਬਣਿਆ।

ਤਖ਼ਤ ਤੇ ਬੈਠਣ ਸਮੇਂ ਗੁਰੂ ਅਰਜਨ ਦੇਵ ਜੀ ਦੀ ਆਯੂ ਕੇਵਲ ਅਠਾਰ੍ਹਾਂ ਸਾਲ ਦੀ ਸੀ ਪਰ ਉਨ੍ਹਾਂ ਵਿਚ ਸ਼ਾਂਤੀ ਸਾਗਰਾਂ ਵਾਲੀ ਤੇ ਤਜਰਬਾ ਸਦੀਆਂ ਦਾ ਸੀ। ਵੱਡੇ ਭਰਾ ਬਾਬਾ ਪ੍ਰਿਥੀ ਚੰਦ ਜੀ ਨੇ ਗੁਰ-ਗੱਦੀ ਨਾ ਮਿਲਣ ਦਾ ਬਹੁਤ ਰੋਸ ਕੀਤਾ ਪਰ ਪਿਤਾ ਗੁਰੂ ਰਾਮ ਦਾਸ ਜੀ ਦਾ ਇਹ ਹੀ ਆਖਣਾ ਸੀ ਕਿ ਜਿਸ ਨੇ ਜਗਤ ਲਈ ਪੂਰਨੇ ਪਾਉਣੇ ਹਨ, ਉਸ ਨੂੰ ਦੁਨਿਆਵੀ ਖੋਹਾ-ਖਾਹੀ ਤੋਂ ਉੱਚਾ ਹੋਣਾ ਲੋੜੀਂਦਾ ਹੈ। ਗੁਰੂ ਨਾਨਕ ਜੀ ਆਪਣੇ ਪੁੱਤਰਾਂ ਨੂੰ ਗੱਦੀ ਦੀ ਜ਼ਿੰਮੇਵਾਰੀ ਨਾ ਦੇ ਕੇ ਪੂਰਨੇ ਪਾ ਗਏ ਸਨ। ਗੁਰੂ ਘਰ ਵਿਚ ਨਾ ਵੱਡੇ ਪੁੱਤਰ ਹੋਣ ਕਾਰਣ ਕਿਸੇ ਦਾ ਕੋਈ ਹੱਕ ਹੈ ਤੇ ਨਾ ਹੀ ਸੰਤਾਨ ਦੇ ਨਾਤੇ ਕੋਈ ਅਧਿਕਾਰੀ ਹੈ। ਕਸਵੱਟੀ ਕੇਵਲ ਘਾਲ ਕਮਾਈ ਤੇ ਸੇਵਾ ਹੀ ਹੈ। ਬਾਬਾ ਪ੍ਰਿਥੀ ਚੰਦ ਨੂੰ ਆਪਣੇ ਬਾਹੂ-ਬਲ ਤੇ ਮਾਣ ਸੀ ਅਤੇ ਮਸੰਦਾਂ ਨਾਲ ਕੀਤੀ ਸਾਜ਼-ਬਾਜ਼ ਦਾ ਸਹਾਰਾ ਸੀ। ਪ੍ਰਿਥੀ ਚੰਦ ਨੇ ਸਭ ਤੇ ਪ੍ਰਗਟ ਕਰ ਦਿੱਤਾ ਕਿ "ਉਸ ਨੂੰ ਗੱਦੀ ਤੇ ਬੈਠਣ ਤੋਂ ਕੋਈ ਰੋਕ ਨਹੀਂ ਸਕਦਾ।" ਗੁਰੂ ਰਾਮ ਦਾਸ ਜੀ ਦੇ ਜੋਤੀ ਜੋਤ ਸਮਾਉਣ ਉਪਰੰਤ ਲੜਾਈ ਵਧਦੀ ਵੇਖ, ਬਾਬਾ ਬੁੱਢਾ ਜੀ ਨੇ ਵਿਉਂਤ ਬਣਾਈ ਕਿ ਪ੍ਰਿਥੀ ਚੰਦ ਜੀ ਦੀ ਵਡਿਆਈ ਵੀ ਰਹਿ ਜਾਏ ਤੇ ਦੁਬਿਧਾ ਵੀ ਨਾ ਵਧੇ। ਬਾਬਾ ਬੁੱਢਾ ਜੀ ਨੇ ਮਰਨੇ ਦੀ ਪੱਗ ਵੱਡਾ ਪੁੱਤਰ ਹੋਣ ਦੇ ਨਾਤੇ ਬਾਬਾ ਪ੍ਰਿਥੀ ਚੰਦ ਨੂੰ ਬੰਨ੍ਹ ਦਿੱਤੀ ਤੇ ਗੁਰਿਆਈ ਦੀ ਗੁਰੂ ਅਰਜਨ ਜੀ ਨੂੰ। ਬੰਸਾਵਲੀਨਾਮਾ ਵਾਲਾ ਲਿਖਦਾ ਹੈ :

> *ਮਰਨੇ ਦੀ ਪੱਗ ਪ੍ਰਿਥੀਏ ਬੱਧੀ,*
> *ਗੁਰਿਆਈ ਦੀ ਪੱਗ (ਗੁਰੂ) ਅਰਜਨ ਲੱਧੀ।*

ਪ੍ਰਿਥੀ ਚੰਦ ਨੇ ਪਹਿਲੀ ਪੱਗ ਬੰਨ੍ਹ ਲਈ ਤੇ ਜਦ ਦੂਜੀ ਗੁਰੂ ਅਰਜਨ ਜੀ ਦੇ ਸਿਰ ਤੇ ਰਖੀ ਜਾਣ ਲੱਗੀ ਤਾਂ ਅੱਗੇ ਵੱਧ ਕੇ, ਝਪਟ ਕੇ ਖੋਹ ਲਈ। ਗੁਰੂ ਅਰਜਨ ਜੀ ਨੇ ਨਾ ਕੋਈ ਰੋਸ ਤੇ ਨਾ ਕੋਈ ਗੁੱਸਾ ਕੀਤਾ। ਇਸ ਘਟਨਾ ਦਾ ਸਾਰੀ ਸੰਗਤ ਤੇ ਪ੍ਰਭਾਵ ਪਿਆ ਤੇ ਪ੍ਰਿਥੀ ਚੰਦ ਦੇ ਕੋਝੇ ਕਰਮ ਨੂੰ ਸਾਰਿਆਂ ਨੇ

ਮਾੜਾ ਆਖਿਆ। ਐਸੇ ਸ਼ਾਂਤ ਚਿਤ ਸੁਭਾ ਨੂੰ ਵੇਖ ਹੀ ਭੱਟਾਂ ਨੇ 'ਸਹਜ ਚੰਦੋਆ ਤਣਿਓ' ਦੀ ਮਹਿਮਾ ਗਾਈ ਸੀ। ਪ੍ਰਿਥੀ ਚੰਦ ਜੀ ਨੇ ਅੰਮ੍ਰਿਤਸਰ ਡੇਰੇ ਲਗਾ ਲਏ ਤੇ ਅਮਲੀ ਤੋਰ ਤੇ ਨਾਕਾਬੰਦੀ ਕਰ ਲਈ। ਉਸ ਨੇ ਮਸੰਦਾਂ ਨੂੰ ਹਦਾਇਤਾਂ ਭੇਜੀਆਂ ਕਿ ਭੇਟਾ ਦੀ ਰਸਦ ਅਤੇ ਰਕਮ ਉਸ ਤਕ ਹੀ ਪਹੁੰਚਾਈ ਜਾਇਆ ਕਰੇ। ਗੁਰੂ ਜੀ ਇਹ ਸਭ ਤੇ ਹੋਰ ਬਹੁਤ ਕੁਝ ਸਹਾਰਦੇ ਰਹੇ। ਆਗਰੇ ਤੋਂ ਭਾਈ ਗੁਰਦਾਸ ਜੀ ਸ੍ਰੀ ਅੰਮ੍ਰਿਤਸਰ ਆਏ। ਆਗਰੇ ਵਿਖੇ ਅਬਾਦਤ ਖ਼ਾਨਾ ਬੰਦ ਹੋ ਜਾਣ ਕਰ ਕੇ ਭਾਈ ਸਾਹਿਬ ਨੇ ਪੰਜਾਬ ਵੱਲ ਮੂੰਹ ਕਰ ਲਿਆ। ਉਨ੍ਹਾਂ ਜਦ ਲੰਗਰ ਦੀ ਦਸ਼ਾ ਦੇਖੀ ਤਾਂ ਚੁੱਪ ਨਾ ਰਹਿ ਸਕੇ। ਹੋਰ ਪ੍ਰਸਿੱਧ ਸਿੱਖਾਂ ਨੂੰ ਨਾਲ ਲੈ ਕੇ ਪ੍ਰਿਥੀ ਚੰਦ ਨੂੰ ਸਮਝਾਣਾ ਚਾਹਿਆ ਪਰ ਉਸ ਨੇ ਕੋਈ ਗੱਲ ਸੁਣਨ ਤੇ ਮੰਨਣ ਤੋਂ ਇਨਕਾਰ ਕਰ ਦਿੱਤਾ। ਭਾਈ ਜੀ ਨੇ ਉਸ ਦੀਆਂ ਕੋਝੀਆਂ ਚਾਲਾਂ ਦਾ ਸੰਗਤਾਂ ਨੂੰ ਗਿਆਨ ਕਰਵਾਇਆ। ਸੰਗਤਾਂ ਗੁਰੂ ਦਰਸ਼ਨ ਨੂੰ ਉਮਡ ਪਈਆਂ। ਉਸੇ ਤਰ੍ਹਾਂ ਰੌਣਕਾਂ ਲੱਗ ਗਈਆਂ। ਭਾਈ ਗੁਰਦਾਸ ਜੀ ਨੇ ਪ੍ਰਿਥੀ ਚੰਦ ਨੂੰ ਸਮਝਾਇਆ ਕਿ "ਲੜਕੇ ਖੇਡ ਖੇਡ ਵਿਚ ਤਾਂ ਬਾਦਸ਼ਾਹ, ਪਰਜਾ ਬਣ ਸਕਦੇ ਹਨ ਪਰ ਅਸਲ ਵਿਚ ਖੇਲ ਖੇਲ ਹੀ ਹੈ। ਅਸਲ ਨੂੰ ਕੋਈ ਨਕਲ ਕਹਿ ਕੇ ਬਹੁਤੀ ਦੇਰ ਛੁਪਾ ਨਹੀਂ ਸਕਦਾ। ਗੁਰੂ ਪਦਵੀ ਗੁਰੂ ਅਰਜਨ ਦੇਵ ਜੀ ਨੂੰ ਉਨ੍ਹਾਂ ਦੀ ਘਾਲ ਕਮਾਈ ਕਰ ਕੇ ਮਿਲੀ ਹੈ, ਕਿਸੇ ਨੂੰ ਰੋਸ ਨਹੀਂ ਕਰਨਾ ਚਾਹੀਦਾ।" ਪ੍ਰਿਥੀ ਚੰਦ ਜੀ ਨੂੰ ਕਮੀਣਪੁਣਾ ਛੱਡਨ ਲਈ ਆਖਿਆ। ਪ੍ਰਿਥੀ ਚੰਦ ਜੀ ਦਾ ਮੁਲੱਮਾ ਉਤਰ ਗਿਆ। ਉਸ ਨੇ ਰੋਟੀ ਪੱਕੀ ਕਰਨ ਦੀ ਗੱਲ ਆਖੀ ਤਾਂ ਗੁਰੂ ਅਰਜਨ ਜੀ ਨੇ ਉਸੇ ਨੂੰ ਪ੍ਰਬੰਧ ਸੌਂਪੀ ਰਖਿਆ ਅਤੇ ਮਹਾਂਦੇਵ ਜੀ ਨੂੰ 'ਕਰਮੋ ਡਿਉਢੀ ਤੇ ਗੁਰੂ ਦੇ ਬਾਜ਼ਾਰ ਦੀ ਮਾਲਕੀ ਬਖ਼ਸ਼ ਦਿੱਤੀ।' ਗੁਰੂ ਅਰਜਨ ਜੀ ਪੰਥਕ ਜੱਥੇਬੰਦੀ ਦੀ ਉਸਾਰੀ ਵੱਲ ਜੁਟ ਗਏ।

***ਬਾਬਾ ਪ੍ਰਿਥੀ ਚੰਦ ਜੀ ਨੂੰ ਪਰਵਾਸ :*** ਬਾਬਾ ਪ੍ਰਿਥੀ ਚੰਦ ਜੀ ਨੂੰ ਇਸ ਗੱਲ ਦੀ ਬੜੀ ਧਰਵਾਸ ਸੀ ਕਿ ਗੁਰੂ ਅਰਜਨ ਜੀ ਦੇ ਘਰ ਕੋਈ ਸੰਤਾਨ ਨਹੀਂ ਤੇ ਗੁਰੂ ਅਰਜਨ ਜੀ ਦੀ ਸ਼ਾਦੀ ਹੋਇਆਂ ਚੋਦਾਂ ਸਾਲ ਹੋ ਗਏ ਸਨ। ਪ੍ਰਿਥੀ ਚੰਦ ਜੀ ਆਪਣੀ ਘਰ ਵਾਲੀ ਨੂੰ ਆਖਿਆ ਵੀ ਕਰਦੇ ਸਨ :

*ਮਾਲ ਹੈ ਅਸਾਡਾ, ਅਸਾਂ ਹੈ ਲੈਣਾ,*
*ਨ ਇਨ੍ਹਾਂ ਦੇ ਪੁੱਤ ਨ ਧੀ ਨ ਸਾਕ ਨ ਸੈਣਾ।*

ਗੁਰੂ ਅਰਜਨ ਜੀ ਪ੍ਰਿਥੀ ਚੰਦ ਦੇ ਪੁੱਤਰ ਮਿਹਰਬਾਨ ਨਾਲ ਪਿਆਰ ਵੀ ਬਹੁਤ ਕਰਦੇ ਸਨ ਤੇ ਹਮੇਸ਼ਾ ਕੋਲ ਤੇ ਨਾਲ ਹੀ ਰਖਦੇ ਸਨ। ਇਕ ਦਿਨ ਬੀਬੀ ਕਰਮੋ ਨੇ ਮਾਤਾ ਗੰਗਾ ਦੇਈ ਨੂੰ ਬਹੁਤ ਹੀ ਜਲੀਆਂ ਕਟੀਆਂ ਸੁਣਾਈਆਂ। ਸਾਖੀ ਇਸ ਤਰ੍ਹਾਂ ਆਉਂਦੀ ਹੈ ਕਿ ਮਾਤਾ ਗੰਗਾ ਜੀ ਨੇ ਕੇਸ ਧੋ ਕੇ ਹਰੇ ਕਰਨ ਲਈ ਪਿਛਾਂਹ ਸੁੱਟੇ ਤਾਂ ਕੁਝ ਛਿੱਟਾਂ ਪਾਣੀ ਦੀਆਂ ਕਰਮੋ ਤੇ ਜਾ ਪਈਆਂ। ਕਰਮੋ ਨੇ ਤਾਹਨਾ ਮਾਰ ਕੇ ਗੁੱਸੇ ਵਿਚ ਕਿਹਾ, ਕਿ ਆਪਣੇ ਘਰ ਤਾਂ ਸੰਤਾਨ ਹੁੰਦੀ ਨਹੀਂ ਸੂ, ਮੇਰਾ ਘਰ ਵੀ ਉਜਾੜਨਾ ਚਾਹੁੰਦੀ ਹੈ। ਮਾਤਾ ਗੰਗਾ ਜੀ ਨੇ ਸਾਰੀ ਵਾਰਤਾ ਗੁਰੂ ਅਰਜਨ ਦੇਵ ਜੀ ਨੂੰ ਸੁਣਾਈ। ਉਨ੍ਹਾਂ ਸਾਰੀ ਗੱਲ ਸੁਣ ਕੇ ਸਿਰਫ਼ ਇਤਨਾ ਹੀ ਕਿਹਾ, "ਸੰਗਤਾਂ ਅਤੇ ਸਿੱਖਾਂ ਦੀ ਸੇਵਾ ਹੋਰ ਦਿਲ ਲਗਾ ਕੇ ਕਰੋ।"

***ਗੁਰੂ ਹਰਿਗੋਬਿੰਦ ਜੀ ਦੇ ਜਨਮ ਦੀ ਸਾਖੀ :*** ਬਾਬਾ ਬੁੱਢਾ ਜੀ ਨਾ ਸਿਰਫ਼ ਪ੍ਰਸਿੱਧ ਸਿੱਖ ਵਿਅਕਤੀ ਸਨ, ਸਗੋਂ ਐਸੇ ਜਿਨ੍ਹਾਂ ਨੇ ਸਤਿਗੁਰੂ ਸਾਹਿਬਾਨ ਦੇ ਦਰਸ਼ਨ ਕੀਤੇ ਤੇ ਚਾਰ ਗੁਰੂ ਸਾਹਿਬਾਨ ਨੂੰ ਗੁਰ-ਗੱਦੀ ਦੀ ਜ਼ਿੰਮੇਵਾਰੀ ਦੇਣ ਦੀ ਮਰਯਾਦਾ ਨਿਭਾਹੀ ਸੀ। ਜੀਵਨ ਮੁਕਤ ਅਤੇ ਬ੍ਰਹਮ ਗਿਆਨੀ ਦੀ ਪਦਵੀ ਨੂੰ ਪ੍ਰਾਪਤ ਕਰ ਚੁੱਕੇ ਸਨ ਤੇ ਅੰਮ੍ਰਿਤਸਰ ਤੋਂ ਨੌਂ ਮੀਲ ਦੂਰ ਟਿਕਾਣਾ ਬਣਾ ਕੇ ਜ਼ਿੰਦਗੀ ਦੇ ਦਿਨ ਕੀਰਤ ਅਤੇ ਕਿਰਤ ਵਿਚ ਗੁਜ਼ਾਰ ਰਹੇ ਸਨ। ਮਾਤਾ ਗੰਗਾ ਜੀ ਅਤੇ ਗੁਰੂ ਅਰਜਨ ਜੀ ਦੋਵੇਂ ਬਾਬਾ ਬੁੱਢਾ ਜੀ ਪਾਸ ਗਏ। ਇਸ ਤੋਂ ਪਹਿਲਾਂ ਵੀ ਬਾਬਾ ਬੁੱਢਾ ਜੀ ਦੇ ਸੰਕੇਤ ਉੱਤੇ ਅੰਮ੍ਰਿਤਸਰ ਦੀ

ਉਸਾਰੀ ਕੀਤੀ ਸੀ, ਕਿਉਂਕਿ ਬਾਬਾ ਬੁੱਢਾ ਜੀ ਉਸ ਅਸਥਾਨ ਨੂੰ ਜਾਣਦੇ ਸਨ, ਜਿਥੇ ਗੁਰੂ ਨਾਨਕ ਜੀ ਨੇ ਮੇਹਰ ਦੀ ਨਜ਼ਰ ਕੀਤੀ ਸੀ। ਇਲਾਕੇ ਵਿਚ ਲੋਕਾਂ ਦੀ ਭੀੜ ਦੇਖ ਕੇ ਬਾਬਾ ਬੁੱਢਾ ਜੀ ਨੇ ਪੁੱਛਿਆ, "ਇਹ ਕੌਣ ਹਨ ?" ਲੋਕਾਂ ਦੱਸਿਆ, "ਇਹ ਗੁਰੂ ਅਰਜਨ ਜੀ ਹਨ।" ਸੁਭਾਵਿਕ ਹੀ ਬਾਬਾ ਬੁੱਢਾ ਜੀ ਨੇ ਆਖਿਆ, "ਗੁਰੂਆਂ ਨੂੰ ਕੀ ਭਾਜੜ ਪੈ ਗਈ ਹੈ ਇਕ ਥਾਂ ਤੋਂ ਦੂਜੀ ਥਾਂ ਜਾ ਰਹੇ ਹਨ।" ਲੋਕਾਂ ਨੇ ਉੱਤਰ ਦਿੱਤਾ, "ਬਾਬਾ ਜੀ ਗੱਲ ਹੋਰ ਹੈ। ਗੁਰੂ ਸਾਹਿਬ ਸਮੇਤ ਮਾਤਾ ਗੰਗਾ ਜੀ ਤਾਂ ਤੁਹਾਡੇ ਦਰਸ਼ਨਾਂ ਲਈ ਆ ਰਹੇ ਹਨ ਅਤੇ ਪੁੱਤਰ ਦਾ ਵਰ ਮੰਗਦੇ ਹਨ।" ਇਤਨਾ ਸੁਣਨਾ ਹੀ ਸੀ ਕਿ ਬਾਬਾ ਜੀ ਬਿਰਧ ਹੋਣ ਤੇ ਵੀ ਉੱਠ ਖਲੋਤੇ ਤੇ ਖੁਸ਼ੀ ਨਾਲ ਨੱਚਣ ਲੱਗ ਪਏ। ਹੱਥ ਉੱਤੇ ਜ਼ੋਰ ਦਾ ਹੱਥ ਮਾਰ ਕੇ ਆਖਿਆ, "ਇਕ ਅਜਿਹਾ ਪੁੱਤਰ ਪੈਦਾ ਹੋਵੇਗਾ ਜੋ ਬਹੁਤਾ ਸੂਰਮਾ ਅਤੇ ਬਲਵਾਨ ਹੋਵੇਗਾ।" ਗੁਰਬਿਲਾਸ ਪਾਤਸ਼ਾਹੀ ਛੇਵੀ ਅਨੁਸਾਰ ਬਾਬਾ ਜੀ ਨੇ ਮਾਤਾ ਗੰਗਾ ਜੀ ਨੂੰ ਸੰਬੋਧਨ ਕਰਦੇ ਹੋਏ ਫਰਮਾਇਆ :

*ਤੁਮਰੇ ਗ੍ਰਿਹਿ ਪ੍ਰਗਟੇਗਾ ਜੋਧਾ,*
*ਜਾਕੋ ਬਲ ਗੁਨ ਕਿਨਹੂੰ ਨ ਸੋਧਾ।*

ਇਹ ਬਚਨ ਕਰ ਹੀ ਰਹੇ ਸਨ ਕਿ ਪਹਿਲਾਂ ਬੱਦਲ ਗਰਜੇ, 'ਜਲਧਰ ਗਰਜਯੋ ਗਗਨ ਮਹਾਨਾ' ਅਤੇ ਫਿਰ ਬਿਜਲੀ ਕੜਕੀ, 'ਤੜਿਤਾ ਲਸ਼ਕਓ ਤੇਜ ਅਧਿਕ ਧਰਾ ਦਸਹੁ ਦਿਸਨ ਪਹਿ ਕੀਨ ਪ੍ਰਕਾਸਾ'। ਉਨ੍ਹਾਂ ਦਾ ਭਾਵ ਸੀ ਕਿ ਬਿਜਲੀ ਰੂਪ ਤਲਵਾਰ ਵੈਰੀਆਂ ਦਾ ਨਾਸ਼ ਕਰੇਗੀ ਤੇ ਸ਼ਬਦ ਨੂੰ ਹਰ ਹਿਰਦੇ ਵਿਚ ਗੁੰਜਾਏਗੀ। ਮਹਿਮਾ ਪ੍ਰਕਾਸ਼ ਵਾਰਤਕ ਦੇ ਲਿਖੇ ਅਨੁਸਾਰ 'ਰਾਜ ਮਹਿ ਰਾਜਾ, ਜੋਗ ਮਹਿ ਜੋਗੀ' ਦਾ ਸ਼ਬਦ ਵੀ ਪੜ੍ਹਿਆ।

ਗੁਰੂ ਅਰਜਨ ਜੀ ਇਸ ਨੇਕ ਸ਼ਗਨ ਤੇ ਬਹੁਤ ਖੁਸ਼ ਹੋਏ। ਇਹ ਖ਼ਬਰ ਚਾਰੇ ਪਾਸੇ ਫੈਲ ਗਈ ਕਿ ਬਾਬਾ ਜੀ ਨੇ ਅਰਦਾਸ ਕੀਤੀ ਹੈ ਤੇ ਮਾਤਾ ਗੰਗਾ ਜੀ ਦੀ ਕੁੱਖ ਹਰੀ ਹੋ ਗਈ ਹੈ। ਪ੍ਰਿਥੀ ਚੰਦ ਜੀ ਦੀ ਘਬਰਾਹਟ ਪ੍ਰਗਟ ਹੋਣ ਲੱਗੀ। ਉਸ ਨੇ ਸਾਜ਼ਿਸ਼ਾਂ ਸ਼ੁਰੂ ਕਰ ਦਿੱਤੀਆਂ। ਪ੍ਰਿਥੀ ਚੰਦ, ਸੁਲ੍ਹੀ ਖ਼ਾਂ ਨੂੰ ਚੜ੍ਹਾ ਕੇ ਲੈ ਆਇਆ ਪਰ ਉਹ ਰਾਹ ਵਿਚ ਹੀ ਸੜ ਮਰਿਆ। ਉਸ ਦੇ ਪੁੱਤਰ ਸੁਲਭੀ ਖ਼ਾਂ ਨੇ ਹਮਲੇ ਦੀ ਵਿਉਂਤ ਬਣਾਈ ਪਰ ਉਸ ਨੂੰ ਘੋੜੇ ਤੇ ਚੜ੍ਹਦੇ ਸਾਰ ਹੀ ਐਸਾ ਸੂਲ ਪਿਆ ਕਿ ਉਹ ਰਾਹ ਵਿਚ ਹੀ ਰਹਿ ਗਿਆ। ਉਸੇ ਸਾਲ ਪੰਜਾਬ ਵਿਚ ਭਿਆਨਕ ਕਾਲ ਪਿਆ। ਬਾਰਿਸ਼ ਨਾ ਹੋਣ ਕਰ ਕੇ ਖੇਤੀਆਂ ਸਾਰੀਆਂ ਮਾਰੀਆਂ ਗਈਆਂ। ਖੂਹ ਤਾਂ ਅੱਗੇ ਹੀ ਬਹੁਤ ਘੱਟ ਸਨ। ਦੁੱਖੀ ਲੋਕਾਂ ਨੇ ਤਵੀਤਾਂ ਅਤੇ ਧਾਗਿਆਂ ਦਾ ਸਹਾਰਾ ਪਕੜਿਆ। ਗੁਰੂ ਅਰਜਨ ਜੀ ਪ੍ਰਚਾਰ ਹਿੱਤ ਪਿੰਡਾਂ ਵਿਚ ਵਿਚਰਨ ਗਏ। ਆਪ ਦਵਾਈਆਂ ਵੰਡਦੇ, ਖੂਹ ਲਗਵਾਉਂਦੇ ਅਤੇ ਉੱਦਮ ਕਰਨ ਲਈ ਪ੍ਰੇਰਦੇ। ਗੁਰੂ ਜੀ ਨੂੰ ਜਦ ਲਾਹੌਰ ਦੀ ਬਹੁਤ ਹੀ ਮਾੜੀ ਹਾਲਤ ਦਾ ਪਤਾ ਲੱਗਾ ਤਾਂ ਆਪ ਜੀ ਨੇ ਲਾਹੌਰ ਵੱਲ ਰੁਖ ਕੀਤਾ। ਸਮਕਾਲੀ ਇਤਿਹਾਸਕਾਰ ਨੂਰਲਹੱਕ ਦੇ ਲਿਖਣ ਅਨੁਸਾਰ, "ਭੁੱਖ ਤੇ ਬਿਮਾਰੀਆਂ ਕਾਰਣ ਲਾਹੌਰ ਸ਼ਹਿਰ ਦੀਆਂ ਗਲੀਆਂ ਅਤੇ ਬਾਜ਼ਾਰ ਮੁਰਦਿਆਂ ਨਾਲ ਭਰੇ ਰਹਿੰਦੇ ਸਨ। ਲਾਸ਼ਾਂ ਨੂੰ ਸ਼ਹਿਰ ਵਿਚੋਂ ਚੁੱਕ ਕੇ ਬਾਹਰ ਦੱਬਣ ਸਾੜਨ ਦਾ ਕੋਈ ਪ੍ਰਬੰਧ ਨਹੀਂ ਸੀ।" ਮੁਰਦੇ ਚੁੱਕਣ, ਸਾੜਨ ਤੇ ਦਬਾਉਣ ਦਾ ਕੰਮ ਗੁਰੂ ਜੀ ਨੇ ਆਪੂੰ ਸੰਭਾਲਿਆ। ਬੇਰੁਜ਼ਗਾਰ ਹਟਾਉਣ ਲਈ ਬਾਉਲੀ ਸਾਹਿਬ ਦੀ ਉਸਾਰੀ ਦਾ ਕੰਮ ਸ਼ੁਰੂ ਕਰ ਦਿੱਤਾ ਅਤੇ 'ਸਦਾ ਵਰਤ ਲੰਗਰ' ਵੀ ਲਗਾ ਦਿੱਤਾ।

ਗੁਰੂ ਜੀ ਨੇ ਇਹ ਜਾਣ ਲਿਆ ਸੀ ਕਿ ਇਹ ਭੁੱਖਮਰੀ, ਬੀਮਾਰੀ ਤੇ ਕਾਲ ਛੇਤੀ ਮੁੱਕਣ ਵਾਲੇ ਨਹੀਂ ਅਤੇ ਦੂਜੇ ਪ੍ਰਿਥੀ ਚੰਦ ਉਨ੍ਹਾਂ ਦੇ ਲਾਂਭੇ ਹੋਣ ਦਾ ਲਾਭ ਉਠਾ ਕੇ ਵੱਡੀ ਸ਼ਰਾਰਤ ਵੀ ਕਰ ਸਕਦਾ ਸੀ। ਬੀਬੀ ਕਰਮੋ ਕੋਲੋਂ ਨੀਵੀ ਤੋਂ ਨੀਵੀ ਹਰਕਤ ਦੀ ਸੰਭਾਵਨਾ ਵੀ ਹੋ ਸਕਦੀ ਸੀ। ਸੋ, ਮਾਤਾ ਗੰਗਾ ਦੇਈ ਨੂੰ ਅੰਮ੍ਰਿਤਸਰ ਤੋਂ ਦੂਰ ਰਖਣ ਲਈ ਮਹਾਰਾਜ ਨੇ ਵਡਾਲੀ ਦਾ ਪਿੰਡ ਚੁਣਿਆ। ਵਡਾਲੀ ਦੇ

ਚੌਧਰੀ ਹੇਮੇ ਨੇ ਹਰ ਤਰ੍ਹਾਂ ਦੀ ਆਪਣੀ ਸੇਵਾ ਹਾਜ਼ਿਰ ਕੀਤੀ। ਅੰਦਰਲੀ ਹਵੇਲੀ ਖ਼ਾਲੀ ਕਰ ਦਿੱਤੀ ਤੇ ਮਾਤਾ ਜੀ ਵਡਾਲੀ ਟੁਰ ਗਏ।

***ਜਨਮ*** : ਗੁਰੂ ਹਰਿਗੋਬਿੰਦ ਜੀ ਦਾ ਜਨਮ ੯ ਜੂਨ, ੧੫੯੫ ਈ. ਨੂੰ ਵਡਾਲੀ ਵਿਖੇ ਹੋਇਆ। ਗੁਰੂ ਅਰਜਨ ਜੀ ਉਸ ਸਮੇਂ ਮਾਝੇ ਵਿਚ ਪ੍ਰਚਾਰ ਵਿਚ ਰੁਝੇ ਹੋਏ ਸਨ। ਉਨ੍ਹਾਂ ਨੇ ਸ਼ੁਕਰਾਨੇ ਦਾ ਸ਼ਬਦ ਉਚਾਰਿਆ ਤੇ ਦ੍ਰਿਸ਼ਟਾਂਤ ਦੇ ਕੇ ਗੁਰੂ ਦੀ ਸ਼ਰਨ ਤੋਂ ਉਪਜੇ ਸੁੱਖਾਂ ਦਾ ਵਰਣਨ ਕੀਤਾ। ਜਿਸ ਘਰ ਵਿਚ ਪੁੱਤਰ ਜਨਮੇ ਉਸ ਵਿਚ ਸੁਭਾਵਿਕ ਖ਼ੁਸ਼ੀ ਹੁੰਦੀ ਹੈ, ਗ਼ਮ ਮਿਟ ਜਾਂਦੇ ਹਨ ਤੇ ਉਤਸ਼ਾਹ ਹੋ ਜਾਂਦਾ ਹੈ। ਤਿਵੇਂ ਜੋ ਸਾਧ ਸੰਗਤ ਵਿਚ ਸਿਫਤ ਸਲਾਹ ਦੀ ਬਾਣੀ ਗਾਉਂਦੇ ਹਨ ਉਨ੍ਹਾਂ ਵਿਚ ਵੀ ਨਾਮ ਜਨਮ ਲੈਂਦਾ ਹੈ ਤੇ ਸਦਾ ਉਤਸ਼ਾਹ ਬਣ ਜਾਂਦਾ ਹੈ। ਆਪ ਜੀ ਨੇ ਹਦਾਇਤਾਂ ਭੇਜੀਆਂ ਕਿ ਪੂਰੀ ਰੱਖਿਆ ਰਾਖੀ ਕਰਨੀ, ਕਿਉਂਕਿ ਉਹ ਦੇਖ ਰਹੇ ਸਨ ਕਿ ਦੋਖੀ ਅਵੱਸ਼ ਸ਼ਰਾਰਤਾਂ ਕਰਨਗੇ। ਸੰਗਤਾਂ ਨੇ ਉਸੇ ਖ਼ੁਸ਼ੀ ਵਿਚ ਛੇ ਹਰਟਾਂ ਵਾਲਾ ਖੂਹ ਲਗਵਾਇਆ ਤਾਂ ਕਿ ਇਲਾਕਾ ਰੱਜ ਰੱਜ ਪਾਣੀ ਪੀਵੇ ਅਤੇ ਵਰਤੇ। ਗੁਰੂ ਜੀ ਦਾ ਅਜੇ ਛੇਤੀ ਮੁੜਨਾ ਮੁਸ਼ਕਿਲ ਸੀ, ਸੋ ਬਾਲਕ ਅਤੇ ਮਾਤਾ ਗੰਗਾ ਦੇਈ ਨੂੰ ਵਡਾਲੀ ਵਿਚ ਰਹਿਣ ਦੀ ਆਗਿਆ ਕੀਤੀ।

***ਸਾਜ਼ਿਸ਼ਾਂ ਤੇ ਹੱਲੇ*** : ਪ੍ਰਿਥੀ ਚੰਦ ਜੀ ਨੇ ਨਵ-ਜਨਮੇ ਬਾਲਕ ਨੂੰ ਮੂਲੋਂ ਮੁਕਾਉਣ ਲਈ ਸਾਜ਼ਿਸ਼ਾਂ ਆਰੰਭ ਕਰ ਦਿੱਤੀਆਂ। ਇਕ ਦਾਈ, ਜਿਸ ਦਾ ਨਾਂ ਸਿੱਖ ਇਤਿਹਾਸ ਨੇ ਫ਼ਤੋ ਕਰ ਲਿਖਿਆ ਹੈ, ਦੋ ਸੌ ਰੁਪਏ ਦੇਣਾ ਕਰ ਵਡਾਲੀ ਨੌਕਰ ਰਖਵਾ ਕੇ ਦੁੱਧ ਰਾਹੀਂ ਜ਼ਹਿਰ ਦੇਣ ਦੀ ਵਿਉਂਤ ਬਣਾਈ। ਦਾਈ ਨੇ ਆਪਣੇ ਥਣਾਂ ਨਾਲ ਜ਼ਹਿਰ ਲਗਾ ਕੇ, ਬਾਲ ਹਰਿਗੋਬਿੰਦ ਜੀ ਨੂੰ ਦੁੱਧ ਪਿਲਾਣਾ ਚਾਹਿਆ ਪਰ ਬਾਲਕ ਦੀ ਰੋਣ ਦੀ ਆਵਾਜ਼ ਸੁਣ ਕੇ ਮਾਤਾ ਜੀ ਸਮੇਂ ਸਿਰ ਪੁੱਜ ਗਏ। ਜ਼ਹਿਰ ਬਹੁਤ ਹੀ ਕਰੜਾ ਸੀ, ਸੋ ਦਾਈ ਉਸ ਦੇ ਅਸਰ ਨਾਲ ਨਾ ਬਚ ਸਕੀ ਤੇ ਥਾਂ ਹੀ ਮਰ ਗਈ। ਪਰ ਮਰਦਿਆਂ ਇਹ ਦੱਸ ਗਈ ਕਿ ਉਹ ਪ੍ਰਿਥੀ ਚੰਦ ਦੀ ਭੇਜੀ ਆਈ ਸੀ ਅਤੇ ਉਸ ਨੇ ਕੁਝ ਰੁਪਿਆਂ ਪਿਛੇ ਇਹ ਨੀਚ ਕਰਮ ਕਮਾਇਆ ਸੀ। ਗੁਰੂ ਅਰਜਨ ਜੀ ਨੇ ਗਿਲਾ ਕਰਨ ਦੀ ਥਾਂ ਸ਼ੁਕਰਾਨਾ ਕੀਤਾ 'ਗੁਰ ਪੂਰੇ ਦੇ ਰਾਖਿਆ ਹਾਥ' ਦਾ ਸ਼ਬਦ ਉਚਾਰਿਆ ਅਤੇ ਪੂਰੀ ਰਾਖੀ ਕਰਨ ਲਈ ਆਖਿਆ।

ਪ੍ਰਿਥੀ ਚੰਦ ਨੇ ਪਹਿਲਾ ਵਾਰ ਖ਼ਾਲੀ ਜਾਂਦਾ ਵੇਖ ਦੂਜਾ ਤੀਰ ਸੇਧਿਆ। ਇਕ ਸਪੇਰੇ ਨੂੰ ਵਡਾਲੀ ਖੇਡ ਪਾਉਣ ਲਈ ਭੇਜਿਆ ਕਿ ਜਦ ਬਾਲ ਹਰਿਗੋਬਿੰਦ ਜੀ ਖੇਡ ਦੇਖਣ ਲਈ ਆਉਣ ਤਾਂ ਜ਼ਹਿਰਲੇ ਸੱਪ ਨੂੰ ਛੱਡ ਕੇ ਡੰਗ ਮਰਵਾ ਦਿੱਤਾ ਜਾਏ। ਸਪੇਰੇ ਦਾ ਤਮਾਸ਼ਾ ਦੇਖਣ ਲਈ ਜਦ ਮਾਤਾ ਜੀ ਸਮੇਤ ਹਰਿਗੋਬਿੰਦ ਜੀ ਹਵੇਲੀ ਤੋਂ ਬਾਹਰ ਆਏ ਤਾਂ ਸਪੇਰੇ ਨੇ ਜ਼ਹਿਰੀਲਾ ਸੱਪ ਛੱਡ ਦਿੱਤਾ ਪਰ ਹਰਿਗੋਬਿੰਦ ਜੀ ਨੇ ਸੱਪ ਦੀ ਮੁੰਢੀ ਆਪਣੀ ਮੁਠੀ ਵਿਚ ਭੀਚ ਲਈ ਅਤੇ ਸੱਪ ਵਲ ਖਾਂਦਾ ਉੱਥੇ ਹੀ ਖ਼ਤਮ ਹੋ ਗਿਆ। 'ਸੀਸ ਦਬਾਇਕੈ ਫੇਸ ਦਿਯੋ। ਬਹੁ ਦੀਰਘ ਸੋ ਉਲਟਥੋ ਬਲ ਖਾਏ'। ਇਹ ਵਾਰ ਵੀ ਖ਼ਾਲੀ ਗਿਆ। ਸਪੇਰੇ ਨੇ ਸਾਰੀ ਸਾਜ਼ਿਸ਼ ਉੱਤੋਂ ਪਰਦਾ ਉਠਾ ਦਿੱਤਾ।

***ਅੰਮ੍ਰਿਤਸਰ ਵਿਚ*** : ਗੁਰੂ ਅਰਜਨ ਜੀ ਪ੍ਰਚਾਰ ਦੇ ਦੌਰਿਆਂ ਤੋਂ ੧੫੯੯ ਈ. ਵਿਚ ਅੰਮ੍ਰਿਤਸਰ ਆ ਗਏ ਸਨ ਤੇ ਉਨ੍ਹਾਂ ਨੇ ਹਰਿਗੋਬਿੰਦ ਜੀ ਨੂੰ ਅੰਮ੍ਰਿਤਸਰ ਹੀ ਬੁਲਾ ਲਿਆ। ਅੰਮ੍ਰਿਤਸਰ ਪੁੱਜੇ ਹੀ ਸਨ ਕਿ ਹਰਿਗੋਬਿੰਦ ਜੀ ਨੂੰ ਚੀਚਕ ਦੀ ਬੀਮਾਰੀ ਦਾ ਹੱਲਾ ਹੋ ਗਿਆ। ਹਾਲਤ ਦਿਨੋਂ ਦਿਨ ਵਿਗੜਨ ਲੱਗੀ। ਜਦ ਗੁਰੂ ਅਰਜਨ ਜੀ ਨੂੰ ਕਈਆਂ ਨੇ ਸੀਤਲਾ ਪੂਜਣ ਦੀ ਰਾਇ ਦਿੱਤੀ ਤਾਂ ਆਪ ਨੇ ਸਿਰਫ ਇਤਨਾ ਹੀ ਕਿਹਾ, "ਜਿਸ ਨੇ ਦਿੱਤਾ ਹੈ, ਉਹ ਆਪ ਹੀ ਰਖੇਗਾ।" ਕੁਝ ਦਿਨਾਂ ਬਾਅਦ ਹਰਿਗੋਬਿੰਦ ਜੀ ਨਰੋਏ ਹੋ ਗਏ। ਗੁਰੂ ਅਰਜਨ ਦੇਵ ਜੀ ਨੇ ਸ਼ੁਕਰਾਨੇ ਦਾ ਸ਼ਬਦ ਉਚਾਰਿਆ ਤੇ ਸਭ ਨੂੰ ਚੇਤਾਵਨੀ ਦਿੱਤੀ ਕਿ ਹਰ ਦੁੱਖ ਸਮੇਂ ਨਿਰੋਲ ਪਰ[illegible]ਾ ਨਾਮ ਹੀ ਜਪਿਆ ਕਰੋ। ਪ੍ਰਭੂ ਦੀ ਸਿਫਤ ਸਲਾਹ ਦੀ ਬਰਕਤ ਨਾਲ ਖ਼ਤਰੇ ਦੂਰ ਹੋ ਜਾਂਦੇ ਹਨ [illegible]ਖ ਹੋਰ ਹੋਰ ਆਸਰੇ ਛੱਡ ਕੇ ਪਰਮਾਤਮਾ ਦਾ ਨਾਮ

ਜਪਦਾ ਹੈ, ਉਹ ਸਦੀਵੀ ਸੁੱਖ ਸਹਿਜੇ ਹੀ ਹਾਸਲ ਕਰ ਲੈਂਦਾ ਹੈ।

*ਸਦਾ ਸਦਾ ਹਰਿ ਜਾਪੇ।*
*ਪ੍ਰਭਿ ਬਾਲਕ ਰਾਖੇ ਆਪੇ।*
*ਸੀਤਲਾ ਠਾਕਿ ਰਹਾਈ।*
*ਬਿਘਨ ਗਏ ਹਰਿ ਨਾਈ।*
*ਮੇਰਾ ਪ੍ਰਭੁ ਹੋਆ ਸਦਾ ਦਇਆਲਾ।*
*ਅਰਦਾਸਿ ਸੁਣੀ ਭਗਤ ਅਪੁਨੇ ਕੀ।*
*ਸਭ ਜੀਅ ਭਇਆ ਕ੍ਰਿਪਾਲਾ। ੧। ਰਹਾਉ।*
*ਪ੍ਰਭ ਕਰਣ ਕਾਰਣ ਸਮਰਾਥਾ।*
*ਹਰਿ ਸਿਮਰਤ ਸਭੁ ਦੁਖੁ ਲਾਥਾ।*
*ਆਪਣੇ ਦਾਸ ਕੀ ਸੁਣੀ ਬੇਨੰਤੀ।*
*ਸਭ ਨਾਨਕ ਸੁਖਿ ਸਵੰਤੀ।*

(*ਗੁਰੂ ਗ੍ਰੰਥ ਸਾਹਿਬ, ਪੰਨਾ ੬੨੭*)

ਭਰਮਈਆਂ ਨੂੰ ਸਮਝਾਇਆ :

*ਨੇਤ੍ਰ ਪਰਗਾਸੁ ਕੀਆ ਗੁਰਦੇਵ।*
*ਭਰਮ ਗਏ ਪੂਰਨ ਭਈ ਸੇਵ।*
*ਸੀਤਲਾ ਤੇ ਰਖਿਆ ਬਿਹਾਰੀ।*
*ਪਾਰਬ੍ਰਹਮ ਪ੍ਰਭ ਕਿਰਪਾ ਧਾਰੀ।*

(*ਗੁਰੂ ਗ੍ਰੰਥ ਸਾਹਿਬ, ਪੰਨਾ ੨੦੦*)

ਪ੍ਰਿਥੀ ਚੰਦ ਨੇ ਅੰਮ੍ਰਿਤਸਰ ਵਿਖੇ ਇਕ ਹੋਰ ਤਗੜਾ ਵਾਰ ਹਰਿਗੋਬਿੰਦ ਜੀ ਤੇ ਕੀਤਾ। ਇਕ ਰਸੋਈਏ ਰਾਹੀ ਬਾਲਕ ਨੂੰ ਦਹੀ ਵਿਚ ਜ਼ਹਿਰ ਦੇ ਦੇਣ ਦੀ ਸਾਜਿਸ਼ ਪੱਕੀ ਕਰ ਲਈ ਗਈ। ਗੁਰੂ ਹਰਿਗੋਬਿੰਦ ਜੀ ਦੀ ਆਯੂ ਉਸ ਸਮੇਂ ਚਾਰ ਸਾਲ ਦੀ ਹੋ ਚੁੱਕੀ ਸੀ। ਉਹ ਚੇਤੰਨ ਬਾਲਕ ਸਨ। ਉਨ੍ਹਾਂ ਓਪਰੇ ਦੇ ਹੱਥੋਂ ਦਹੀਂ ਖਾਣ ਤੋਂ ਇਨਕਾਰ ਕਰ ਦਿੱਤਾ। ਰੌਲਾ ਸੁਣ ਮਾਤਾ ਜੀ ਸਮੇਂ ਸਿਰ ਪੁੱਜ ਗਏ ਤੇ ਰਸੋਈਏ ਕੋਲੋਂ ਦਹੀਂ ਲੈ ਕੇ ਕੁੱਤੇ ਨੂੰ ਪਾਈ ਗਈ ਤਾਂ ਉਹ ਥਾਂ ਤੇ ਹੀ ਮਰ ਗਿਆ। ਰਸੋਈਏ ਨੇ ਦੱਸਿਆ ਕਿ ਇਹ ਵਾਰ ਵੀ ਪ੍ਰਿਥੀ ਚੰਦ ਨੇ ਹੀ ਕੀਤਾ ਹੈ, ਬ੍ਰਾਹਮਣ ਪੇਟ ਵਿਚ ਸੂਲ ਪੈਣ ਕਰ ਕੇ ਮਾਰਿਆ ਗਿਆ।

ਗੁਰੂ ਅਰਜਨ ਜੀ ਨੇ ਪਾਪੀ ਤੇ ਪਾਪ ਨੀਤੀ ਦਾ ਖੰਡਨ ਕੀਤਾ ਕਿ ਦੋ ਟੁਕੜਿਆਂ ਪਿਛੇ ਈਮਾਨ ਵੇਚਣ ਵਾਲਿਆਂ ਦਾ ਇਹ ਹੀ ਹਾਲ ਹੁੰਦਾ ਹੈ। ਪਰਮਾਤਮਾ ਆਪਣੇ ਸੇਵਕਾਂ ਦੀ ਆਪ ਹੀ ਰੱਖਿਆ ਕਰਦਾ ਹੈ।

*ਲੇਪ ਨ ਲਾਗੋ ਤਿਲ ਦਾ ਮੂਲਿ।*
*ਦੁਸਟ ਬ੍ਰਾਹਮਣ ਮੂਆ ਹੋਇ ਕੈ ਸੂਲ। ੧।*
*ਹਰਿ ਜਨ ਰਾਖੇ ਪਾਰਬ੍ਰਹਮਿ ਆਪਿ।*
*ਪਾਪੀ ਮੂਆ ਗੁਰ ਪਰਤਾਪਿ। ਰਹਾਉ।*
*ਆਪਣਾ ਖਸਮੁ ਜਨਿ ਆਪਿ ਧਿਆਇਆ।*
*ਇਆਣਾ ਪਾਪੀ ਓਹੁ ਆਪਿ ਪਚਾਇਆ। ੨।*
*ਪ੍ਰਭ ਮਾਤ ਪਿਤਾ ਆਪਣੇ ਦਾਸ ਕਾ ਰਖਵਾਲਾ।*

*ਨਿੰਦਕ ਕਾ ਮਾਥਾ ਈਹਾ ਊਹਾ ਕਾਲਾ ।੩।*
*ਜਨ ਨਾਨਕ ਕੀ ਪਰਮੇਸਰਿ ਸੁਣੀ ਅਰਦਾਸਿ।*
*ਮਲੇਛ ਪਾਪੀ ਪਚਿਆ ਭਇਆ ਨਿਰਾਸੁ।*

(*ਗੁਰੂ ਗ੍ਰੰਥ ਸਾਹਿਬ, ਪੰਨਾ ੧੧੩੯*)

***ਹਾਣੀ ਰਾਹੀਂ ਜ਼ਹਿਰ ਦੇਣ ਦੀ ਕੋਸ਼ਿਸ਼*** : ਪ੍ਰਿਥੀ ਚੰਦ ਦੇ ਕੀਤੇ ਬਾਹਰਲੇ ਸਾਰੇ ਹੱਲੇ ਜਦ ਅਵਾਈ ਗਏ ਤਾਂ ਉਸ ਨੇ ਗੁਰੂ ਜੀ ਦੇ ਹਾਣੀਆਂ ਵਿਚੋਂ ਹੀ ਇਕ ਲੜਕੇ, ਜਿਸ ਦਾ ਨਾਮ ਨੰਦ ਰਾਮ ਕਰਕੇ ਲਿਖਿਆ ਹੈ, ਦੇ ਚਾਚੇ ਨੂੰ ਰਕਮ ਰਖਵਾ ਕੇ, ਇਹ ਸਿਖਾ ਲਿਆ ਕਿ ਆਪਣੀ ਕਮੀਜ਼ ਦੀਆਂ ਦੋ ਜੇਬਾਂ ਵਿਚ ਮਿਠਾਈ ਪਾ ਲਵੇ। ਇਕ ਵਿਚ ਜ਼ਹਿਰੀਲੀ ਤੇ ਦੂਜੀ ਵਿਚ ਸਵੱਛ ਚੰਗੀ। ਮੌਕਾ ਮਿਲਣ ਤੇ ਜ਼ਹਿਰੀਲੀ ਗੁਰੂ ਹਰਿਗੋਬਿੰਦ ਜੀ ਨੂੰ ਖਵਾ ਦੇਵੇ ਤੇ ਕੋਈ ਸ਼ੱਕ ਨਾ ਪਵੇ, ਦੂਜੀ ਵਿਚੋਂ ਆਪ ਖਾਈ ਜਾਏ।

ਭਾਵੇਂ ਲੜਕੇ ਨੂੰ ਕਿਤਨਾ ਸਮਝਾਇਆ ਸਿਖਲਾਇਆ ਪਰ ਨੰਦ ਰਾਮ ਮਿਠਾਈ ਖਵਾਲਣ ਵੇਲੇ ਜ਼ਹਿਰੀਲੀ ਆਪ ਖਾਈ ਜਾਏ ਤੇ ਚੰਗੀ ਗੁਰੂ ਹਰਿਗੋਬਿੰਦ ਜੀ ਨੂੰ ਦਈ ਜਾਏ। ਬੰਸਾਵਲੀਨਾਮੇ ਦੇ ਹੀ ਸ਼ਬਦਾਂ ਵਿਚ :

*ਜਾਇ ਖੇਡ ਨਾਲੇ ਮਠਿਆਈ ਖਾਈ।*
*ਇਕ ਮੁਠ ਹਰਿਗੋਬਿੰਦ ਮੁਖ ਪਾਏ।*
*ਚੰਗੀ ਦੇਵੈ ਸਾਹਿਬ ਨੂੰ, ਮੰਦੀ ਖਾਇ ਆਪ।*

ਨੰਦ ਰਾਮ ਖਾਂਦੇ ਖਾਂਦੇ ਹੀ ਡਿੱਗ ਪਿਆ ਤੇ ਮੋਨ ਹੋ ਗਿਆ। ਇਹ ਵਾਰ ਵੀ ਖ਼ਾਲੀ ਗਿਆ।

***ਵਿਦਿਆ*** : ਸ੍ਰੀ ਹਰਿਗੋਬਿੰਦ ਜੀ ਦੀ ਉਮਰ ਐਸੀ ਹੋ ਗਈ ਸੀ ਕਿ ਵਿਦਿਆ ਤੇ ਹੋਰ ਸਿੱਖਿਆਵਾਂ ਵੱਲ ਧਿਆਨ ਦਿੱਤਾ ਜਾਏ। ਗੁਰੂ ਅਰਜਨ ਜੀ ਆਪੂੰ ਉਂਗਲ ਫੜ ਕੇ ਬਾਬਾ ਬੁੱਢਾ ਜੀ ਕੋਲ ਪੜ੍ਹਾਉਣ ਲਈ ਲੈ ਗਏ। ਜਾਂਦਿਆਂ ਬਚਨ ਕਹੇ ਹਰਿਗੋਬਿੰਦ ਕੋ ਆਪ ਪੜ੍ਹਾਓ, ਜਦ ਬਾਬਾ ਜੀ ਨੇ ਕਿਹਾ ਕਿ ਉਹ ਤਾਂ ਗੁਰੂ ਕੇ ਘਰ ਹੀ ਹੈ ਤਾਂ ਮਹਾਰਾਜ ਨੇ ਕਿਹਾ ਜੋ ਵਿਦਿਆ ਆਪ ਜੀ ਨੂੰ ਆਉਂਦੀ ਹੈ ਹੋਰ ਕਿਸੇ ਨੂੰ ਨਹੀਂ। ਭਾਈ ਗੁਰਦਾਸ ਜੀ ਦਾ ਬਹੁਤਾ ਸਮਾਂ ਤੇ ਧਿਆਨ ਆਦਿ ਗ੍ਰੰਥ ਨੂੰ ਲਿਖਣ ਤੇ ਲੱਗਾ ਰਿਹਾ ਸੀ। ਸੋ, ਅੱਖਰੀ ਵਿਦਿਆ ਵੀ ਬਾਬਾ ਬੁੱਢਾ ਜੀ ਨੇ ਹੀ ਦਿੱਤੀ। ਬਾਬਾ ਬੁੱਢਾ ਜੀ ਦੀ ਨਿਗਰਾਨੀ ਹੇਠ ਅੱਖਰੀ ਵਿਦਿਆ ਨਾਲ ਹਿਕਮਤ, ਜੋਤਿਸ਼, ਸ਼ਾਸਤਰ, ਖੇਤੀਬਾੜੀ ਤੇ ਨੀਤੀ ਵੀ ਪੜ੍ਹਾਈ ਗਈ। ਵਿਦਿਆ ਤੋਂ ਬਿਨਾਂ ਘੋੜ ਸਵਾਰੀ, ਨੇਜ਼ਾਬੰਦੀ, ਤੀਰ ਅੰਦਾਜ਼ੀ, ਨਿਸ਼ਾਨਾਬਾਜ਼ੀ ਤੇ ਬੰਦੂਕ ਆਦਿ ਵਰਤਨ ਦਾ ਵਲ ਵੀ ਸਿਖਾਇਆ ਗਿਆ। ਯੁੱਧ ਵਿਦਿਆ ਦੀ ਸਿਖਲਾਈ ਭਾਈ ਜੇਠਾ ਜੀ ਨੇ ਕਰਵਾਈ। ਭਾਈ ਪਰਾਗਾ ਜੀ ਨੇ ਸ਼ਸਤਰ ਵਿਦਿਆ ਅਤੇ ਗੰਗਾ ਸਹਿਗਲ ਜੀ ਨੇ ਘੋੜ ਸਵਾਰੀ ਦੇ ਦਾਅ-ਪੇਚ ਦੱਸੇ। ਬਾਬਾ ਪ੍ਰਿਥੀ ਚੰਦ ਜੀ ਆਪਣੇ ਮੰਤਵ ਵਿਚ ਕਾਮਯਾਬੀ ਨਾ ਹੁੰਦੀ ਵੇਖ ਆਪਣੇ ਪਿੰਡ ਹਹੇਰੀ ਚਲੇ ਗਏ ਤੇ ਉਥੇ ਆਪਣਾ ਵੱਖ ਹਰਿਮੰਦਰ ਬਣਾਉਣ ਲੱਗੇ ਤੇ ਛੋਟੀਆਂ ਸਾਜ਼ਿਸ਼ਾਂ ਛੱਡ, ਵੱਡੇ ਹੱਥ ਪੈਰ ਮਾਰਨ ਲੱਗੇ। ਪਹਿਲਾਂ ਉਨ੍ਹਾਂ ਨੇ ਅੰਮ੍ਰਿਤਸਰ ਦੇ ਖੱਤਰੀਆਂ ਵੱਲੋਂ ਬੀਰਬਲ ਨੂੰ ਅੰਮ੍ਰਿਤਸਰ ਨੂੰ ਪੂਰਨ ਤੇ ਹਰਿਮੰਦਰ ਨੂੰ ਢਾਹਣ ਲਈ ਕਿਹਾ ਪਰ ਉਹ ਪਿਸ਼ਾਵਰ ਦੀ ਮੁਹਿੰਮ ਤੋਂ ਜ਼ਿੰਦਾ ਵਾਪਸ ਨਾ ਆ ਸਕਿਆ ਤੇ ਉਥੇ ਹੀ ਮੁਗ਼ਲਾਂ ਦੇ ਜ਼ਰਖ਼ਰੀਦਾਂ ਹੱਥੋਂ ਮਾਰਿਆ ਗਿਆ।

***ਅਕਬਰ ਪਾਸ ਸ਼ਿਕਾਇਤਾਂ*** : ਆਦਿ (ਗੁਰੂ) ਗ੍ਰੰਥ ਸਾਹਿਬ ਦੇ ਸੰਪਾਦਨ ਦੀ ਵਾਰਤਾ ਸੁਣ ਕੇ ਪੰਜਾਬ ਦੇ ਕਈ ਭਗਤਾਂ ਨੇ ਵੀ ਆਪਣੀ ਰਚਨਾ ਦਰਜ ਕਰਾਉਣ ਦੀ ਖ਼ਾਹਿਸ਼ ਪ੍ਰਗਟ ਕੀਤੀ। ਭਾਈ ਮਨੀ ਸਿੰਘ ਜੀ ਲਿਖਦੇ ਹਨ ਕਿ ਦਰਜ ਕਰਾਉਣ ਵਾਲਿਆਂ ਵਿਚ ਚਾਰ ਭਗਤ ਕਾਹਨਾ, ਛੱਜੂ, ਪੀਲੂ ਅਤੇ ਸ਼ਾਹ ਹੁਸੈਨ ਉੱਘੇ ਸਨ। ਗੁਰੂ ਜੀ ਨੇ ਜਦ ਉਨ੍ਹਾਂ ਨੂੰ ਰਚਨਾਵਾਂ ਸੁਣਾਉਣ ਲਈ ਕਿਹਾ ਤਾਂ ਕਾਹਨਾ ਜੀ ਬੋਲੇ :

*ਮੈ ਓਹੀ ਰੇ, ਮੈ ਓਹੀ ਰੇ,*
*ਜਾ ਕੋ ਬੇਦ ਪੁਰਾਨ ਸਭ ਗਾਵਹਿ ਖੋਜਤ, ਖੋਜ ਨਾ ਕੋਈ ਰੇ।*
*ਜਾ ਕੋ ਨਾਰਦ ਸਾਰਦ ਸੇਵੇ, ਸੇਵਹਿ ਦੇਵੀ ਦੇਵਾ ਰੇ।*
*ਬ੍ਰਹਮਾ ਬਿਸ਼ਨ ਮਹੇਸ਼ ਅਰਾਧਹਿ, ਸਭ ਕਰਦੇ ਜਾਕੀ ਸੇਵਾ ਰੇ।*

ਗੁਰੂ ਜੀ ਨੇ 'ਨਿੰਮ੍ਰਤਾ ਗੁਰੂ ਦਾ ਗਹਿਣਾ' ਆਖ ਕੇ, ਦਰਜ ਕਰਨ ਤੋਂ ਇਨਕਾਰ ਕੀਤਾ।

ਛੱਜੂ ਨੇ ਕਿਹਾ :

*ਕਾਗਦ ਸੰਦੀ ਪੁਤਰੀ ਤਉ ਨ ਤ੍ਰਿਆ ਨਿਹਾਰ।*
*ਇਉ ਹੀ ਮਾਰ ਲੈ ਜਾਏਗੀ ਜਿਉਂ ਬਲੋਚਾ ਦੀ ਧਾੜ।*

ਫ਼ਰਮਾਇਆ, "ਇਹ ਗ੍ਰਿਹਸਤ ਵਿਚ ਪੰਥ ਚਲਾਇਆ ਹੈ, ਆਪਣੀ ਪਰਾਈ ਇਸਤ੍ਰੀ ਦਾ ਵਿਚਾਰ ਚਾਹੀਦਾ ਹੈ।"

ਪੀਲੂ ਨੇ ਪੜ੍ਹਿਆ :

*ਅਸਾਂ ਨਾਲੋਂ ਸੇ ਭਲੇ ਜੰਮਦਿਆਂ ਜੁ ਮੋਏ।*
*ਉਨ੍ਹਾਂ ਚਿੱਕੜ ਪਾੜ ਨ ਡੋਬਿਆ ਨ ਆਲੂਦ ਭਏ।*

ਤਾਂ ਗੁਰੂ ਜੀ ਨੇ ਬਚਨ ਕੀਤਾ, "ਜੰਮਣ ਮਰਨ ਪਰਵਾਨ ਹੈ, ਹੁਕਮ ਵਿਚ ਸੁੱਖ ਦੁੱਖ ਹੈ ਪੀਲੋ।"

ਹੁਸੈਨ ਨੇ ਕਿਹਾ :

*ਚੁੱਪ ਵੇ ਅੜਿਆ ਚੁੱਪ,*
*ਬੋਲਣ ਦੀ ਨਹੀਂ ਜਾਇ ਵੇ ਅੜਿਆ।*

ਗੁਰੂ ਜੀ ਨੇ ਕਿਹਾ, "ਚੁੱਪ ਦੇ ਮੁਕਾਮ ਵਿਚ ਰਹਿਣਾ ਲੋੜੀਏ। ਜ਼ਬਾਨ ਦੀ ਚੁੱਪ ਨਹੀ।"

(*ਸਿੱਖਾਂ ਦੀ ਭਗਤ ਮਾਲਾ*, ਪੰਨਾ ੧੫੧-੧੫੨)

ਬਾਕੀਆਂ ਨੇ ਤਾਂ ਚੁੱਪ ਸਾਧ ਲਈ ਪਰ ਭਗਤ ਕਾਹਨਾ ਨੇ ਗੁਰੂ ਜੀ ਨੂੰ ਡਰ ਡਰਾਵੇ ਦਿੱਤੇ ਤੇ ਆਖਿਆ :

*ਬੈਰੀਆਂ ਕੋਲੋਂ ਤੇਰਾ ਸਰੀਰ ਬਿਨਸੇਗਾ।*

ਗੁਰੂ ਜੀ ਨੇ ਕੁਝ ਨਾ ਆਖਣਾ ਹੀ ਠੀਕ ਸਮਝਿਆ। ਗੁੱਸੇ ਵਿਚ ਭਰੇ ਭਗਤ ਕਾਹਨੇ ਨੇ ਲਾਹੌਰ ਦਾ ਰੁਖ ਕੀਤਾ। ਰਾਹ ਵਿਚ ਕੁਦਰਤ ਦਾ ਭਾਣਾ ਵਰਤਿਆ। ਉਸ ਦਾ ਪੈਰ ਰਕਾਬ ਵਿਚ ਅਟਕਿਆ ਤੇ ਘੋੜਾ ਅੱਥਰਾ ਗਿਆ। ਭਗਤ ਕਾਹਨੇ ਕੋਲੋਂ ਸੰਭਾਲਿਆ ਨਾ ਗਿਆ ਤੇ ਉਸ ਦਾ ਸਰੀਰ ਜ਼ਮੀਨ ਨਾਲ ਰਗੜ ਕੇ ਸ਼ਾਂਤ ਹੋ ਗਿਆ।

ਇਹ ਚੇਤਾ ਰਹੇ ਕਿ ਅਕਬਰ ਦੀ ਤਾਜਪੋਸ਼ੀ ਕਲਾਨੌਰ ਵਿਖੇ ਹੋਈ ਸੀ। ਸੋ ਕਲਾਨੌਰ ਨਾਲ ਅਕਬਰ ਦੇ ਜਜ਼ਬਾਤੀ ਸੰਬੰਧ ਸਨ ਅਤੇ ਕਲਾਨੌਰ ਵਾਲੇ ਵੀ ਆਪਣਾ ਖ਼ਾਸ ਹੱਕ ਜਤਾਂਦੇ ਸਨ। ਇਹ ਅਖਾਣ ਕਲਾਨੌਰ ਦੀ ਮਹੱਤਤਾ ਦਰਸਾਉਣ ਲਈ ਕਾਫ਼ੀ ਹੈ, "ਜਿੰਨੇ ਨਹੀਂ ਦੇਖਿਆ ਲਾਹੌਰ, ਉਹ ਦੇਖੇ ਕਲਾਨੌਰ।" ਕਲਾਨੌਰ ਦੇ ਭਗਤਾਂ ਤੇ ਹੋਰ ਸੰਬੰਧੀਆਂ ਨੇ ਇਸ ਮੌਤ ਦਾ ਕਾਰਣ ਗੁਰੂ ਅਰਜਨ ਜੀ ਨੂੰ ਦੱਸਿਆ। ਸਨਾਤਨੀਆਂ ਨੇ ਸਾਂਝਾ ਮਹਾਜ ਬਣਾ ਲਿਆ। ਦੀਵਾਨ ਚੰਦੂ, ਭਗਤ ਕਾਹਨੇ ਦਾ ਚਚੇਰਾ ਭਰਾ ਸੀ। ਪ੍ਰਿਥੀ ਚੰਦ ਅੱਗੇ ਹੀ ਟੋਹ ਵਿਚ ਸੀ। ਗੁਰੂ ਕੇ ਆਦਿ ਗ੍ਰੰਥ ਵਿਰੁੱਧ ਸ਼ਿਕਾਇਤਾਂ ਅਕਬਰ ਤਕ ਪੁਚਾਈਆਂ ਗਈਆਂ। ਅਕਬਰ ਨੇ ਉਸ ਸਮੇਂ ਲਾਹੌਰ ਨੂੰ ਰਾਜਧਾਨੀ ਬਣਾਇਆ ਹੋਇਆ ਸੀ (ਅਕਬਰਨਾਮਾ, ਜਿਲਦ ਤੀਜੀ, ਪੰਨਾ ੬੫੭)। ਅਕਬਰ ਆਪੂੰ ਦੌਰੇ ਕਰ ਕੇ ਲੋਕਾਂ ਦੇ ਦੁੱਖ ਦਰਦ ਵੰਡਾਉਣ ਪੁੱਜਦਾ ਸੀ। ਭੁੱਖ ਤੇ ਬੀਮਾਰੀ ਕਾਰਣ ਸਤਾਏ ਲੋਕਾਂ ਨੂੰ ਬਹੁਤ ਧਰਵਾਸ ਮਿਲੀ। ਗੁਰੂ ਅਰਜਨ ਜੀ ਨੂੰ ਸ਼ਹਿਨਸ਼ਾਹ ਅਕਬਰ, ਗੋਇੰਦਵਾਲ ੧੪ ਨਵੰਬਰ, ੧੫੯੮ ਈ. ਨੂੰ ਮਿਲ ਚੁੱਕਾ ਸੀ

(*ਅਕਬਰਨਾਮਾ, ਪੰਨਾ ੫੧੪*) ਅਤੇ ਗੁਰੂ ਮਹਾਰਾਜ ਦੇ ਕੰਮਾਂ ਦੀ ਉਪਮਾ ਕਰ ਚੁੱਕਿਆ ਸੀ। ਸੋ ਸ਼ਿਕਾਇਤਾਂ ਸੁਣ ਕੇ ਉਸ ਨੇ ਗੁਰੂ ਅਰਜਨ ਜੀ ਨੂੰ ਸੱਦ ਘੱਲਿਆ। ਗੁਰੂ ਅਰਜਨ ਜੀ ਨੇ ਭਾਈ ਗੁਰਦਾਸ ਜੀ ਨੂੰ ਪੋਥੀਆਂ ਦੇ ਕੇ ਭੇਜਿਆ।

ਅਕਬਰ ਨੇ ਦੋਨੋਂ ਪੱਖ ਸੁਣਨ ਉਪਰੰਤ (ਗੁਰੂ) ਗ੍ਰੰਥ ਸਾਹਿਬ ਨੂੰ ਤਾਜ਼ੀਮ ਦੇ ਲਾਇਕ ਪੁਸਤਕ ਆਖ ਕੇ ਸਿਰ ਨਿਵਾਇਆ ਅਤੇ ਸਤਿਕਾਰ ਨਾਲ ਭਾਈ ਗੁਰਦਾਸ ਜੀ ਨੂੰ ਵਿਦਾ ਕੀਤਾ। ਇਹ ਹਥਿਆਰ ਵੀ ਚਲਦਾ ਨਾ ਵੇਖ ਦੋਖੀਆਂ ਨੇ ਚੁੱਪ ਕਟੀ ਕਰਨੀ ਹੀ ਠੀਕ ਸਮਝੀ। ਉਂਜ ਉਨ੍ਹਾਂ ਸ਼ਿਕਾਇਤਾਂ, ਸਲੀਮ (ਜਹਾਂਗੀਰ) ਪਾਸ ਜਾ ਕੇ ਅਜਮੇਰ ਵੀ ਕੀਤੀਆਂ। ਜਹਾਂਗੀਰ ਦਾ ਪਿੱਛੋਂ ਇਹ ਲਿਖਣਾ "ਮੈਂ ਉਸ (ਗੁਰੂ ਅਰਜਨ) ਦੀਆਂ ਕਾਫ਼ਰਾਨਾ ਚਾਲਾਂ ਨੂੰ ਅੱਗੇ ਹੀ ਚੰਗੀ ਤਰ੍ਹਾਂ ਜਾਣਦਾ ਸਾਂ।" ਇਸ ਗੱਲ ਨੂੰ ਸਪੱਸ਼ਟ ਕਰਨ ਲਈ ਕਾਫ਼ੀ ਹੈ।

***ਹਰਿਗੋਬਿੰਦ ਜੀ ਦੀ ਨੁਹਾਰ*** : ਹਰਿਗੋਬਿੰਦ ਜੀ ਮੁੱਢਲੀ ਵਿਦਿਆ ਦੇ ਨਾਲ ਨਾਲ ਬਾਣੀ ਦਾ ਡੂੰਘਾ ਅਧਿਐਨ ਕਰ ਰਹੇ ਸਨ। ਉਨ੍ਹਾਂ ਨੇ ਜੀਵਨ ਭਰ ਜਿਵੇਂ ਬਾਣੀ ਦਾ ਸਤਿਕਾਰ ਤੇ ਪ੍ਰਯੋਗ ਕੀਤਾ, ਉਨ੍ਹਾਂ ਦੇ ਬਾਣੀ ਦੇ ਡੂੰਘੇ ਅਧਿਐਨ ਨੂੰ ਉਜਾਗਰ ਕਰਦਾ ਸੀ। ਕਿਸੇ ਵੀ ਸਿੱਖ ਨੂੰ ਉਪਦੇਸ਼ ਸਿੱਖਿਆ ਤੇ ਸਾਖੀ ਸੁਣਾਉਣ ਵੇਲੇ, ਉਹ 'ਗੁਰੂ' ਸ਼ਬਦ ਦਾ ਹੀ ਸਹਾਰਾ ਲੈਂਦੇ ਸਨ।

ਆਪ ਜੀ ਦਾ ਜੁੱਸਾ ਭਰਵਾਂ ਤੇ ਨੁਹਾਰ ਤਿੱਖੀ ਸੀ। ਹਰ ਦੇਖਣ ਵਾਲੇ ਤੇ ਅਮਿਟ ਛਾਪ ਪੈਂਦੀ ਸੀ। ਭਾਈ ਸੰਤੋਖ ਸਿੰਘ ਜੀ ਨੇ ਬੜੇ ਸੁੰਦਰ ਸ਼ਬਦਾਂ ਵਿਚ (ਗੁਰੂ) ਹਰਿਗੋਬਿੰਦ ਜੀ ਦੀ ਤਸਵੀਰ ਖਿੱਚੀ ਹੈ। "ਗੁਰੂ ਦੇ ਪੈਰ ਕੰਵਲ ਵਰਗੇ ਸੁਰਖ਼ ਅਤੇ ਸ਼ਬੀਲੇ, ਨਾਖ਼ੁਨ ਹੀਰਿਆਂ ਦੀ ਕਤਾਰ ਵਾਂਗ ਅਨੰਦ ਦੇਣ ਵਾਲੇ, ਦੋਵੇਂ ਲੱਤਾਂ ਸਪਾਰੀ ਦੇ ਬੂਟੇ ਵਾਂਗ ਇਕ ਸਾਰ ਸੁਹਣੀਆਂ ਅਤੇ ਗਿੱਟਿਆਂ ਅਤੇ ਗੋਡਿਆਂ ਦੀਆਂ ਗੰਢਾਂ ਪੀਡੀਆਂ ਤੇ ਵੱਡੀਆਂ ਹਨ। ਉਨ੍ਹਾਂ ਦੇ ਤਿੰਨਾਂ ਵਲਾਂ ਵਾਲੇ ਪੇਟ ਤੇ ਡੂੰਘੀ ਧੁੰਨੀ, ਚੋੜੀ ਛਾਤੀ ਤੇ ਉੱਚੇ ਮੋਢੇ ਹਨ। ਉਨ੍ਹਾਂ ਦੀਆਂ ਭੁਜਾਂ ਕਰੜੀਆਂ ਬਲਵਾਨ ਅਤੇ ਹਾਥੀ ਦੀ ਸੁੰਡ ਵਾਂਗ ਲਚਕਦਾਰ ਹਨ। ਉਨ੍ਹਾਂ ਦੇ ਦੋਵੇਂ ਹੱਥ ਕੰਵਲ ਵਰਗੇ, ਉਂਗਲੀਆਂ ਨਵੀਆਂ ਪੰਖੜੀਆਂ ਵਾਂਗ, ਨਹੁੰ ਸੁੱਚੇ ਨਗਾਂ ਵਾਂਗ ਦਿਸ ਆਉਂਦੇ ਹਨ। ਉਨ੍ਹਾਂ ਦਾ ਚੰਦ੍ਰਮਾਂ ਜੈਸਾ ਮੁੱਖੜਾ ਹੈ। ਚਿੱਟੇ ਦੰਦ ਤੇ ਸੁਹਣੇ ਬੁਲ੍ਹ ਹਨ, ਕੰਵਲ ਦੀਆਂ ਪੰਖੜੀਆਂ ਵਰਗੀਆਂ ਤਿੱਖੀਆਂ ਅੱਖਾਂ ਹਨ ਜਿਹੜੀਆਂ ਇਕ ਨਿਗਾਹ ਨਾਲ ਸੰਗਤਾਂ ਨੂੰ ਨਿਹਾਲ ਕਰ ਦਿੰਦੀਆਂ ਹਨ। ਉਨ੍ਹਾਂ ਦੀ ਠੋਡੀ ਤੇ ਦੋਵੇਂ ਗਲ੍ਹਾਂ ਕੋਮਲ ਤੇ ਗੋਲ ਹਨ ਜਿਨ੍ਹਾਂ ਤੇ ਲਟਕ ਰਹੇ ਕੁੰਡਲ ਬੇਅੰਤ ਸ਼ੋਭਾ ਬਰਸਾ ਰਹੇ ਹਨ।

*ਕੋਕ ਨਾਦ, ਪਦ ਮਿਰਦ ਰਕਤ ਸਬੀਲੇ ਅਤਿ,*
*ਹੀਰਨ ਕੀ ਪੰਗਤ ਜਿਉਂ ਨਾਮ ਅਨੰਦ ਕਰਿ।*
*ਚਿਕਨ ਅਕਾਰ ਏਕ ਸਾਰ ਜੁਗ ਜੰਘ ਨੀਕੇ,*
*ਗੁਲਫ ਸੁਜਾਨੂੰ ਗ੍ਰੰਥਿ ਨਿਰਰ ਬਿਲੰਦ ਕਰ।*
*ਤ੍ਰਿਵਲੀ ਉਦਰ ਪਰ ਨਾਭਿਕਾ ਗੰਭੀਰ ਸੁਭ,*
*ਆਯਤ ਸੁ ਸ਼ਾਂਤੀ ਦ੍ਵੈ ਉਤੰਗ ਹੈ ਸਿਕੰਦ ਕਰਿ।*

ਗਿਆਨੀ ਗਿਆਨ ਸਿੰਘ ਜੀ ਲਿਖਦੇ ਹਨ :

*ਗੁਰੂ ਹਰਿਗੋਬਿੰਦ ਜੀ ਬੁਲੰਦ ਕਦ,*
*ਅਤਿ ਸੁੰਦਰ, ਚੋੜੀ ਛਾਤੀ, ਹਾਥੀ ਦੀ*
*ਸੁੰਡ ਵਾਂਡ ਲੰਮੀਆਂ ਬਾਹਾਂ, ਮਥਾ,*
*ਕੰਧੇ, ਦੰਦ ਪਥ ਉੱਚੇ, ਕਣਕ ਰੰਗ,*
*ਹਰਨ ਨੇਤ੍ਰ, ਬਹੁਤ ਬੜੇ ਸੂਰਬੀਰ,*

*ਰੂਹਾਨੀ ਜਸਮਾਨੀ ਦੋਹਾਂ ਬਾਤਾਂ ਬਲੀ,*
*ਸੱਚੇ ਤੇ ਮਿਠੇ ਬੋਲ, ਹੱਸਮੁੱਖ,*
*ਸ੍ਰੇਸ਼ਟ ਗੁਣ ਸੰਯੁਕਤ,*
*ਰਾਜਨੀਤੀ ਧਰਮ ਦੋਹਾਂ ਵਿਚ ਪੂਰਨ ਗਿਆਤਾ।*

(*ਤ੍ਵਾਰੀਖ ਗੁਰੂ ਖਾਲਸਾ, ਪੰਨਾ ੨੪੯*)

***ਚੰਦੂ ਦੀ ਈਰਖਾ*** : ਗੁਰੂ ਹਰਿਗੋਬਿੰਦ ਜੀ ਦੀ ਆਯੂ ਦਸ ਵਰ੍ਹੇ ਦੀ ਹੋ ਗਈ ਸੀ। ਕਈ ਪਾਸਿਆਂ ਤੋਂ ਰਿਸ਼ਤੇ ਆਉਣ ਲੱਗ ਪਏ ਸਨ। ਗੁਰੂ ਅਰਜਨ ਜੀ ਦਾ ਜੱਸ ਵੀ ਸਾਰੇ ਪਾਸੇ ਫੈਲ ਚੁੱਕਾ ਸੀ। ਚੰਦੂ, ਜੋ ਦਿੱਲੀ ਵਿਖੇ ਕਿਸੇ ਸਰਕਾਰੀ ਪਦਵੀ ਉੱਤੇ ਲੱਗਾ ਹੋਇਆ ਸੀ, ਨੇ ਆਪਣੀ ਲੜਕੀ ਦਾ ਰਿਸ਼ਤਾ ਕਰਨ ਲਈ ਪਰੋਹਤ ਨੂੰ ਭੇਜਿਆ। ਪਰੋਹਤ (ਗੁਰੂ) ਹਰਿਗੋਬਿੰਦ ਜੀ ਨਾਲ ਚੰਦੂ ਦੀ ਲੜਕੀ ਦਾ ਰਿਸ਼ਤਾ ਪੱਕਾ ਕਰਕੇ ਚਲਾ ਗਿਆ। ਭਰੀ ਸੰਗਤ ਵਿਚ ਜਦ ਰਿਸ਼ਤਾ ਪਾ ਕੇ ਚੰਦੂ ਦੇਣ ਲੱਗਾ ਤਾਂ ਹੰਕਾਰ ਦੇ ਸ਼ਬਦ ਬੋਲਣ ਲੱਗਾ, "ਪਰੋਹਤ ਜੀ, ਚੰਗਾ ਨਹੀਂ ਕੀਤਾ, ਚੁਬਾਰੇ ਦੀ ਇੱਟ ਮੋਰੀ ਨੂੰ ਲਾ ਆਏ ਹੋ। ਭਾਵੇਂ ਗੁਰੂ ਅਰਜਨ ਇਕ ਮਾਲਦਾਰ ਸਾਮੀ ਹੈ ਪਰ ਭਿਖਾਰੀਆਂ ਦੇ ਟੱਬਰ ਵਿਚੋਂ ਹੈ। ਪਰ ਤੁਹਾਡੀ ਕੀਤੀ ਗੱਲ ਹੁਣ ਰਖਣੀ ਸਾਡਾ ਖੱਤਰੀਆਂ ਦਾ ਧਰਮ ਹੈ।" ਸਿੱਖਾਂ ਨੇ ਚੰਦੂ ਦੀ ਬਦਜ਼ਬਾਨੀ ਦਾ ਬੁਰਾ ਮਨਾਇਆ ਅਤੇ ਗੁਰੂ ਜੀ ਪਾਸ ਲਿਖਤੀ ਬੇਨਤੀ ਭੇਜੀ ਕਿ ਇਸ ਹੰਕਾਰੀ ਦਾ ਰਿਸ਼ਤਾ ਕਬੂਲ ਨਹੀਂ ਕਰਨਾ। ਉਸ ਨੇ ਗੁਰੂ ਵਿਰੁੱਧ ਖਰ੍ਹਵੇ ਤੇ ਮਾੜੇ ਸ਼ਬਦ ਬੋਲੇ ਹਨ :

*ਲਿਖਯੋ, ਚੰਦੂ ਦੁਸ਼ਟ ਗਰਬੀਲੇ।*
*ਦੁਰਬਚਨਨ ਸੇ ਹਮ ਉਰ ਛੀਲੇ।*
*ਆਪ ਚੁਬਾਰਾ ਬਣਿਓ ਪਾਪੀ।*
*ਗੁਰ ਕਾ ਘਰ ਇਨ ਮੋਰੀ ਥਾਪੀ।*
*ਨਿੰਦੀ ਯਾ ਬਿਧੀ ਇਨ ਗੁਰ ਗਾਦੀ।*
*ਕਰੀ ਨਾ ਚਾਹੀਏ ਇਨ ਕੇ ਸਾਦੀ।*

(*ਪੰਥ ਪ੍ਰਕਾਸ਼, ਗਿਆਨੀ ਗਿਆਨ ਸਿੰਘ*)

ਗੁਰੂ ਅਰਜਨ ਜੀ ਨੇ ਸੰਗਤਾਂ ਦਾ ਹੁਕਮ ਸਿਰ ਮੱਥੇ ਮੰਨਦੇ ਹੋਏ ਰਿਸ਼ਤਾ ਵਾਪਸ ਕਰ ਦਿੱਤਾ। ਚੰਦੂ ਨੇ ਫਿਰ ਹਰ ਪ੍ਰਕਾਰ ਦੀ ਕੋਸ਼ਿਸ਼ ਕੀਤੀ ਪਰ ਗੁਰੂ ਜੀ ਨੇ ਸੰਗਤਾਂ ਦਾ ਹੁਕਮ ਟਾਲਣਾ ਅਸੰਭਵ ਦੱਸਿਆ। ਚੰਦੂ ਨੇ ਫਿਰ ਆਪਣੇ ਨੇੜੇ ਦਿਆਂ ਨੂੰ ਕਿਹਾ :

*ਦੇਖੋ ਭਾਈ ਅਸੀ ਸ਼ਾਹੀ ਖੱਤਰੀ ਧਰਮਾਇਣ ਕਹਾਈ।*
*ਉਸ ਫਕੀਰ, ਅਸਾਂ ਸ਼ਰੀਣ ਨੂੰ ਭੇਜੀ ਕੁੜਮਾਈ।*
*ਉਹਨਾਂ ਜੋ ਮੋੜੀ, ਉਹਨਾਂ ਆਪਣੇ ਆਪ ਨੂੰ ਕੀ ਜਾਤਾ।*
*ਅਸੀਂ ਉਚਾਂਦੀਏ ਉਸ ਸ਼ਰੀਣ ਨਿਵਾਂਦੀਏ।*

(*ਬੰਸਾਵਲੀਨਾਮਾ*)

ਉਹ ਆਪ ਵੀ ਗੁਰੂ ਦਰਬਾਰ ਵਿਚ ਹਾਜ਼ਿਰ ਹੋਇਆ ਪਰ ਗੁਰੂ ਅਰਜਨ ਜੀ ਨੇ ਕਿਹਾ ਕਿ ਉਹ ਵਿਅਰਥ ਯਤਨ ਨਾ ਕਰੇ। ਮੁਹੰਮਦ ਲਤੀਫ ਦਾ ਕਹਿਣਾ ਹੈ ਕਿ ਚੰਦੂ ਨੇ ਇਕ ਲੱਖ ਰੁਪਿਆ ਗੁਰੂ ਜੀ ਵੱਲ ਭੇਜਿਆ ਕਿ ਰਿਸ਼ਤਾ ਮੰਨ ਲੈਣ ਪਰ ਗੁਰੂ ਜੀ ਨੇ ਕਹਲਾ ਭੇਜਿਆ ਕਿ ਉਨ੍ਹਾਂ ਦੇ ਆਖੇ ਸ਼ਬਦ ਪੱਥਰ ਤੇ ਲਕੀਰ ਨਿਆਈਂ ਹਨ ਜੋ ਮਿਟਾਏ ਨਹੀਂ ਜਾ ਸਕਦੇ। ਜੇ ਸਾਰਾ ਜਗਤ ਵੀ ਦਾਜ ਵਿਚ ਰਖ ਦਿੱਤਾ ਜਾਏ ਤਾਂ ਵੀ ਰਿਸ਼ਤਾ ਨਹੀਂ ਹੋ ਸਕਦਾ। ਉਸ ਧਮਕੀਆਂ ਵੀ ਦਿੱਤੀਆਂ ਪਰ ਅਕਬਰ ਦੇ ਹੁੰਦੇ ਉਸ ਦੀ ਕੋਈ ਪੇਸ਼ ਨਾ ਗਈ। ਜਹਾਂਗੀਰ ਦੇ ਤਖ਼ਤ ਤੇ ਬੈਠਣ ਨਾਲ ਉਸ ਨੂੰ ਸ਼ਹਿ ਮਿਲੀ ਅਤੇ ਉਸ

ਨੇ ਵੀ ਜਹਾਂਗੀਰ ਨੂੰ ਗੁਰੂ ਜੀ ਵਿਰੁੱਧ ਸਖਤ ਕਦਮ ਉਠਾਉਣ ਲਈ ਉਕਸਾਇਆ। ਮੁਨਸ਼ੀ ਖੁਸ਼ਵਕਤਰਾਇ ਧੀ ਦਾ ਨਾਤਾ ਮੁੜਨ ਵਾਲੀ ਗੱਲ ਲਿਖ ਕੇ ਕਹਿੰਦਾ ਹੈ, "ਇਸ ਨਾਲ ਚੰਦੂ ਦਾ ਮਨ ਮੈਲਾ ਹੋ ਗਿਆ ਤੇ ਉਸ ਨੇ ਵੈਰ ਵਿਰੋਧ ਉੱਤੇ ਲੱਕ ਬੰਨ੍ਹ ਲਿਆ। ਉਸ ਬਾਦਸ਼ਾਹ ਜਹਾਂਗੀਰ ਨੂੰ ਜਾ ਚੁਗਲੀ ਕੀਤੀ, ਸਾਰੀ ਦੁਨੀਆਂ ਦਾ ਮਾਲ ਧਨ ਗੁਰੂ ਦੇ ਘਰ ਹੈ ਅਤੇ ਦੇਸ਼ ਦੇ ਅਕਸਰ ਰਾਜੇ ਜ਼ਿਮੀਦਾਰ ਉਸ (ਗੁਰੂ) ਨਾਲ ਮੇਲ ਜੋਲ ਰਖਦੇ ਹਨ।" ਜਹਾਂਗੀਰ ਦਾ ਮਨ ਤੇ ਅੱਗੇ ਹੀ ਮੈਲਾ ਸੀ।

***ਕੁੜਮਾਈ*** : ਗੁਰੂ ਅਰਜਨ ਜੀ ਨੇ ਭਰੀ ਸੰਗਤ ਵਿਚ ਰਿਸ਼ਤਾ ਨਾ ਕਬੂਲ ਕਰਨ ਦੀ ਗੱਲ ਆਖੀ ਸੀ। ਨਾਲ ਹੀ ਫਰਮਾਯਾ ਸੀ ਕਿ ਸਾਨੂੰ ਤਾਂ ਕਿਸੇ ਨਿਰਹੰਕਾਰੀ ਦੀ ਕੰਨਿਆ ਚਾਹੀਦੀ ਹੈ। ਇਹ ਸੁਭਾਵਿਕ ਸੀ ਕਿ ਕਈ ਰਿਸ਼ਤੇ ਪੇਸ਼ ਕੀਤੇ ਜਾਂਦੇ। ਸੋ, ਸੰਗਤ ਵਿਚ ਹੀ ਡਰੋਲੀ ਦੇ ਭਾਈ ਨਰਾਇਣ ਦਾਸ ਜੀ ਨੇ ਆਪਣੀ ਸਪੁੱਤਰੀ ਬੀਬੀ ਦਮੋਦਰੀ ਜੀ ਦਾ ਰਿਸ਼ਤਾ (ਗੁਰੂ) ਹਰਿਗੋਬਿੰਦ ਜੀ ਲਈ ਪੇਸ਼ ਕੀਤਾ। ਗੁਰੂ ਅਰਜਨ ਜੀ ਨੇ ਖੁਸ਼ੀ ਨਾਲ ਕਬੂਲ ਕੀਤਾ ਤੇ ਸ਼ਗਨ ਦੀ ਰਸਮ ਉਥੇ ਹੀ ਅਦਾ ਕਰ ਦਿੱਤੀ ਗਈ।

***ਅਕਬਰ ਦੀ ਥਾਂ ਜਹਾਂਗੀਰ*** : ਜਦ ਤਕ ਅਕਬਰ ਬਾਦਸ਼ਾਹ ਰਿਹਾ, ਵਿਰੋਧੀਆਂ ਦੀਆਂ ਚਾਲਾਂ ਕਾਮਯਾਬ ਨਾ ਹੋਈਆਂ ਪਰ ਅਕਬਰ ਦੀ ਥਾਂ ਜਹਾਂਗੀਰ ਦੇ ਤਖ਼ਤ ਤੇ ਬੈਠਣ ਨਾਲ ਰਾਜਨੀਤੀ ਫਿਰ ਪਿਛਲੇ ਪਾਸੇ ਟੁਰ ਪਈ। ਉਹ ਸਾਂਝਾ ਮਹੱਲ, ਜੋ ਅਕਬਰ ਦੇ ਯਤਨਾਂ ਨਾਲ ਬਣਾਇਆ ਸੀ, ਢਹਿ ਢੇਰੀ ਹੋ ਗਿਆ। ਅਕਬਰ ਆਪ ਚਾਹੁੰਦਾ ਸੀ ਕਿ ਜਹਾਂਗੀਰ ਦਾ ਪੁੱਤਰ ਖੁਸਰੋ ਤਖ਼ਤ ਤੇ ਬੈਠੇ। ਇਤਿਹਾਸਕਾਰ ਇਹ ਸਮਝਣ ਅਤੇ ਸਮਝਾਉਣ ਤੋਂ ਅਸਮਰੱਥ ਹਨ ਕਿ ਅਕਬਰ ਨੂੰ ਕਿਸ ਗੱਲ ਨੇ ਮਜਬੂਰ ਕੀਤਾ ਕਿ ਉਹ ਤਖ਼ਤ ਦਾ ਵਾਰਸ ਸਲੀਮ ਨੂੰ ਮਿੱਥੇ। ੧੪ ਅਕਤੂਬਰ, ੧੬੦੫ ਈ. ਨੂੰ ਅਕਬਰ ਨੇ ਆਪਣੇ ਨਿੱਜੀ ਕਮਰੇ ਵਿਚ ਸਾਰੇ ਅਹਲਕਾਰਾਂ ਨੂੰ ਬੁਲਾਇਆ। ਸਾਰਿਆਂ ਅਹਲਕਾਰਾਂ ਦੇ ਸਾਹਮਣੇ ਹੀ ਸਲੀਮ (ਜਹਾਂਗੀਰ) ਰੋ ਰੋ ਕੇ ਅਕਬਰ ਦੇ ਪੈਰਾਂ ਤੇ ਢਹਿ ਪਿਆ। ਅਕਬਰ ਨੇ ਸ਼ਾਹੀ ਤਲਵਾਰ ਇਸ਼ਾਰੇ ਨਾਲ ਬੰਨ੍ਹਣ ਲਈ ਕਿਹਾ ਤੇ ਆਪਣੀ ਪਗੜੀ ਉਤਾਰ ਕੇ ਜਹਾਂਗੀਰ ਦੇ ਸਿਰ ਤੇ ਰਖ ਦਿੱਤੀ। ਤਿੰਨ ਦਿਨਾਂ ਉਪਰੰਤ ਭਾਵ ੧੭ ਅਕਤੂਬਰ, ੧੬੦੫ ਈ. ਨੂੰ ਅਕਬਰ ਦਾ ਦਿਹਾਂਤ ਹੋ ਗਿਆ। ਸੱਤ ਦਿਨ ਸੋਗ ਮਨਾਇਆ ਗਿਆ ਤੇ ੨੪ ਤਾਰੀਖ਼ ਨੂੰ ਜਹਾਂਗੀਰ ਰਸਮੀ ਤੌਰ ਤੇ ਤਖ਼ਤ ਤੇ ਬੈਠਾ।

***ਖੁਸਰੋ ਦੀ ਬਗ਼ਾਵਤ*** : ਜਹਾਂਗੀਰ ਦੇ ਤਖ਼ਤ ਤੇ ਬੈਠਣ ਨਾਲ ਸਹਿਣਸ਼ੀਲ ਸ਼ਕਤੀ ਨੂੰ ਝਟਕਾ ਲਗਣਾ ਸੁਭਾਵਿਕ ਸੀ। ਖੁਸਰੋ ਕਈ ਵਾਰ ਗੋਇੰਦਵਾਲ ਆ ਚੁੱਕਾ ਸੀ ਅਤੇ ਉਸ ਦੇ ਕੋਮਲ ਮਨ ਉੱਤੇ ਗੁਰੂ ਜੀ ਦੀ ਸ਼ਖ਼ਸੀਅਤ ਦਾ ਪ੍ਰਭਾਵ ਸੀ। ਖੁਸਰੋ ਵੀ ਤਖ਼ਤ ਨਾ ਮਿਲਣ ਕਰ ਕੇ ਸਖ਼ਤ ਮਾਯੂਸ ਹੋਇਆ। ਉਸ ਦੀ ਮਾਯੂਸੀ ਵਿਚ ਵਾਧਾ ਰਾਜਪੂਤਾਂ ਅਤੇ ਕੁਝ ਸਾਥੀਆਂ ਨੇ ਕੀਤਾ। ਖੁਸਰੋ ੧੫੮੭ ਈ. ਵਿਚ ਜੋਧਾ ਬਾਈ ਦੀ ਕੁੱਖੋਂ ਜਨਮਿਆ ਸੀ। ਜੋਧਾ ਬਾਈ ਮਾਨ ਸਿੰਘ ਦੀ ਭੈਣ, ਰਾਣਾ ਉਦੈ ਸਿੰਘ ਦੀ ਲੜਕੀ ਸੀ। ਰਾਜਪੂਤ, ਖੁਸਰੋ ਦਾ ਤਖ਼ਤ ਉੱਤੇ ਬੈਠਣਾ, ਆਪਣੇ ਲਈ ਨਾ ਸਿਰਫ਼ ਨੇਕ ਸ਼ਗਨ ਸਮਝਦੇ ਸਨ ਸਗੋਂ ਰਾਜ ਵਿਚ ਹਿੱਸਾ ਵੀ ਗਿਣਦੇ ਸਨ। ਅਕਬਰ ਦੇ ਕੰਨ ਵੀ ਸਲੀਮ ਵਿਰੁੱਧ ਸਦਾ ਭਰੇ ਜਾਂਦੇ ਰਹੇ। ਅਕਬਰ ਵੀ ਖੁਸਰੋ ਨਾਲ ਬਹੁਤ ਪਿਆਰ ਕਰਦਾ ਸੀ, ਸਦਾ ਹੀ ਉਸ ਨੂੰ ਨਾਲ ਰਖਦਾ ਸੀ। ਲੋਕੀ ਵੀ ਖੁਸਰੋ ਨਾਲ ਅਥਾਹ ਪਿਆਰ ਅਤੇ ਸਤਿਕਾਰ ਕਰਦੇ ਸਨ। ਡੀ. ਲੇ. ਪੁਰਤਗਾਲੀ ਸਮਕਾਲੀ ਨੇ ਲਿਖਿਆ ਹੈ ਕਿ "ਜਹਾਂਗੀਰ ਆਪਣੇ ਪੁੱਤਰ ਦੀ ਇਤਨੀ ਵਡਿਆਈ ਵੇਖ ਕੇ ਸੜਦਾ ਸੀ। ਜਹਾਂਗੀਰ ਖੁਸਰੋ ਨੂੰ ਜਾਨ ਤੋਂ ਮਾਰਨਾ ਵੀ ਚਾਹੁੰਦਾ ਸੀ।" ਪਰ ਜਦ ਕਾਨੂੰਨੀ ਤੌਰ ਤੇ ਜਹਾਂਗੀਰ ਬਾਦਸ਼ਾਹ ਬਣ ਗਿਆ ਤਾਂ ਖੁਸਰੋ ਨੂੰ ਵੱਡੀ ਸੱਟ ਵਜੀ। ਉਹ ਚੁਪ ਨਾ ਰਹਿ ਸਕਿਆ ਤੇ ਬਗਾਵਤ ਦੀਆਂ ਤਿਆਰੀਆਂ ਕਰਨ ਲੱਗਾ। ਅਪ੍ਰੈਲ, ੧੬੦੬ ਈ. ਨੂੰ ਬਗਾਵਤ ਕਰ ਕੇ ਉਹ ਪੰਜਾਬ

ਵੱਲ ਚਲ ਪਿਆ। ਉਸ ਦਾ ਖ਼ਿਆਲ ਸੀ ਕਿ ਉਹ ਪੰਜਾਬ ਤੇ ਅਫ਼ਗਾਨਿਸਤਾਨ ਤੋਂ ਮਦਦ ਲੈ ਕੇ ਰਾਜ ਅਸਥਾਪਨ ਕਰ ਸਕੇਗਾ। ਜਹਾਂਗੀਰ ਨੇ ਕੋਤਵਾਲ ਗਾਜ਼ੀ-ਉਲ-ਮੁਲਕ ਨੂੰ ਉਸਦੇ ਪਿੱਛੇ ਭੇਜਿਆ ਕਿ ਉਸ ਨੂੰ ਰੋਕਿਆ ਜਾਏ ਪਰ ਖੁਸਰੋ ਬਗ਼ਾਵਤ ਕਰਕੇ ਦਿੱਲੀ ਟੱਪ ਚੁੱਕਾ ਸੀ। ਜੋਧਾ ਬਾਈ ਨੇ ਵੀ ਪੂਰੀ ਵਾਹ ਲਗਾਈ ਕਿ ਖੁਸਰੋ ਬਗ਼ਾਵਤ ਨਾ ਕਰੇ ਪਰ ਖੁਸਰੋ ਨੇ ਉਸ ਦੀ ਇਕ ਨਾ ਸੁਣੀ। ੬ ਮਈ, ੧੬੦੬ ਈ. ਨੂੰ ਜੋਧਾ ਬਾਈ ਨੇ ਜ਼ਹਿਰ ਖਾ ਲਿਆ ਅਤੇ ਉਸ ਦੀ ਮ੍ਰਿਤੂ ਹੋ ਗਈ। ਜਦ ਜਹਾਂਗੀਰ ਨੂੰ ਬਗ਼ਾਵਤ ਦਾ ਪਤਾ ਲੱਗਾ ਤਾਂ ਉਸ ਨੇ ਉਸੇ ਸਮੇਂ ਵਜ਼ੀਰ-ਉਲ-ਉਮਰਾ ਨੂੰ ਹੁਕਮ ਦਿੱਤਾ ਕਿ ਜੀਉਂਦਾ ਜਾਂ ਮੁਆ ਖੁਸਰੋ ਨੂੰ ਪਕੜ ਲਿਆਂਦਾ ਜਾਏ। ਇਤਨੇ ਨਾਲ ਵੀ ਉਸ ਦੀ ਤਸੱਲੀ ਨਾ ਹੋਈ ਤੇ ਉਸ ਨੇ ਆਪ ਪਿੱਛਾ ਸ਼ੁਰੂ ਕਰ ਦਿੱਤਾ। ਮਿਰਜ਼ਾ ਹਸਨ, ਜੋ ਖੁਸਰੋ ਦਾ ਸਾਥੀ ਸੀ, ਪਕੜਿਆ ਗਿਆ। ਰਾਹ ਵਿਚ ਕਈ ਲੋਕ ਖੁਸਰੋ ਨਾਲ ਸ਼ਾਮਲ ਹੋ ਗਏ। ਅਬਦੁਲ ਰਹੀਮ ਤੇ ਹੁਸੈਨ ਖੁਸਰੋ ਦੀ ਰਹਿਨੁਮਾਈ ਕਰ ਰਹੇ ਸਨ। ਸ਼ਾਹੀ ਫ਼ੌਜ ਦੀ ਕਮਾਨ ਦਿਲਾਵਰ ਖ਼ਾਂ ਦੇ ਹੱਥ ਸੀ। ਰਾਹ ਵਿਚ ਉਹ ਲੋਕਾਂ ਨੂੰ ਜਹਾਂਗੀਰ ਦਾ ਡਰ ਦੇਈ ਜਾ ਰਿਹਾ ਸੀ। ਦਿਲਾਵਰ ਖ਼ਾਂ ਨੇ ਚਾਲ ਚਲੀ ਕਿ ਮਿਰਜ਼ਾ ਹੁਸੈਨ ਤੇ ਨੂਰ-ਉ-ਦੀਨ ਕੁਲੀ ਨੂੰ ਛੇਤੀ ਹੀ ਲਾਹੌਰ ਪੁੱਜਣ ਲਈ ਕਿਹਾ ਤਾਂ ਕਿ ਖੁਸਰੋ ਦੇ ਪੁੱਜਣ ਤਕ ਲਾਹੌਰ ਦੀ ਕਿਲ੍ਹੇ ਬੰਦੀ ਹੋ ਜਾਏ ਤੇ ਤਿਆਰੀ ਕਰ ਲਈ ਜਾਏ। ਖੁਸਰੋ ਜਰਨੈਲੀ ਸੜਕ ਰਾਹੀਂ ਲਾਹੌਰ ਛੇਤੀ ਪੁੱਜਣਾ ਚਾਹੁੰਦਾ ਸੀ। ਉਸ ਨੂੰ ਖ਼ਬਰ ਪੁੱਜ ਗਈ ਸੀ ਕਿ ਜਹਾਂਗੀਰ ਵੀ ੧੫ ਅਪ੍ਰੈਲ ਨੂੰ ਆਗਰੇ ਤੋਂ ਚਲ ਪਿਆ ਹੈ। ਖੁਸਰੋ ਘਬਰਾਇਆ ਹੋਇਆ ਹੀ ਤਰਨਤਾਰਨ ਪੁੱਜਾ। ਉਸ ਦਾ ਢਹਿੰਦਾ ਮਨ ਕਿਸੇ ਸਹਾਰੇ ਦੀ ਤਲਾਸ਼ ਵਿਚ ਸੀ। ਗੁਰੂ ਜੀ ਦਾ ਤਰਨਤਾਰਨ ਹੋਣਾ ਸੁਣ ਕੇ ਦਰਸ਼ਨਾਂ ਲਈ ਆਇਆ। ਕਈ ਵਾਰ ਉਹ ਪਹਿਲਾਂ ਵੀ ਆ ਚੁੱਕਾ ਸੀ। ਗੁਰੂ ਅਰਜਨ ਜੀ ਨੇ ਸਭ ਨੂੰ ਪ੍ਰਸ਼ਾਦ ਛਕਾਇਆ, ਸਹਾਇਤਾ ਵੀ ਕੀਤੀ ਅਤੇ ਅਸ਼ੀਰਵਾਦ ਵੀ ਦਿੱਤੀ। ੨੪ ਅਪ੍ਰੈਲ ਨੂੰ ਉਹ ਲਾਹੌਰ ਪੁੱਜਾ। ਨੌ ਦਿਨ ਲਾਹੌਰ ਦੀ ਕਿਲ੍ਹੇਬੰਦੀ ਨੂੰ ਤੋੜਨ ਦੀ ਕੋਸ਼ਿਸ਼ ਕਰਦਾ ਰਿਹਾ ਪਰ ਕਾਮਯਾਬ ਨਾ ਹੋਇਆ। ਉਸ ਨੇ ਜਦ ਸ਼ਾਹੀ ਫ਼ੌਜ ਦਾ ਆਉਣਾ ਸੁਣਿਆ ਤਾਂ ਪਿੱਛੇ ਮੁੜ ਕੇ ਅਚਾਨਕ ਹਮਲਾ ਕਰਨ ਦੀ ਵਿਉਂਤ ਬਣਾਈ ਪਰ ਭੈਰੋਵਾਲ ਦੇ ਅਸਥਾਨ (ਜਲੰਧਰ ਤੇ ਅੰਮ੍ਰਿਤਸਰ ਦੇ ਦਰਮਿਆਨ) ਉੱਤੇ ਹਾਰ ਗਿਆ। ਇਸ ਹਾਰ ਦੇਣ ਵਿਚ ਸ਼ੇਖ਼ ਫ਼ਰੀਦ (ਮਰਤਜ਼ਾ ਖ਼ਾਨ) ਦਾ ਵੱਡਾ ਹੱਥ ਸੀ। ਉਥੋਂ ਖੁਸਰੋ ਨੇ ਰਹੁਤਾਸ ਪੁੱਜਣ ਦੀ ਤਜਵੀਜ਼ ਬਣਾਈ, ਕਿਉਂਕਿ ਹੁਸੈਨ ਬੇਗ ਬਦਖਸ਼ਾਨ ਦਾ ਖ਼ਜ਼ਾਨਾ ਰਹੁਤਾਸ ਵਿਚ ਸੀ। ਰਾਵੀ ਦੀ ਹਾਰ ਦੀ ਖ਼ਬਰ ਜਹਾਂਗੀਰ ਨੇ ਗੋਇੰਦਵਾਲ ਵਿਚ ਸੁਣੀ ਤੇ ਖ਼ਬਰ ਸੁਣਾਉਣ ਵਾਲੇ ਤੋਸ਼ਕਚੀ (ਉਹ ਅਹਲਕਾਰ ਜੋ ਬਾਦਸ਼ਾਹ ਦੇ ਬਿਸਤਰੇ ਤੇ ਆਰਾਮ ਦਾ ਖਿਆਲ ਰਖਦਾ ਸੀ) ਨੂੰ ਖੁਸ਼ ਖ਼ਬਰ ਖ਼ਾਂ ਦਾ ਖ਼ਿਤਾਬ ਦਿੱਤਾ। ਖੁਸਰੋ ਪਿੱਛੇ ਮਹਤਾਬ ਖ਼ਾਨ, ਰਾਜਾ ਬਾਸੂ ਅਤੇ ਮਿਰਜ਼ਾ ਅਲੀਖ਼ਾਨ ਲੱਗ ਪਏ। ਸੋਹਦਰਾ ਦੇ ਅਸਥਾਨ ਤੇ ਜਦ ਖੁਸਰੋ ਤੇ ਉਸ ਦੇ ਦੋ ਸਾਥੀ ਚਨਾਬ ਪਾਰ ਸਨ ਤਾਂ ਮਲਾਹ ਨੇ ਜਾਣ-ਬੁੱਝ ਕੇ ਬੇੜੇ ਨੂੰ ਬਰੇਤੇ ਤੇ ਆਣ ਖੜਾ ਕੀਤਾ ਤੇ ਪਿੱਛੋਂ ਦਰਿਆ ਦੇ ਕਿਨਾਰੇ ਖੜੀਆਂ ਸ਼ਾਹੀ ਫੌਜਾਂ ਨੇ ਪਕੜ ਕੇ ਜਹਾਂਗੀਰ ਦੇ ਸਾਹਮਣੇ ਪੇਸ਼ ਕੀਤਾ। ਅਬਦੁਲ ਰਹੀਮ ਤੇ ਹੁਸੈਨ ਬੇਗ ਨੂੰ ਗਾਂ ਦੀ ਅਤੇ ਗਧੇ ਦੀ ਖੱਲ ਵਿਚ ਮੜ੍ਹ ਦਿੱਤਾ ਗਿਆ। ਹੁਸੈਨ ਬੇਗ ਛੇਤੀ ਬੇਹੋਸ਼ ਹੋ ਗਿਆ ਤੇ ਉਸ ਦਾ ਸਿਰ ਉਤਾਰ ਦਿੱਤਾ ਗਿਆ। ਅਬਦੁਲ ਰਹੀਮ ਨੂੰ ਰਹਿਮ ਕਰ ਕੇ ਛੱਡ ਦਿੱਤਾ ਗਿਆ ਪਰ ਖੁਸਰੋ ਦੀਆਂ ਅੱਖਾਂ ਸੀ ਦਿੱਤੀਆਂ ਗਈਆਂ।

***ਗੁਰੂ ਅਰਜਨ ਦੇਵ ਜੀ ਉੱਤੇ ਦੂਸ਼ਣ :*** ਜਹਾਂਗੀਰ ਨੇ ਆਪਣਾ ਡੇਰਾ ਲਾਹੌਰ ਰਖਿਆ ਹੋਇਆ ਸੀ ਤੇ ਗੁਰੂ ਜੀ ਨੂੰ ਨਿਤ ਸੋਆਂ ਪੁੱਜ ਰਹੀਆਂ ਸਨ। ਗੁਰੂ ਜੀ ਦੇ ਵਿਰੋਧੀਆਂ ਨੇ ਖੁਸਰੋ ਦੀ ਬਗ਼ਾਵਤ ਦਾ ਸਹਾਰਾ ਲੈ ਕੇ ਗੁਰੂ ਅਰਜਨ ਵਿਰੁੱਧ ਜਹਾਂਗੀਰ ਨੂੰ ਉਕਸਾਇਆ। ਜਹਾਂਗੀਰ ਵੀ ਮੌਕੇ ਦੀ ਤਲਾਸ਼ ਵਿਚ ਸੀ। ਦੋਖੀਆਂ ਨੇ ਦੋਸ਼ ਲਗਾਇਆ ਕਿ ਖੁਸਰੋ ਵੀ ਬਗ਼ਾਵਤ ਕਰ ਕੇ ਸਿੱਧਾ ਗੁਰੂ ਜੀ ਕੋਲ ਗਿਆ ਸੀ। ਗੁਰੂ ਜੀ ਨੇ ਉਸ ਦੀ ਹਰ ਪ੍ਰਕਾਰ ਸਹਾਇਤਾ ਕੀਤੀ ਸੀ ਤੇ ਅਸ਼ੀਰਵਾਦ ਦਿੱਤੀ ਸੀ। ਮੱਥੇ ਤਿਲਕ

ਵੀ ਲਗਵਾਇਆ ਸੀ ਕਿ ਪ੍ਰਮਾਤਮਾ ਉਸ ਨੂੰ ਆਪਣੇ ਨਾਪਾਕ ਇਰਾਦਿਆਂ ਵਿਚ ਕਾਮਯਾਬੀ ਬਖ਼ਸ਼ੇ। ਉਨ੍ਹਾਂ ਗੁਰੂ ਜੀ ਦਾ ਬਗ਼ਾਵਤ ਵਿਚ ਹੱਥ ਹੋਣਾ ਵਾਰ ਵਾਰ ਕਿਹਾ। ਜਹਾਂਗੀਰ, ਜਿਸ ਦਾ ਮਨ ਅੱਗੇ ਹੀ ਮੈਲਾ ਹੋਇਆ ਹੋਇਆ ਸੀ, ਤੁਰਤ ਸ਼ੇਖ ਫ਼ਰੀਦ, ਜਿਸ ਨੂੰ ਮੁਰਤਜ਼ਾਂ ਖ਼ਾਂ ਦਾ ਖ਼ਿਤਾਬ ਮਿਲਿਆ ਹੋਇਆ ਸੀ, ਨੂੰ ਹੁਕਮ ਦਿੱਤਾ ਕਿ ਅਰਜਨ ਜੀ ਦਾ ਮਾਲ ਅਸਬਾਬ ਜ਼ਬਤ ਕਰ ਕੇ ਉਸ ਦੇ ਸਾਹਮਣੇ ਪੇਸ਼ ਕੀਤਾ ਜਾਏ। ਕੋਈ ਤਹਿਕੀਕਾਤ ਨਹੀਂ। ਜਹਾਂਗੀਰ ਆਪ ਲਿਖਦਾ ਹੈ : "ਮੈਂ ਉਸ ਦੀਆਂ ਕਾਫ਼ਰਾਨਾਂ ਚਾਲਾਂ ਨੂੰ ਅੱਗੇ ਹੀ ਜਾਣਦਾ ਸਾਂ। ਮੈਂ ਹੁਕਮ ਦਿੱਤਾ ਕਿ ਉਸ ਨੂੰ ਹਾਜ਼ਿਰ ਕੀਤਾ ਜਾਏ। ਉਸ ਦਾ ਘਰ ਬਾਹਰ ਅਤੇ ਬੱਚੇ ਮੁਰਤਜ਼ਾਂ ਖ਼ਾਂ ਦੇ ਹਵਾਲੇ ਕਰਨ ਦਾ ਹੁਕਮ ਦਿੱਤਾ ਤੇ ਉਸ (ਗੁਰੂ ਅਰਜਨ ਜੀ) ਨੂੰ ਤਸੀਹੇ ਦੇ ਕੇ ਕਤਲ ਕਰਨ ਦਾ ਵੀ ਹੁਕਮ ਦਿੱਤਾ।" ਇਸ ਲਿਖਤ ਤੋਂ ਸਾਫ਼ ਪ੍ਰਗਟ ਹੁੰਦਾ ਹੈ ਕਿ ਜਹਾਂਗੀਰ ਚਿਰਾਂ ਤੋਂ ਕਿਸੇ ਬਹਾਨੇ ਦੀ ਤਲਾਸ਼ ਵਿਚ ਸੀ ਤੇ ਖ਼ੁਸਰੋ ਦੀ ਬਗ਼ਾਵਤ ਤੋਂ ਉਸ ਨੂੰ ਚੰਗਾ ਬਹਾਨਾ ਹੱਥ ਆ ਗਿਆ।

ਇਕ ਵਿਚਾਰਨ ਵਾਲੀ ਗੱਲ ਹੋਰ ਹੈ। ਜਹਾਂਗੀਰ ਖ਼ੁਸਰੋ ਦਾ ਪਿੱਛਾ ਕਰਦਾ ਲਾਹੌਰ ਆਇਆ ਸੀ। ਰਾਹ ਵਿਚ ਜਿੱਥੇ ਵੀ ਕੋਈ ਖ਼ੁਸਰੋ ਦੀ ਮਦਦ ਕਰਨ ਵਾਲੇ ਦਾ ਪਤਾ ਦਿੰਦਾ, ਜਹਾਂਗੀਰ ਉਸੇ ਮੁਤਾਬਕ ਸਜ਼ਾਵਾਂ ਤੇ ਖ਼ੁਸਰੋ ਨਾਲ ਨਾ ਵਰਤਣ ਵਾਲਿਆਂ ਨੂੰ ਇਨਾਮ ਦੇਈ ਜਾਂਦਾ। ਕਰਨਾਲ ਵਿਚ ਜਦ ਜਹਾਂਗੀਰ ੧੩ ਅਪ੍ਰੈਲ, ਸੰਨ ੧੬੦੬ ਈ. ਨੂੰ ਪੁੱਜਾ ਤਾਂ ਆਪਣੀ ਤੁਜ਼ਕ ਵਿਚ ਲਿਖਿਆ, "ਸ਼ੇਖ ਨਿਜ਼ਾਮ ਥਾਨੇਸਰੀ, ਜੋ ਆਪਣੇ ਸਮੇਂ ਦਾ ਮਸ਼ਹੂਰ ਦੰਭੀ ਹੈ, ਖ਼ੁਸਰੋ ਨੂੰ ਮਿਲਿਆ ਸੀ ਤੇ ਉਸ ਨੂੰ ਦੁਆਵਾਂ ਦਿੱਤੀਆਂ ਸਨ ਤੇ ਖ਼ੁਸਰੋ ਨੂੰ ਸਗੋਂ ਹੋਰ ਗੁਮਰਾਹ ਕੀਤਾ ਸੀ ਤੇ ਉਹ ਹੀ ਦੰਭੀ ਹੁਣ ਫਿਰ ਮਿਲਣ ਆਇਆ। ਚੂੰਕਿ ਮੈਂ ਖ਼ੁਸਰੋ ਨੂੰ ਦੁਆਵਾਂ ਦੇਣ ਵਾਲੀਆਂ ਇਹ ਗੱਲਾਂ ਸੁਣ ਚੁੱਕਾ ਸਾਂ, ਇਸ ਲਈ ਰਸਤੇ ਦਾ ਖਰਚ ਦੇ ਕੇ ਮੱਕੇ ਨੂੰ ਟੋਰ ਦਿੱਤਾ ਹੈ।" ਇਹ ਲਿਖਤ ਪ੍ਰਤੱਖ ਸਬੂਤ ਹੈ ਕਿ ਜਹਾਂਗੀਰ ਦਾ ਮਨ ਸਿੱਖ ਘਰ ਵੱਲੋਂ ਕਿਤਨਾ ਕੁ ਮੈਲਾ ਹੋ ਚੁੱਕਿਆ ਸੀ। ਮੁਸਲਮਾਨ ਫ਼ਕੀਰ ਨੂੰ ਖ਼ੁਸਰੋ ਨੂੰ ਗੁਮਰਾਹ ਕਰਨ ਦੇ ਅਪਰਾਧ ਵਿਚ ਖ਼ਰਚ ਪਲਿਉਂ ਦੇ ਕੇ ਮੱਕਾ ਭੇਜਣਾ ਅਤੇ ਸਿੱਖ ਗੁਰੂ ਨੂੰ ਸਿਰਫ਼ ਲੰਗਰ ਦਾ ਪ੍ਰਸ਼ਾਦਾ ਛਕਾਉਣ ਦੇ ਕਾਰਣ ਜਬਰ, ਜ਼ਬਤੀ ਅਤੇ ਕਤਲ। ਇਸ ਸਾਰੀ ਕਾਰਵਾਈ ਪਿੱਛੇ ਗੁੱਝੇ ਤੁਅੱਸਬ ਦੀ ਅੱਗ ਸੀ। ਜਦੋਂ ਹੋਰ ਰਾਹ ਨਾਲ ਦੇਖੀਏ ਤਾਂ ਤੁਅੱਸਬ ਦੀ ਅੱਗ ਤੇ ਉਸ ਦਾ ਕਾਰਣ ਲਿਖਤ ਤੋਂ ਪ੍ਰਗਟ ਹੋ ਜਾਂਦਾ ਹੈ। ਜਿਸ ਦਿਨ ੧ ਮਈ, ੧੬੦੬ ਈ. ਨੂੰ ਖ਼ੁਸਰੋ ਦੀ ਹਾਰ ਦੀ ਖ਼ਬਰ ਪੁੱਜੀ, ਜਹਾਂਗੀਰ ਗੋਇੰਦਵਾਲ ਤੋਂ ਕਾਫੀ ਦੂਰ ਸੀ। ਜੇ ਗੁਰੂ ਅਰਜਨ ਜੀ ਬਾਰੇ ਖ਼ੁਸਰੋ ਦੀ ਮਦਦ ਦੀ ਸ਼ਿਕਾਇਤ ਹੁੰਦੀ ਤਾਂ ਉਹ ਆਸਾਨੀ ਨਾਲ ਹੀ ਗੋਇੰਦਵਾਲ ਸਜ਼ਾ ਦੇ ਸਕਦਾ ਸੀ। ਅੰਮ੍ਰਿਤਸਰ ਤੋਂ ਦਸ ਮੀਲ ਦੂਰ ਗਿਆਰਾਂ ਦਿਨ ਉਸ ਨੇ ਡੇਰਾ ਜੈਪਾਲ ਲਗਾਈ ਰਖਿਆ। ਲਾਹੌਰ ਪੁੱਜਦੇ ਸਾਰ ਖ਼ੁਸਰੋ ਦੇ ਸਾਥੀਆਂ ਨੂੰ ਪੇਸ਼ ਕੀਤਾ ਗਿਆ। ਉਸ ਸਮੇਂ ਤਕ ਕੋਈ ਕਨਸੋ ਨਹੀਂ ਸੀ ਕਿ ਗੁਰੂ ਅਰਜਨ ਜੀ ਨੇ ਖ਼ੁਸਰੋ ਦੀ ਕੋਈ ਇਮਦਾਦ ਕੀਤੀ ਹੈ ਪਰ ਅਚਾਨਕ ੧੫ ਮਈ ਨੂੰ ਗੁਰੂ ਅਰਜਨ ਜੀ ਦੀ ਗ੍ਰਿਫ਼ਤਾਰੀ ਤੇ ਉਨ੍ਹਾਂ ਦੇ ਘਰ ਘਾਟ ਨੂੰ ਜ਼ਬਤ ਦਾ ਹੁਕਮ ਦੇ ਦੇਣਾ ਇਹ ਪ੍ਰਗਟਾਉਣ ਲਈ ਕਾਫ਼ੀ ਹੈ ਕਿ ਜਹਾਂਗੀਰ ਦਾ ਮਨ ਪਹਿਲਾਂ ਤੋਂ ਹੀ ਬਣਿਆ ਹੋਇਆ ਸੀ। ੩੦ ਮਈ, ੧੬੦੬ ਈ. ਨੂੰ ਗੁਰੂ ਅਰਜਨ ਜੀ ਨੂੰ ਸ਼ਹੀਦ ਕਰ ਦਿੱਤਾ ਗਿਆ ਤੇ ਜਹਾਂਗੀਰ ਨੇ ਇਹ ਘਟਨਾ ਆਪਣੀ 'ਤੁਜ਼ਕ' ਵਿਚ ੧੯ ਜੂਨ ਦੀ ਤਾਰੀਖ ਵਿਚ ਲਿਖੀ। ਸੋ, ਖ਼ੁਸਰੋ ਦੀ ਇਮਦਾਦ ਦਾ ਬਹਾਨਾ ਤੁਅੱਸਬ ਦੀ ਗੱਲ ਲੁਕਾਉਣ ਲਈ ਸੀ।

***ਗੁਰੂ ਅਰਜਨ ਦੇਵ ਜੀ ਦੀ ਤਿਆਰੀ*** : ਗੁਰੂ ਅਰਜਨ ਜੀ ਦੇਸ਼ ਵਿਚ ਵਾਪਰ ਰਹੇ ਹਾਲਾਤ ਤੋਂ ਅਵੇਸਲੇ ਨਹੀਂ ਸਨ। ਉਹ ਜਾਣਦੇ ਸਨ ਕਿ ਪ੍ਰਿਥੀ ਚੰਦ, ਚੰਦੂ ਤੇ ਕਲਾਨੌਰੀਆਂ ਦੀ ਲਗਾਈ ਹੋਈ ਅੱਗ ਇਕ ਦਿਨ ਖ਼ੂਬ ਭੜਕੇਗੀ। ਪ੍ਰਿਥੀ ਚੰਦ ਬਾਰੇ ਭਾਈ ਕੇਸਰ ਸਿੰਘ ਜੀ ਨੇ ਲਿਖਿਆ ਹੈ :

*ਫੇਰ ਪ੍ਰਿਥਆ ਆਇਆ ਲਾਹੌਰ।*

*ਬਿਨ ਦ੍ਰਿਸ਼ਟੀ ਗਲ ਕਰੇ ਨ ਹੋਰ।*
*ਨਿਤ ਨਿਤ ਦੀ ਚੁਗਲੀ ਆਇ ਇਕ ਦਿਨ ਫੁਰੀ।*

ਗੁਰੂ ਜੀ ਨੇ ਜਹਾਂਗੀਰ ਦੇ ਮੰਦੇ ਖ਼ਿਆਲਾਂ ਨੂੰ ਤਾੜ ਲਿਆ ਸੀ। ਉਹ ਜਾਣਦੇ ਸਨ ਕਿ ਸਿੱਖੀ ਉੱਤੇ ਇਕ ਤਗੜਾ ਹਮਲਾ ਹੋਣ ਵਾਲਾ ਹੈ। ਜਦ ਭਾਈ ਸੰਗਾਰੂ ਤੇ ਜੇਤੇ ਨੇ ਤਲਵਾਰ ਪਹਿਨਣ ਲਈ ਆਖਿਆ ਤਾਂ ਆਪ ਜੀ ਨੇ ਬਚਨ ਕੀਤਾ, "ਅਸਾਂ ਜੋ ਸ਼ਸਤਰ ਪਕੜਨੈ ਹੈਨਿ ਸੋ (ਗੁਰੂ) ਹਰਿਗੋਬਿੰਦ ਦਾ ਰੂਪ ਧਾਰ ਕਰ ਪਕੜਨੇ ਹਨ, ਸਮਾਂ ਕਲਜੁਗ ਦਾ ਵਰਤਨਾ ਹੈ, ਸ਼ਸਤਰਾਂ ਦੀ ਵਿਦਿਆ ਕਰ ਮੀਰ ਦੀ ਮੀਰੀ ਖਿੱਚ ਲੈਣੀ ਹੈ ਤੇ ਸ਼ਬਦ ਦੀ ਪ੍ਰੀਤ ਕਰ ਪੀਰ ਦੀ ਪੀਰੀ ਲੈ ਲੈਣੀ ਹੈ। ਤੁਸੀ ਛੇਵੇਂ ਪਾਤਸ਼ਾਹ ਦੇ ਹਜ਼ੂਰ ਰਹਿਣਾ।" (*ਸਿੱਖਾਂ ਦੀ ਭਗਤ ਮਾਲਾ*, ਪੰਨਾ ੧੫੮)। ਜਦ ਭਾਈ ਪਰਤਾਪੂ ਸੂਰਮੇ ਨੇ ਉਪਦੇਸ਼ ਮੰਗਿਆ ਤਾਂ ਆਪ ਜੀ ਨੇ ਧਰਮ ਯੁੱਧ ਦੀ ਤਿਆਰੀ ਲਈ ਪ੍ਰੇਰਿਆ, ਆਪ ਜੀ ਨੇ ਕਿਹਾ, "ਸੂਰਮੇ ਨੂੰ ਚਾਹੀਦਾ ਹੈ ਧਰਮ ਦਾ ਜੁੱਧ ਕਰੇ। ਜੋ ਕੁਝ ਪਾਸ ਹੈ ਸੋ ਦਾਨ ਕਰੇ। ਲੁੱਟੇ ਨਾ, ਦਾਨ ਕਰ ਸ਼ਸਤਰਾਂ ਵਿਚ ਬਰਕਤ ਹੁੰਦੀ ਹੈ ਜਸ ਹੁੰਦਾ ਹੈ।"

(*ਸਿੱਖਾਂ ਦੀ ਭਗਤ ਮਾਲਾ*, ਪੰਨਾ ੧੪੯)

***ਪਰਖ ਤੇ ਉਪਦੇਸ਼ :*** ਭਾਈ ਕੇਸਰ ਸਿੰਘ ਜੀ ਛਿੱਬਰ ਦੇ ਕਥਨ ਅਨੁਸਾਰ, ਲਾਹੌਰ ਜਾਣ ਤੋਂ ਪਹਿਲਾਂ ਸਭ ਮੁਖੀ ਸਿੱਖਾਂ ਨੂੰ ਕੋਲ ਬੁਲਾਇਆ ਤੇ ਗੁਰੂ ਹਰਿਗੋਬਿੰਦ ਜੀ ਦੀ ਪਰੀਖਿਆ ਕਰਨ ਲਈ ਇਕ ਕਿਰਪਾਨ ਮੰਗਵਾਈ ਤੇ ਗੁਰੂ ਹਰਿਗੋਬਿੰਦ ਜੀ ਦੇ ਹੱਥ ਦੇ ਕੇ ਆਪਣੀ ਹੀ ਉਂਗਲ ਉੱਤੇ ਵਾਰ ਕਰਨ ਲਈ ਆਖਿਆ। ਗੁਰੂ ਹਰਿਗੋਬਿੰਦ ਜੀ ਨੇ ਨਿਰ ਸੰਕੋਚ ਕਿਰਪਾਨ ਉਠਾਈ ਤੇ ਆਪਣੀ ਉਂਗਲ ਉੱਤੇ ਵਾਰ ਕਰਨ ਲੱਗੇ ਤਾਂ ਗੁਰੂ ਜੀ ਨੇ ਰੋਕ ਦਿੱਤਾ। ਫਿਰ ਬਾਬਾ ਬੁੱਢਾ ਜੀ ਨੂੰ ਗੁਰ-ਗੱਦੀ ਦੀ ਰੀਤੀ ਪੂਰੀ ਕਰਨ ਲਈ ਆਖਿਆ ਤੇ ਬਚਨ ਕੀਤਾ ਕਿ ਹੁਣ ਸਮੇਂ ਹੋਰ ਆ ਗਏ ਹਨ। "ਅੰਤ ਸਮਾਂ ਨੇੜੇ ਜਾਣ" ਸਿੱਖਾਂ ਨੂੰ ਕੀਤੀ ਸਪੁਰਦ।

*ਹਰਿਗੋਬਿੰਦ ਦੀ ਬਾਹੀ ਪਕੜਾਈ।*
*ਭਾਈ ਗੁਰਦਾਸ ਨੂੰ ਬੈਠ ਸਮਝਾਇਆ।*
*ਸਾਡ ਲਗੇਗਾ ਸੀਸ ਇਹ ਨਿਸਚਾ ਆਇਆ।*
*ਅਸਾਂ ਹੋਇਆ ਤੁਰਕਾਂ ਵਿਚ ਜਾਣਾ।*
*ਉਨ੍ਹਾਂ ਕਰਨੀ ਹੈ ਹੁਜਤ।*
*ਤੁਸਾਂ ਦੁਆਬੇ ਵਿਚ ਕਰਨਾ ਟਿਕਾਣਾ।*
*ਸਰੀਰ ਹੈ ਛੁਟਣਾ, ਸੰਸਾ ਨਹੀ ਕੋਈ।*
*ਰਜਾਇ ਖਾਵੰਦ ਦੀ ਹੈ, ਇਸ ਤਰ੍ਹਾਂ ਹੋਈ।*
*ਸਾਹਿਬ ਮਥਾ ਟੇਕ ਵਿਦਿਆ ਹੋਇ ਗਏ।*
*ਦੁਸਟ-ਚੌਕੜੀ ਵਿਚ ਆਵਤ ਭਏ।*
*ਜੁਆਬ ਸੁਆਲ ਬਹੁਤ ਹੀ ਹੋਇਆ।*
*ਭਹੇ ਕੈਦ ਦੁਖ ਪਾਇਆ, ਸੁਖ ਖੋਇਆ।*

(*ਬੰਸਾਵਲੀਨਾਮਾ*)

"ਗੁਰੂ ਅਰਜਨ ਸਾਹਿਬ ਨੇ", ਸੀ. ਐੱਚ. ਪੇਨ ਲਿਖਦਾ ਹੈ, "ਦੇਖ ਲਿਆ ਸੀ ਕਿ ਸੇਵਕਾਂ ਦਾ ਬਗੈਰ ਸ਼ਸਤਰ ਅਪਣਾਏ ਬਚਣਾ ਮੁਸ਼ਕਲ ਹੈ ਤੇ ਆਪਣੇ ਪੁੱਤਰ ਨੂੰ ਜਾਂਦੀ ਵਾਰੀ ਉਪਦੇਸ਼ ਹੀ ਇਹ ਦਿੱਤੇ ਸਨ ਕਿ ਆਪ ਸ਼ਸਤਰ ਸਜਾ ਕੇ ਗੁਰ-ਗੱਦੀ ਤੇ ਬੈਠਣਾ ਤੇ ਜਿਤਨੀ ਵੱਡੀ ਤੋਂ ਵੱਡੀ ਫ਼ੌਜ ਹੋ ਸਕੇ ਤਿਆਰ ਕਰਨੀ।" ਉਪਦੇਸ਼ਾਂ ਦਾ ਸਾਰੰਸ਼ ਸੀ, "ਬੇਟਾ ਕਰੜੇ ਸਮੇਂ ਆ ਰਹੇ ਹਨ, ਬਦੀ ਦੀਆਂ

ਤਾਕਤਾਂ ਮੁੱਢਲੇ ਹੱਕਾਂ ਦੀ ਜੜ੍ਹ ਵੱਢਣ ਦੇ ਅਹਾਰ ਵਿਚ ਲੱਗੀਆਂ ਹੋਈਆਂ ਹਨ। ਗੁਰੂ ਨਾਨਕ ਦਾ ਘਰ ਮੁੱਢ ਤੋਂ ਸੱਚ, ਪ੍ਰੇਮ, ਅਣਖ ਤੇ ਆਜ਼ਾਦੀ ਦਾ ਰਾਖਾ ਹੈ। ਜਨਤਾ ਨੂੰ ਬੰਧਨਾਂ ਤੋਂ ਛੁਡਾਉਣ ਦਾ ਇਹ ਕੰਮ ਅਸਾਂ ਪੂਰੇ ਅਮਨ ਅਤੇ ਸ਼ਾਂਤਮਈ ਤਰੀਕੇ ਨਾਲ ਕੀਤਾ ਹੈ। ਪਰ ਹੁਣ ਸਮੇਂ ਹੋਰ ਆ ਗਏ ਹਨ। ਮੈਂ ਜਾਂਦਾ ਹਾਂ ਅਤੇ ਜਹਾਂਗੀਰ ਨੂੰ ਜਾ ਕੇ ਦੱਸਦਾ ਹਾਂ ਕਿ ਇਕ ਪਾਸੇ ਉਸ ਦੇ ਹੁਕਮ ਨਾਲ ਕੀ ਕੀ ਅਤਿਆਚਾਰ ਹੋ ਸਕਦੇ ਹਨ ਅਤੇ ਦੂਜੇ ਪਾਸੇ ਰੱਬ ਅਤੇ ਰੱਬ ਦੇ ਬੰਦਿਆਂ ਦੇ ਪਿਆਰ ਦੀ ਖ਼ਾਤਰ ਕੀਹ ਕੀਹ ਝੱਲਿਆ ਜਾ ਸਕਦਾ ਹੈ। ਸ਼ਾਇਦ ਆਪਣੀ ਕੀਤੀ ਦਾ ਨਜ਼ਾਰਾ ਵੇਖ ਕੇ ਉਸ ਦੀ ਆਤਮਾ ਜਾਗ ਪਵੇ। ਪਰ ਜੇ ਸ਼ਾਂਤਮਈ ਰਹਿ ਕੇ ਸਰੀਰਕ ਦੁੱਖ ਝੱਲਣ ਦਾ ਤਰੀਕਾ ਕਾਮਯਾਬ ਨਾ ਹੋਇਆ ਤਾਂ ਸਮਝ ਲੈਣਾ ਕਿ ਮੁਗ਼ਲਾਂ ਦੀ ਆਤਮਾ ਮਨੁੱਖੀ ਸੁਭਾ ਉੱਕਾ ਹੀ ਤਿਆਗ ਚੁੱਕੀ ਹੈ। ਫਿਰ ਦੁੱਖ ਝੱਲਣੇ ਇਤਨੇ ਬੇਅਰਥ ਹੋਣਗੇ ਜਿਤਨੇ ਕਿ ਸਿੰਗਾਂ ਵਾਲੇ ਜੰਗਲੀ ਜੀਵ ਅੱਗੇ ਲੰਮੇ ਪੈ ਕੇ ਉਸ ਦਾ ਪਸ਼ੂ ਸੁਭਾ ਵਟਾਉਣ ਦਾ ਜਤਨ ਬੇਅਰਥ ਹੁੰਦਾ ਹੈ। ਇਸ ਲਈ ਆਪ ਸ਼ਸਤਰ ਪਹਿਣੋ ਅਤੇ ਹੋਰਨਾਂ ਨੂੰ ਵੀ ਐਸਾ ਕਰਨ ਦੀ ਪ੍ਰੇਰਨਾ ਕਰੋ।"

***ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ :*** ਗੁਰੂ ਅਰਜਨ ਦੇਵ ਜੀ ਜਦ ਲਾਹੌਰ ਪੁੱਜੇ ਤਾਂ ਉਨ੍ਹਾਂ ਤੇ ਕੋਈ ਇਕ ਫਤਵੇ ਲਗਾਏ ਗਏ। ਖ਼ੁਸਰੋ ਦੀ ਇਮਦਾਦ ਦਾ ਇਲਜ਼ਾਮ ਸਭ ਤੋਂ ਉੱਤੇ ਸੀ। ਗੁਰੂ ਜੀ ਦੇ ਸਾਹਮਣੇ ਦੋ ਰਾਹ ਰਖੇ ਗਏ। ਉਨ੍ਹਾਂ ਦੋਹਾਂ ਰਾਹਾਂ ਵਿਚੋਂ ਹੱਕ ਦਾ ਰਾਹ ਹੀ ਚੁਣਿਆ। ਇਕ ਪਾਸੇ ਤੱਤੀਆਂ ਤਵੀਆਂ ਤੇ ਦੂਜੇ ਪਾਸੇ 'ਸ਼ਰਨ ਆਏ ਦੀ ਲਾਜ' ਦੇ ਅਸੂਲ ਦੀ ਰੱਖਿਆ ਸੀ। ਇਕ ਪਾਸੇ ਸ਼ਾਹੀ ਅਤਾਬ ਸਨ, ਦੂਜੇ ਪਾਸੇ ਸੰਗਤ ਦਾ ਸਤਿਕਾਰ ਸੀ। ਇਕ ਪਾਸੇ ਦੇਗ ਵਿਚ ਉਬਲਨਾ ਸੀ, ਦੂਜੇ ਪਾਸੇ ਗੁਰੂ ਗ੍ਰੰਥ ਸਾਹਿਬ ਦੀ ਪਵਿੱਤਰਤਾ ਸੀ।

ਗੁਰੂ ਜੀ ਨੂੰ ਲਾਹੌਰ ਦੇ ਹਾਕਿਮ ਮੁਰਤਜ਼ਾ ਖ਼ਾਂ ਦੇ ਹਵਾਲੇ ਕੀਤਾ ਗਿਆ। ਤਸੀਹੇ ਦੇ ਦੇ ਕੇ ਮਾਰਨ ਦਾ ਹੁਕਮ ਵੀ ਦਿੱਤਾ ਗਿਆ। ਮੁਰਤਜ਼ਾ ਖ਼ਾਂ ਨੇ ਉਸ ਨਿਰਦਈ ਕੰਮ ਲਈ ਦੀਵਾਨ ਚੰਦੂ ਨੂੰ ਲਗਾਇਆ ਤਾਂ ਜੋ ਜ਼ਾਤੀ ਵੈਰ ਕਰ ਕੇ ਤਸੀਹੇ ਦੇਣ ਵਿਚ ਸੰਕੋਚ ਨਾ ਕਰੇ। ਗੁਰੂ ਜੀ ਨੂੰ ਤਵੀ ਉੱਤੇ ਬਿਠਾ ਕੇ, ਉੱਤੇ ਤੱਤੀ ਰੇਤ ਪਾਈ ਗਈ, ਫਿਰ ਉਬਲਦੇ ਪਾਣੀ ਵਿਚ ਉਬਾਲਿਆ ਗਿਆ। ਸਰੀਰ ਛਾਲੇ ਛਾਲੇ ਹੋ ਗਿਆ ਪਰ ਗੁਰੂ ਜੀ ਨੇ 'ਤੇਰੇ ਭਾਣੇ ਵਿਚਿ ਅੰਮ੍ਰਿਤੁ ਵਸੈ' ਦੀ ਧੁਨੀ ਜਾਰੀ ਰਖੀ। ਮੀਆਂ ਮੀਰ ਜੀ ਨੇ ਵਿਚ ਪੈ ਕੇ ਇਹ ਸਾਕਾ ਰੁਕਵਾਉਣ ਦੀ ਕੋਸ਼ਿਸ਼ ਕੀਤੀ ਪਰ ਉਸ ਦੀ ਵਾਹ ਨਾ ਚਲੀ। ਜਹਾਂਗੀਰ ਉਸ ਸਮੇਂ ਤਕ ਮੀਆਂ ਮੀਰ ਜੀ ਦੀ ਅਜ਼ਮਤ ਤੋਂ ਜਾਣੂ ਨਹੀਂ ਸੀ। ਗੁਰੂ ਜੀ ਨੇ ਮੀਆਂ ਮੀਰ ਨੂੰ ਵਾਹਿਗੁਰੂ ਦੇ ਹੁਕਮ ਵਿਚ ਰਹਿਣ ਦਾ ਹੀ ਉਪਦੇਸ਼ ਦਿੱਤਾ।

ਅਖ਼ੀਰ ਜਲਾਦਾਂ ਇਹ ਵਿਚਾਰਿਆ ਕਿ ਸਰੀਰ ਉੱਤੇ ਠੰਡਾ ਪਾਣੀ ਪਾਇਆ ਜਾਏ। ਇਸ ਤਰ੍ਹਾਂ ਦੇਹ ਨੂੰ ਹੋਰ ਤਸੀਹੇ ਮਿਲਣਗੇ। ਆਪਣੇ ਭੈੜੇ ਇਰਾਦਿਆਂ ਨੂੰ ਪੂਰਾ ਕਰਨ ਲਈ ਜੇਠ ਸੁਦੀ ਚੌਥ, ੧੬੬੩ (੩੦ ਮਈ, ੧੬੦੬ ਈ.) ਨੂੰ ਗੁਰੂ ਜੀ ਦੇ ਅਧਮੋਏ ਸਰੀਰ ਨੂੰ ਰਾਵੀ ਦਰਿਆ ਦੇ ਕਿਨਾਰੇ ਲਿਜਾਇਆ ਗਿਆ। ਗੁਰੂ ਜੀ ਦਾ ਸਰੀਰ ਹੋਰ ਤਸੀਹੇ ਨਾ ਸਹਾਰ ਸਕਿਆ ਅਤੇ ਉਹ ਸੰਸਾਰ ਤੋਂ ਚੜ੍ਹਾਈ ਕਰ ਗਏ। ਦਰਿਆ ਵਿਚ ਰੋਹੜੇ ਜਾਣ ਦੀ ਗਵਾਹੀ ਰਤਨ ਸਿੰਘ ਜੀ ਭੰਗੂ ਨੇ ਇਸ ਤਰ੍ਹਾਂ ਭਰੀ ਹੈ :

*ਕੇ ਗੁਰੂ ਅਰਜਨ ਦਰੀਆਏ ਨ ਬੋੜਯੋ?*
*ਕੇ ਗੁਰੂ ਤੇਗ਼ ਬਹਾਦਰ ਸੀਸ ਨ ਤੋਰਯੋ?*
*ਕੇ ਸਾਹਬਜ਼ਾਦੇ ਨਾਹਿ ਮਰਾਇ?*
*ਸ਼ੀਰ ਖੋਰ ਤੋਹਿ ਨਾਹਿ ਕੁਹਾਏ?*

"ਗੁਰੂ ਅਰਜਨ ਜੀ ਨੂੰ ਜਾਣ-ਬੁੱਝ ਕੇ ਦਰਿਆ ਵਿਚ ਰੋਹੜਿਆ; ਇਸ ਤੋਂ ਮੁਗ਼ਲ ਕਿਵੇਂ

ਇਨਕਾਰ ਕਰ ਸਕਦੇ ਹਨ?" ਮੁਨਸ਼ੀ ਸੋਹਣ ਲਾਲ ਵੀ ਇਸੇ ਦੀ ਹਾਮੀ ਭਰਦਾ ਹੈ ਕਿ ਗੁਰੂ ਅਰਜਨ ਜੀ ਨੂੰ ਤਸੀਹੇ ਦੇਣ ਮਗਰੋਂ ਦਰਿਆ ਵਿਚ ਰੋਹੜਿਆ ਗਿਆ। ਉਹ ਲਿਖਦਾ ਹੈ, "ਕੁਝ ਤਸੀਹੇ ਦੇਣ ਪਿੱਛੋਂ ਉਸ ਮਹਾਂ ਪੁਰਸ਼ (ਗੁਰੂ ਅਰਜਨ) ਨੂੰ ਉਨ੍ਹਾਂ (ਤਸੀਹੇ ਦੇਣ ਵਾਲਿਆਂ) ਨੇ ਦਰਿਆ ਰਾਵੀ ਵਿਚ ਸੁੱਟਿਆ।" ਭਾਈ ਕੇਸਰ ਸਿੰਘ ਜੀ ਛਿੱਬਰ ਵੀ ਇਸ ਬਾਰੇ ਲਿਖਦੇ ਹਨ :

*ਸੋ ਬੱਧੇ ਹੋਏ ਹੀ ਦਿੱਤੇ ਨਦੀ ਰੁੜਾਏ।*
*ਸੰਮਤ ਸੋਲਾਂ ਸੌ ਤ੍ਰੇਹਟ, ਜੇਠ ਮਹੀਨੇ*
*ਚੰਨੋ ਚਾਨਣੀ ਚਊਥ, ਜਲਿ ਵਹਾਇ ਦੀਨੇ*

ਉਮਦਹ-ਤਿੰਨ ਤਵਾਰੀਖ਼ ਦੇ ਲਿਖਾਰੀ ਨੇ ਇਹ ਤਸੀਹੇ ਦੇਖ ਹੀ ਲਿਖਿਆ ਸੀ ਕਿ ਇਸ ਸ਼ਹਾਦਤ ਨੂੰ ਵਰਣਨ ਕਰਦਿਆਂ ਕਲਮ ਲਹੂ ਦੇ ਹੰਝੂ ਕੇਰਦੀ ਹੈ, ਅੱਖਾਂ ਰੋਂਦੀਆਂ ਹਨ, ਦਿਲ ਪਾਟਦਾ ਹੈ ਅਤੇ ਜਾਨ ਹੈਰਾਨ ਹੁੰਦੀ ਹੈ।

*ਕਲਮ ਤਹਰੀਰੇ ਆਂ ਖ਼ੂੰ ਫ਼ਿਸ਼ਾ,*
*ਵ ਦੀਦਹ ਗਿਰਿਆਂ,*
*ਵ ਦਿਲ ਬਿਰਿਯਾਂ,*
*ਵ ਜਾਨ ਹੈਰਾਂ ਮੇ ਬਾਸ਼ਦ।*

ਸੋ, ਗੁਰੂ ਅਰਜਨ ਜੀ ਜਹਾਂਗੀਰ ਬਾਦਸ਼ਾਹ ਦੀ ਤੰਗਦਿਲੀ, ਧਾਰਮਿਕ ਕੱਟੜਪੁਣੇ ਤੇ ਪੱਖਪਾਤ ਦਾ ਸ਼ਿਕਾਰ ਹੋਏ। ਮੈਕਾਲਿਫ਼ ਦੇ ਕਥਨ ਅਨੁਸਾਰ, "ਗੁਰੂ ਅਰਜਨ ਜੀ ਨੂੰ ਉਨ੍ਹਾਂ ਦੀ ਆਪਣੀ ਸ਼ਖ਼ਸੀਅਤ, ਗੁਰੂ ਗ੍ਰੰਥ ਸਾਹਿਬ ਦੀ ਪਵਿੱਤਰਤਾ ਕਾਇਮ-ਰਖਣ, ਖ਼ੁਸਰੋ ਦਾ ਸੁਭਾਵਿਕ ਆਦਰ ਕਰਨ ਅਤੇ ਜਹਾਂਗੀਰ ਦੀ ਤੰਗਦਿਲੀ ਅਤੇ ਤਅੱਸਬ ਕਾਰਣ ਸ਼ਹਾਦਤ ਦਾ ਪਿਆਲਾ ਪੀਣਾ ਪਿਆ।"

ਦੂਜਾ ਅਧਿਆਇ

# ਦੋ ਤਲਵਾਰੀਂ ਬੱਧੀਆਂ

***ਸ਼ਹਾਦਤ ਦੇ ਪ੍ਰਭਾਵ :*** ਕਹਿੰਦੇ ਹਨ 'ਖ਼ੂਨ ਨੂੰ ਵਿਆਜ ਬਹੁਤ ਲਗਿਆ ਕਰਦਾ ਹੈ।' ਸ਼ਹੀਦ ਦੀ ਮੌਤ ਅਜਾਈਂ ਨਹੀਂ ਜਾਂਦੀ। ਇਸ ਸ਼ਹਾਦਤ ਦੇ ਪ੍ਰਭਾਵ ਇਤਨੇ ਦੂਰ-ਰਸ ਸਨ ਕਿ ਇਸ ਨੇ ਪੰਜਾਬ ਦੀ ਤਾਰੀਖ਼ ਉੱਤੇ ਇਕ ਨਾ ਮਿਟਣ ਵਾਲਾ ਪ੍ਰਭਾਵ ਛੱਡਿਆ। ਇਤਿਹਾਸ ਵਿਚ ਨਵੇਂ ਯੁੱਗ ਦਾ ਆਰੰਭ ਹੋ ਗਿਆ। ਗੁਰਬਾਣੀ ਯੁੱਗ ਦੀ ਥਾਂ ਕੁਰਬਾਨੀ ਯੁੱਗ ਨੇ ਜਨਮ ਲਿਆ। ਤਿੱਖੀ ਹੋਈ ਚਾਲ ਦੇਖ ਕੇ ਹੀ ਟਰੰਪ ਵਰਗਿਆਂ ਨੇ ਇਸ ਸ਼ਹਾਦਤ ਨੂੰ ਇਕ ਮੋੜ (ਟਰਨਿੰਗ ਪੁਆਇੰਟ) ਨਾਲ ਤੁਲਨਾ ਦਿੱਤੀ। ਇਹ ਸ਼ਹਾਦਤ ਦੇ ਪ੍ਰਭਾਵ ਬਹੁਪੱਖੀ ਵੀ ਹਨ। ਫ਼ੌਜੀ ਤਾਕਤ ਦਾ ਜਨਮ, ਸਿੱਖੀ ਸਮਾਜ ਵਿਚ ਹੋਇਆ। ਕਨਿੰਘਮ ਨੇ ਠੀਕ ਲਿਖਿਆ ਹੈ ਕਿ ਗੁਰੂ ਹਰਿਗੋਬਿੰਦ ਜੀ ਥੋੜ੍ਹੇ ਜਿਹੇ ਸਮੇਂ ਵਿਚ ਹੀ ਧਾਰਮਿਕ ਆਗੂ ਤੋਂ ਇਲਾਵਾ ਸੈਨਿਕ ਆਗੂ ਵੀ ਬਣ ਗਏ। ਗੁਰੂ ਨਾਨਕ ਨੇ ਸੰਸਾਰੀ ਬਣਨ ਦਾ ਪ੍ਰਚਾਰ ਕੀਤਾ ਸੀ। ਗੁਰੂ ਅਰਜਨ ਜੀ ਨੇ ਉਨ੍ਹਾਂ ਹੀ ਉਪਦੇਸ਼ਾਂ ਨੂੰ ਅਮਲੀ ਸ਼ਕਲ ਦਿੱਤੀ ਤੇ ਦਿਨਾਂ ਵਿਚ ਹੀ ਉਨ੍ਹਾਂ ਉਪਦੇਸ਼ਾਂ ਦਾ ਪ੍ਰਚਾਰ ਆਮ ਹੋ ਗਿਆ। ਗੁਰੂ ਅਰਜਨ ਜੀ ਦੀ ਸ਼ਹਾਦਤ ਨੇ ਗੁਰੂ ਹਰਿਗੋਬਿੰਦ ਜੀ ਦੇ ਮਨ ਨੂੰ ਹਿਲਾ ਦਿੱਤਾ ਅਤੇ ਉਨ੍ਹਾਂ ਨੇ ਬਦਲੇ ਹੋਏ ਹਾਲਾਤ ਵਿਚ ਸ਼ਸਤਰ ਧਾਰਨ ਕਰਨੇ ਜ਼ਰੂਰੀ ਸਮਝੇ। ਨਾਲ ਹੀ ਸਿੱਖਾਂ ਵਿਚ ਵਿਰੋਧੀ ਜਜ਼ਬੇ ਨੇ ਜਨਮ ਲਿਆ। ਗਾਰਡਨ ਦੇ ਲਫ਼ਜ਼ਾਂ ਵਿਚ, "ਸਿੱਖਾਂ ਦੇ ਪੁਰਅਮਨ ਜਜ਼ਬਿਆਂ ਨੂੰ ਇਸ ਸ਼ਹਾਦਤ ਨੇ ਭੜਕਾ ਦਿੱਤਾ।" ਸਕਾਟ ਆਪਣੀ ਪੁਸਤਕ 'ਦੀ ਸਿੱਖਸ' ਵਿਚ ਲਿਖਦਾ ਹੈ, "ਸੋ ਇਕ ਵਾਹਿਗੁਰੂ ਦੇ ਪੁਜਾਰੀਆਂ ਨੂੰ ਧਾਰਮਿਕ ਗ੍ਰੰਥ, ਕੇਂਦ੍ਰੀ ਧਾਰਮਿਕ ਅਸਥਾਨ, ਇਕੋ ਮਰਯਾਦਾ ਦਿੱਤੀ ਗਈ ਸੀ ਤੇ ਹੁਣ (ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਸਮੇਂ) ਸ਼ਹੀਦ ਹੋਣ ਅਤੇ ਦੁਸ਼ਮਣ ਦਾ ਟਾਕਰਾ ਕਰਨ ਦਾ ਜਜ਼ਬਾ (ਸਪਿਰਟ ਆਫ਼ ਅਪੋਜ਼ੀਸ਼ਨ) ਵੀ ਮਿਲਿਆ।" ਇਸ ਦੇ ਨਾਲ ਹੀ ਸਿੱਖਾਂ ਉੱਤੇ ਦੁਖਾਂ ਤੇ ਤਸੀਹਿਆਂ ਦੇ ਕਾਂਡ ਦਾ ਆਰੰਭ ਹੋਇਆ। ਗੁਰੂ ਅਰਜਨ ਜੀ ਦੇ ਬਾਅਦ ਦਾ ਇਤਿਹਾਸ ਹਕੂਮਤ ਵੱਲੋਂ ਦਿੱਤੇ ਡਰਾਵਿਆਂ, ਜੁਰਮਾਨਿਆਂ, ਗ੍ਰਿਫ਼ਤਾਰੀਆਂ, ਬੰਦਸ਼ਾਂ ਘਰ-ਘਾਟ ਜ਼ਬਤ ਕਰਨ ਦੇ ਹੁਕਮਾਂ, ਮੁਕੱਦਮਿਆਂ, ਤਸੀਹਿਆਂ, ਫ਼ਾਂਸੀਆਂ, ਕਤਲਿਆਮ ਅਤੇ ਘੱਲੂ-ਘਾਰਿਆਂ ਦਾ ਹੀ ਇਤਿਹਾਸ ਹੈ। ਇਸ ਸ਼ਹਾਦਤ ਸਦਕਾ ਹੀ ਸੱਚ ਲਈ ਤਾਕਤ ਜੱਥੇਬੰਦ ਹੋਣੀ ਸ਼ੁਰੂ ਹੋਈ ਤੇ ਉਸ ਤਾਕਤ ਨੇ ਬੁਰਾਈਆਂ ਦਾ ਟਾਕਰਾ ਕੀਤਾ। ਨਿਰਬਲ ਨੂੰ ਲਿਤਾੜਦੇ ਦੇਖ, ਸਿੱਖ ਜਜ਼ਬੇ ਜਾਗ ਪੈਂਦੇ ਸਨ ਤੇ ਸਿੱਖ ਨਿਆਸਰਿਆਂ ਨੂੰ ਆਸਰਾ ਦੇਣ ਲਈ ਬਲਦੀ ਅੱਗ ਵਿਚ ਵੀ ਕੁੱਦ ਪੈਂਦੇ ਸਨ। ਸੱਚੀ ਗੱਲ ਇਹ ਹੀ ਹੈ ਕਿ ਸ਼ਹੀਦਾਂ ਦਾ ਖ਼ੂਨ ਧਰਮ ਦਾ ਬੀਜ ਹੈ।

***ਸੈਦ ਖ਼ਾਂ, ਪੰਜਾਬ ਦਾ ਗਵਰਨਰ :*** ਮੁਰਤਜਾ ਖ਼ਾਂ ਨੂੰ ਛੇਤੀ ਹੀ ਗੁਜਰਾਤ ਭੇਜ ਦਿੱਤਾ ਗਿਆ ਤੇ ਪੰਜਾਬ ਦਾ ਗਵਰਨਰ ਸੈਦ ਖ਼ਾਂ ਨੂੰ ਥਾਪਿਆ ਗਿਆ। ਨਾਲ ਹੀ ਸੈਦ ਖ਼ਾਂ ਨੂੰ ਤਾੜਨਾ ਵੀ ਦਿੱਤੀ ਗਈ ਕਿ ਜੇ ਉਸ ਨੇ ਕੋਈ ਸ਼ਰਾਰਤ ਕੀਤੀ ਤਾਂ ਗਵਰਨਰੀ ਤੋਂ ਹਟਾਉਣ ਤੋਂ ਇਲਾਵਾ ਸਖ਼ਤ ਸਜ਼ਾ ਵੀ ਦਿੱਤੀ ਜਾਏਗੀ। ਮੁਰਤਜਾ ਖ਼ਾਂ ਨੂੰ ਦੂਰ ਗੁਜਰਾਤ ਭੇਜਣ ਤੋਂ ਸਾਫ਼ ਪ੍ਰਗਟ ਹੁੰਦਾ ਹੈ ਕਿ ਗੁਰੂ

ਹਰਿਗੋਬਿੰਦ ਜੀ ਜਾਂ ਬਾਕੀ ਪਰਿਵਾਰ ਉਸ ਪਾਸ ਨਹੀ ਸੀ। ਦੂਜੇ, ਗੁਰੂ ਮਹਾਰਾਜ ਦਾ ਲਾਹੌਰ ਜਾਂਦੇ ਦਾ ਹੁਕਮ 'ਤੁਸਾਂ ਦੁਆਬੇ ਵਿਚ ਕਰਨਾ ਟਿਕਾਣਾ' ਸਪੱਸ਼ਟ ਕਰਦਾ ਹੈ ਕਿ ਗੁਰੂ ਹਰਿਗੋਬਿੰਦ ਜੀ ਸ਼ਾਹੀ ਅਤਾਬ ਤੋਂ ਬਚਣ ਲਈ (ਡਰੋਲੀ) ਚਲੇ ਗਏ ਸਨ। ਜਹਾਂਗੀਰ ਜਦ ਆਪਣਾ ਕੀਨਾ ਕੱਢ ਕੇ ਸ਼ਾਂਤ ਹੋ ਗਿਆ ਤਾਂ ਉਸ ਨੇ ਘਰ-ਘਾਟ ਜ਼ਬਤ ਕਰਨ ਦੇ ਹੁਕਮ ਦਾ ਪਿੱਛਾ ਨਾ ਕੀਤਾ। ਫਿਰ ਰਾਜਰਜ ਨੇ ਜਹਾਂਗੀਰ ਦੇ ਸੁਭਾਉ ਸੰਬੰਧੀ, 'ਤੁਜ਼ਕ' ਦੇ ਹਵਾਲੇ ਨਾਲ ਲਿਖਿਆ ਹੈ : "ਜਹਾਂਗੀਰ ਇਕ ਅਜੀਬ ਕਿਸਮ ਦਾ ਮਿਲਗੋਭਾ ਸੀ। ਉਹ ਖੜਾ ਹੋ ਕੇ ਆਪਣੇ ਸਾਮ੍ਹਣੇ ਜੀਉਂਦਿਆਂ ਮਨੁੱਖਾਂ ਦੀਆਂ ਖੱਲਾਂ ਲੁਹਾਂਦਾ ਤੇ ਉਤਰਦੀਆਂ ਵੇਖ ਵੀ ਸਕਦਾ ਸੀ। ਜਹਾਂਗੀਰ ਆਪ ਲਿਖਦਾ ਹੈ ਕਿ ਇਕ ਆਦਮੀ ਦੀ ਉਸ ਆਪਣੇ ਸਾਹਮਣੇ ਖੱਲ ਲੁਹਾਈ ਤੇ ਹੋਰ ਦੀਆਂ ਲੱਤਾਂ ਵਢਵਾ ਦਿੱਤੀਆਂ ਕਿਉਂ ਜੋ ਉਹ ਮਨਹੂਸ ਮਨੁੱਖ ਬੇ-ਮੌਕਾ ਜਹਾਂਗੀਰ ਦੇ ਸਾਹਮਣੇ ਕਿਉਂ ਆ ਖੜੋਤਾ ਸੀ ਤੇ ਉਸ ਨੇ ਪਾਤਸ਼ਾਹ ਦੇ ਸ਼ਿਕਾਰ ਨੂੰ ਕਿਉਂ ਡਰਾ ਦਿੱਤਾ ਸੀ। ਉਹ ਅਬੁਲ-ਫ਼ਜ਼ਲ ਜਿਹੇ ਵਿਦਵਾਨ ਨੂੰ ਕਤਲ ਕਰਵਾ ਸਕਦਾ ਸੀ ਤੇ ਬਿਨਾਂ ਪਛਤਾਵੇ ਦੇ ਕਾਰਵਾਈ ਨੂੰ ਮੰਨਦਾ ਸੀ। ਦੂਜੇ ਪਾਸੇ ਉਹ ਹੀ ਜਹਾਂਗੀਰ ਹਾਥੀਆਂ ਨੂੰ ਪਾਲਾ ਲੱਗਦਾ ਦੇਖ ਠੰਢੇ ਪਾਣੀ ਦੀ ਥਾਂ ਗਰਮ ਪਾਣੀ ਨਾਲ ਨੁਹਾਉਣ ਦਾ ਹੁਕਮ ਦੇ ਸਕਦਾ ਸੀ ਤੇ ਰਜ਼ਾਈਆਂ ਪਹਿਨਾਉਣ ਦਾ ਹੁਕਮ ਦਿੰਦਾ ਸੀ।" ਸੋ ਗੁਰੂ ਹਰਿਗੋਬਿੰਦ ਜੀ ਦੀ ਉਸ ਸਮੇਂ ਗ੍ਰਿਫ਼ਤਾਰੀ ਹੋਈ ਲਿਖਣਾ ਜਚਦਾ ਹੀ ਨਹੀਂ। ਮਹਿਮਾ ਪ੍ਰਕਾਸ਼ ਵਾਰਤਿਕ ਦੀ ਤਾਂ ਸਗੋਂ ਇਹ ਗਵਾਹੀ ਹੈ, ਸਤਿਗੁਰੂ ਹਰਿਗੋਬਿੰਦ, ਗੁਰੂ ਅਰਜਨ ਜੀ ਜੋਤੀ ਜੋਤ ਸਮਾਣੇ ਕੀ ਖਬਰ ਸੁਣ ਕਰ ਲਾਹੌਰ ਆਏ ਅਤੇ ਜਹਾਂਗੀਰ ਨੂੰ ਕਿਹਾ :

*ਦਿਲੀ ਪਤਿ ਹੋਇਕੈ ਅਨਿਆਉ ਕੀਆ ਹੈ।*

ਜਹਾਂਗੀਰ ਅਜੇ ਲਾਹੌਰ ਸੀ ਕਿ ਖ਼ਬਰ ਆਈ ਕਿ ਹਰਾਤ ਦੇ ਗਵਰਨਰ ਨੇ ਕੰਧਾਰ ਨੂੰ ਘੇਰ ਲਿਆ ਹੈ। ਉਹ ਕਾਬਲ ਵੱਲ ਚਲ ਪਿਆ ਤੇ ਗੁਜਰਾਤ ਪੜਾਉ ਕੀਤਾ। ੧੧ ਅਪਰੈਲ, ੧੬੦੭ ਨੂੰ ਰਹੁਤਾਸ ਪੁੱਜ ਕੇ ਕੁਝ ਚਿਰ ਕਾਬਲ ਰੁਕ ਕੇ ਦਸੰਬਰ, ੧੬੦੭ ਨੂੰ ਲਾਹੌਰ ਵਾਪਸ ਆਇਆ। ਮੁੜਦੇ ਸਾਰ ਹੀ ਸੈਦ ਖ਼ਾਂ ਨੂੰ ਹਟਾ ਦਿੱਤਾ ਗਿਆ ਤੇ ਉਸ ਦੀ ਥਾਂ ਕੁਲੰਜ ਖ਼ਾਂ ਨੂੰ ਗਵਰਨਰ ਥਾਪਿਆ। ਦੋ ਹਫ਼ਤੇ ਹੋਰ ਲਾਹੌਰ ਰਹਿ ਕੇ ਆਗਰੇ ਵੱਲ ਚਲ ਪਿਆ ਤੇ ਆਗਰੇ ਪੁੱਜ ਕੇ ਮੁਰਤਜ਼ਾ ਖ਼ਾਂ ਨੂੰ ੧੬੧੦ ਈ. ਵਿਚ ਗਵਰਨਰ ਥਾਪਿਆ। ਉਸ ਉਪਰੰਤ ਪੂਰੇ ਨੌਂ ਸਾਲ ਜਹਾਂਗੀਰ ਪੰਜਾਬ ਨਾ ਆਇਆ। ੧੬੦੬ ਈ. ਤੋਂ ੧੬੧੦ ਈ. ਤਕ ਦੇ ਚਾਰ ਸਾਲਾਂ ਵਿਚ ਗੁਰੂ ਹਰਿਗੋਬਿੰਦ ਜੀ ਨੇ ਸਿੱਖ ਜੱਥੇਬੰਦੀ ਨੂੰ ਮਜ਼ਬੂਤ ਕੀਤਾ ਤੇ ਜਦ ਮੁਰਤਜ਼ਾ ਖ਼ਾਂ ਲਾਹੌਰ ਦਾ ਗਵਰਨਰ ਬਣ ਕੇ ਆਇਆ ਤਾਂ ਉਸ ਨੇ ਰਾਜ ਸੰਭਾਲਦਿਆਂ ਹੀ ਗੁਰੂ ਹਰਿਗੋਬਿੰਦ ਜੀ ਦੀ ਗ੍ਰਿਫ਼ਤਾਰੀ ਦਾ ਹੁਕਮ ਦਿੱਤਾ।

***ਦੋ ਤਲਵਾਰੀਂ ਬੱਧੀਆਂ :*** ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਦਾ ਤੁਰਤ ਪ੍ਰਭਾਵ ਸੁਭਾਵਿਕ ਹੀ ਮਾਯੂਸੀ ਦਾ ਪੈਣਾ ਸੀ ਤੇ ਉਹ ਪਿਆ। ਪਰ ਗੁਰੂ ਹਰਿਗੋਬਿੰਦ ਜੀ ਦੀ ਸ਼ਖ਼ਸੀਅਤ ਨੇ ਉਸ ਨੂੰ ਸਦੀਵੀ ਮਾਯੂਸੀ ਨਾ ਬਣਨ ਦਿੱਤਾ। ਉਨ੍ਹਾਂ ਦੇਖ ਲਿਆ ਕਿ ਇਹ ਸ਼ਹਾਦਤ ਭਾਵੇਂ ਹਕੂਮਤ ਉੱਤੇ ਕੋਈ ਤੁਰਤ ਪ੍ਰਭਾਵ ਨਹੀਂ ਛੱਡ ਸਕੀ ਪਰ ਸਿੱਖਾਂ ਦੇ ਹਿਰਦੇ ਜ਼ਰੂਰ ਹਿਲੂਣ ਗਈ ਹੈ। ਸਿੱਖਾਂ ਵਿਚ ਇਕ ਨਵਾਂ ਜੋਸ਼ ਉੱਭਰ ਰਿਹਾ ਸੀ ਜਿਸ ਨੂੰ ਵਰਤੋਂ ਵਿਚ ਲਿਆਉਣ ਦੀ ਲੋੜ ਸੀ। ਡਰ ਸੀ ਕਿਧਰੇ ਸਿੱਖਾਂ ਵਿਚ ਇਹ ਭਰੋਸਾ ਹੀ ਨਾ ਟੁੱਟ ਜਾਏ ਕਿ ਸੱਚ ਤੇ ਧਰਮ ਦੀ ਸਦਾ ਜੈ ਹੁੰਦੀ ਹੈ। ਖ਼ਤਰਾ ਸੀ, ਕਿਤੇ ਸਿੱਖ ਦੁਨੀਆਂ ਦੇ ਝਮੇਲਿਆਂ ਤੋਂ ਉਦਾਸ ਹੋ ਕੇ ਉਦਾਸੀ ਹੀ ਨਾ ਬਣ ਬੈਠਣ ਅਤੇ ਫਿਰ ਮੁੜ ਕੇ ਨਿਰਾਸਤਾ ਅਤੇ ਨਿਰਬਲਤਾ ਦੇ ਉਸ ਟੋਏ ਵਿਚ ਨਾ ਜਾ ਡਿੱਗਣ, ਜਿਸ ਵਿਚੋਂ ਕੱਢਣ ਲਈ ਗੁਰੂ ਸਾਹਿਬਾਨ ਯਤਨ ਕਰਦੇ ਆਏ ਸਨ। ਭੈ ਸੀ, ਕਿਧਰੇ ਸਿੱਖ ਆਪਣੇ ਗਵਾਂਢੀਆਂ ਦੀ ਮੱਤ ਲੈ ਕੇ ਇਹ ਨਾ ਕਹਿਣ ਲੱਗ ਪੈਣ, "ਚਲੋ, ਜੋ ਭੱਜਾ ਟੁੱਟਾ ਹੈ, ਉਸ ਨੂੰ ਐਸਾ ਹੀ ਰਹਿਣ ਦਿਓ, ਇਸ ਖੱਪਖ਼ਾਨੇ ਦਾ ਕੀ

ਲਾਭ? ਨਿੱਤ ਉਤਾਂਹ ਚੜ੍ਹ ਰਹੇ ਹੜ੍ਹ ਦੀ ਛੱਲ ਦੇ ਸਹਾਰੇ ਚੜ੍ਹਨ ਦਾ ਜਤਨ ਬੇਅਰਥ ਹੈ। ਇਥੇ ਪਾਪ ਇਸੇ ਤਰ੍ਹਾਂ ਹੁੰਦੇ ਹੀ ਰਹਿਣੇ ਹਨ। ਨੇਕੀ ਤੇ ਬਦੀ ਨੇ ਗੁੱਥਮ-ਗੁੱਥਾ ਹੁੰਦੇ ਹੀ ਰਹਿਣਾ ਹੈ। ਸੁੱਖ ਇਸੇ ਗੱਲ ਵਿਚ ਹੈ ਕਿ ਬਦੀ ਦਾ ਸਾਥ ਨਾ ਦੇਈਏ ਅਤੇ ਨੇਕੀ ਦੀ ਹਮਾਇਤ ਨਾ ਕਰੀਏ। ਗੁਫ਼ਾ ਵਿਚ ਬੈਠ ਕੇ ਸੁੱਖ ਆਰਾਮ ਨਾਲ ਜ਼ਿੰਦਗੀ ਦੇ ਦਿਨ ਕੱਟੀਏ ਤੇ ਰੱਬ ਦਾ ਭਜਨ ਕਰੀਏ।" ਸੋ ਸਮੇਂ ਨੂੰ ਸੰਭਾਲਣਾ ਸਭ ਤੋਂ ਕਠਿਨ ਕੰਮ ਸੀ। ਗੁਰੂ ਹਰਿਗੋਬਿੰਦ ਜੀ ਨੇ ਸੰਗਤਾਂ ਵਿਚ ਉਤਸ਼ਾਹ ਦੀ ਲਹਿਰ ਭਰਨ ਦੇ ਉਪਰਾਲੇ ਆਰੰਭ ਕਰ ਦਿੱਤੇ। ਸ਼ਹਾਦਤ ਉਪਰੰਤ ਤੁਰਤ ਲਾਹੌਰ ਜਾਣਾ ਇਕ ਉਪਰਾਲਾ ਹੀ ਸੀ। ਲੋਕਾਂ ਨੂੰ ਸਮਝਾਇਆ ਕਿ ਗੁਰੂ ਅਰਜਨ ਜੀ ਨੇ ਇਹ ਸ਼ਹਾਦਤ ਪਹਿਲਾਂ ਹੀ ਦੇਖ ਲਈ ਸੀ ਤੇ ਉਨ੍ਹਾਂ ਦੇ ਹੁਕਮਾਂ ਉੱਤੇ ਅਮਲ ਕਰਨਾ ਹੀ ਉਨ੍ਹਾਂ ਦੇ ਪੂਰਨਿਆਂ ਉੱਤੇ ਟੁਰਨਾ ਹੈ। ਉਹ ਸ਼ਹੀਦ ਹੋਣ ਤੋਂ ਪਹਿਲਾਂ ਹੁਕਮ ਵਜੋਂ ਉਪਦੇਸ਼ ਕਰ ਗਏ ਸਨ ਕਿ ਸ਼ਸਤਰ ਪਹਿਨਣੇ ਤੇ ਤਦ ਤਕ ਡਟੇ ਰਹਿਣਾ ਜਦੋਂ ਤਕ ਜ਼ਾਲਮ ਮੁੱਕ ਨਾ ਜਾਣ। ਸੋ ਪ੍ਰੋਗਰਾਮ ਅਜਿਹੇ ਸੂਰਬੀਰਾਂ ਦੀ ਫ਼ੌਜ ਬਣਾਉਣ ਦਾ ਹੈ, ਜੋ ਕਿਸੇ ਵੀ ਖ਼ਤਰੇ ਤੋਂ ਨਾ ਡਰਨ। ਐਸੇ ਯੋਧੇ ਮੈਦਾਨ ਵਿਚ ਨਿੱਤਰਨ, ਜੋ ਸਿਵਾਇ ਅਕਾਲ ਪੁਰਖ ਦੇ ਕਿਸੇ ਹੋਰ ਨੂੰ ਸਾਹਮਣੇ ਨਾ ਰਖਣ। ਉਨ੍ਹਾਂ ਸੂਰਬੀਰਾਂ ਦੀ ਤੇਗ਼ ਕ੍ਰੋਧ ਵਿਚ ਨਾ ਚਲੇ, ਨਫ਼ਰਤ ਤੇ ਬਦਲੇ ਦੀ ਤਾਂਘ ਵਿਚ ਨਾ ਚਲੇ। ਉਹ ਅਨਾਥਾਂ ਗ਼ਰੀਬਾਂ ਤੇ ਧਰਮ ਦੀ ਰਾਖੀ ਲਈ ਤੇਗ਼ ਚਲਾਵਣ। ਉਨ੍ਹਾਂ ਸੂਰਬੀਰਾਂ ਦੀ ਤੇਗ਼, ਢਾਲ ਵਾਂਗੂੰ ਹੀ ਹੋਵੇ। ਸਦੀਆਂ ਤੋਂ ਜ਼ਾਲਮਾਂ ਨੂੰ ਕਿਸੇ ਵੰਗਾਰਿਆ ਨਹੀਂ ਸੀ ਤੇ ਜਨਤਾ ਨੂੰ ਕਿਸੇ ਉਭਾਰਿਆ ਨਹੀਂ ਸੀ। ਹੁਣ ਤਖ਼ਤ ਉੱਤੇ ਐਸਾ ਦਲਭੰਜਨ ਸੂਰਮਾ ਬੈਠਾ ਜਿਸ ਨੇ ਇਹ ਸਾਰਾ ਭਾਰ ਆਪਣੇ ਜ਼ਿੰਮੇ ਲਿਆ। ਮੁਹਸਨ ਫ਼ਾਨੀ ਆਪਣੀ ਪੁਸਤਕ 'ਦਬਿਸਤਾਨਿ-ਮੁਜ਼ਾਹਬ' ਵਿਚ ਲਿਖਦਾ ਹੈ, "ਗੁਰੂ ਹਰਿਗੋਬਿੰਦ ਨੂੰ (ਤਖ਼ਤ ਉੱਤੇ ਬੈਠਣ ਉਪਰੰਤ) ਕਈ ਇਕ ਤਕਲੀਫ਼ਾਂ ਦਾ ਸਾਹਮਣਾ ਕਰਨਾ ਪਿਆ। ਉਨ੍ਹਾਂ ਸਿਪਾਹੀਆਨਾ ਬਾਣਾ ਧਾਰਨ ਕਰ ਲਿਆ। ਆਪਣੇ ਪਿਤਾ ਦੇ ਪ੍ਰਚਲਿਤ ਅਸੂਲਾਂ ਤੋਂ ਇਲਾਵਾ ਉਨ੍ਹਾਂ ਤਲਵਾਰ ਵੀ ਧਾਰਨ ਕੀਤੀ, ਫ਼ੌਜਾਂ ਰਖੀਆਂ ਅਤੇ ਸ਼ਿਕਾਰ ਵੀ ਖੇਡਣਾ ਆਰੰਭ ਕੀਤਾ।" ਮੁਹਸਨ ਫ਼ਾਨੀ ਦੇ ਇਨ੍ਹਾਂ ਸ਼ਬਦਾਂ ਨੇ ਕਈ ਭੁਲੇਖੇ ਪਾਏ ਹਨ। ਉਸ ਦੀ ਅਸਲ ਇਬਾਰਤ ਹੈ :

*ਕਿ ਵਜਹ ਸਿਪਾਹੀਆਂ ਪੇਸ਼ ਗਰਿਫ਼ਤ।*
*ਬਰ ਖ਼ਿਲਾਫ਼ੇ ਪਿਦਰ ਸ਼ਮਸ਼ੇਰ ਬਸਤ।*

(ਪੰਨਾ ੨੩੪)

ਡੇਵਿਡ ਸ਼ੀਆ ਤੇ ਐਨਥਨੀ ਟਰਾਇਰ ਨੇ ਫ਼ਾਰਸੀ ਦਾ ਪੂਰਾ ਗਿਆਨ ਨਾ ਹੋਣ ਕਰਕੇ ਇਤਨਾ ਗਲਤ ਤਰਜਮਾ ਕੀਤਾ ਕਿ ਭੁਲੇਖੇ ਪਰਪੱਕ ਹੀ ਹੋ ਗਏ। ਉਨ੍ਹਾਂ ਉਲਥਾ ਕਰਦੇ ਹੋਏ ਲਿਖਿਆ, "ਕਈ ਇਕ ਤਕਲੀਫ਼ਾਂ ਵਿਚ ਗੁਰੂ ਨੇ ਆਪਣੇ ਆਪ ਨੂੰ ਫਸਾ ਲਿਆ। ਉਨ੍ਹਾਂ ਵਿਚ ਇਕ ਇਹ ਸੀ ਕਿ ਪੇਸ਼ਗੀ ਰਕਮ ਜੋ ਬਾਦਸ਼ਾਹ ਵੱਲੋਂ ਸਿਪਾਹੀਆਂ ਨੂੰ ਵੰਡਣ ਲਈ ਦਿੱਤੀ ਗਈ, ਉਸ ਨੇ ਆਪਣੇ ਉੱਤੇ ਖ਼ਰਚ ਕਰ ਲਈ।" ਇਕ ਹੋਰ, "ਉਸ ਨੇ ਆਪਣੇ ਪਿਤਾ ਵਿਰੁੱਧ ਵੀ ਤਲਵਾਰ ਉਠਾਈ।" ਇਥੇ ਇਹ ਵੀ ਕਹਿਣਾ ਕਾਫ਼ੀ ਹੈ ਕਿ ਗੁਰੂ ਹਰਿਗੋਬਿੰਦ ਜੀ ਦੀ ਸ਼ਖ਼ਸੀਅਤ ਨਾਲ ਸਖ਼ਤ ਬੇਇਨਸਾਫ਼ੀ ਹੈ ਕਿ ਉਸ ਨੂੰ ਗਲਤ ਤਰਜਮਿਆਂ ਦਾ ਸ਼ਿਕਾਰ ਬਣਾਇਆ ਜਾਏ। ਉਪਰਲਾ ਅਰਥ ਕਿਸੇ ਵੀ ਭਾਵ ਵਿਚ ਨਹੀਂ ਨਿਕਲਦਾ। ਅਰਥ ਸਪੱਸ਼ਟ ਹਨ ਕਿ ਗੁਰੂ ਹਰਿਗੋਬਿੰਦ ਜੀ ਨੇ ਆਪਣੇ ਪਿਤਾ (ਗੁਰੂ ਅਰਜਨ) ਜੀ ਦੇ ਵੇਲੇ ਪ੍ਰਚਲਿਤ ਰਵਾਇਤਾਂ ਦੇ ਉਲਟ, ਕ੍ਰਿਪਾਨ ਵੀ ਪਹਿਨੀ। ਜੇ ਵਿਰੋਧ ਵਾਲੀ ਗੱਲ ਹੁੰਦੀ ਤਾਂ ਅਸਲ ਵਿਚ ਇਹ ਹੁੰਦਾ, "ਬਾ-ਮੁਕਾਬਲਾ ਪਿਦਰ ਸ਼ਮਸ਼ੀਰ ਬਸਤ।"

ਮੁਹਸਨ ਫ਼ਾਨੀ ਦਾ ਭਾਵ ਸੀ ਕਿ ਗੁਰੂ ਹਰਿਗੋਬਿੰਦ ਨੇ ਗੁਰੂ ਅਰਜਨ ਦੇ ਪੂਰਨਿਆਂ ਉੱਤੇ ਟੁਰਦੇ ਹੋਏ ਹੀ ਹੋਰ ਕੰਮਾਂ ਦੇ ਇਲਾਵਾ ਕ੍ਰਿਪਾਨਾਂ ਪਹਿਨੀਆਂ। ਮਹਿਮਾ ਪ੍ਰਕਾਸ਼ ਵਾਰਤਿਕ ਨੇ ਇਕ ਸਾਖੀ ਵੀ

ਲਿਖੀ ਹੈ ਕਿ ਜਦ ਸ਼ਸਤਰਬੱਧੀ, ਤੀਰ ਕਮਾਨ ਲਟਕਾਈ ਸ਼ਿਕਾਰ ਤੋਂ ਮੁੜਦੇ ਇਕ ਵਾਰੀ ਗੁਰੂ ਹਰਿਗੋਬਿੰਦ ਜੀ ਨੇ ਗੁਰੂ ਅਰਜਨ ਜੀ ਨੂੰ ਮੱਥਾ ਟੇਕਿਆ ਤਾਂ ਪੰਚਮ ਪਿਤਾ ਨੇ ਸੁਭਾਵਕ ਵਚਨ ਕੀਤੇ ਸਨ :

*ਇਸ ਘਰ ਨਾਲ ਤੁਰਕਾਂ ਦੀ ਬਣੇਗੀ ਨਹੀਂ।*
*ਤੇਜ ਬੇਸ਼ਕ ਤੁਰਕਾਂ ਦਾ ਬੜਾ ਹੈ ਪਰ ਆਪਨਾ।*
*ਤੇਜ ਭੋਗ ਕੇ ਹੀ ਆਪ ਹੀ ਸੀਤਲ ਹੋ ਜਾਣਗੇ।*
*ਆਪ ਜੀ ਨੂੰ ਕਿਸੇ ਦਾ ਭੈ ਨਹੀਂ। ਸਭ ਕੋਈ*
*ਭਗਤ ਕੇ ਲੋਗ, ਤੁਮਾਰੀ ਆਗਿਆ ਮੇ ਹੈ।*
*ਕੋਈ ਸ਼ਸਤ੍ਰ ਤੁਮਾਰੇ ਨਿਕਟ ਨਹੀਂ ਆਵੇਗਾ।*
*ਜੋ ਆਏਗਾ ਸੋ ਨਵਿਰਤ ਹੋ ਜਾਏਗਾ।*

ਇੰਦੂ ਭੂਸ਼ਨ ਬੈਨਰਜੀ ਨੇ ਵੀ ਇਸ ਗੱਲ ਨੂੰ ਦੁਹਰਾਇਆ ਹੈ, "ਗੁਰੂ ਅਰਜਨ ਜੀ ਨੇ ਬਹੁਤ ਪਹਿਲਾਂ ਦੇਖ ਲਿਆ ਸੀ ਤੇ ਗੁਰੂ ਹਰਿਗੋਬਿੰਦ ਨੇ ਮਹਿਸੂਸ ਕਰ ਲਿਆ ਸੀ ਕਿ ਬਗ਼ੈਰ ਸ਼ਸਤਰਾਂ ਦੇ ਸਿੱਖ ਕੌਮ ਅਤੇ ਜੱਥੇਬੰਦੀ ਦਾ ਬਚਣਾ ਮੁਸ਼ਕਿਲ ਹੈ।"

ਭਾਈ ਗੁਰਦਾਸ ਜੀ ਨੇ ਆਪਣੀ ਰਚੀ ਉਨਤਾਲੀਵੀਂ ਵਾਰ ਦੀ ਤੀਜੀ ਪਉੜੀ ਵਿਚ ਛੇਵੇਂ ਪਾਤਸ਼ਾਹ ਦੀ ਬਾਲ ਅਵਸਥਾ ਦਾ ਵਰਣਨ ਇਸ ਤਰ੍ਹਾਂ ਕੀਤਾ ਹੈ :

*ਦਸਤਗੀਰ ਹੁਇ ਪੰਜ ਪੀਰ ਹਰਿ ਗੁਰੂ ਹਰਿਗੋਬਿੰਦ ਅਤੋਲਾ।*
*ਦੀਨ ਦੁਨੀ ਦਾ ਪਾਤਸ਼ਾਹ ਪਾਤਸ਼ਾਹਾਂ ਪਾਤਸ਼ਾਹ ਅਤੋਲਾ।*
*ਪੰਜ ਪਿਆਲੇ ਅਜਰੁ ਜਰਿ ਹੁਇ ਮਸਤਾਨ ਸੁਜਾਨ ਵਿਚੋਲਾ।*
*ਤਰੀਆ ਚੜਿ ਜਿਣੀ ਪਰਮ ਤਤੁ ਛਿਅ ਵਰਤਾਰੇ ਕੋਲੋ ਕੋਲਾ।*
*ਛਿਅ ਦਰਸ਼ਨ ਛਿਆ ਪੀੜ੍ਹੀਆਂ ਇਕਸੁ ਦਰਸ਼ਨ ਅੰਦਰ ਗੋਲਾ।*
*ਜਤੀ ਸਤੀ ਸੰਤੋਖੀਆ ਸਿਧ ਨਾਥ ਅਵਤਾਰ ਵਿਰੋਲਾ।*
*ਗਿਆਰਹ ਰੁਦ ਸਮੁੰਦ੍ਰ ਵਿਚਿ ਮਰ ਜੀਵੇ ਤਿਸ ਰਤਨ ਅਮੋਲਾ।*
*ਬਾਰਾ ਸੋਲਾ ਮੇਲ ਕਰਿ ਵੀਹ ਇਕੀਹ ਚੜ੍ਹਾਉ ਹਿੰਡੋਲਾ।*
*ਅੰਤਰਜਾਮੀ ਬਾਲਾ ਭੋਲਾ। ੩।*

***ਗੱਦੀ ਤੇ ਬੈਠਣ ਵੇਲੇ ਗੁਰੂ ਹਰਿਗੋਬਿੰਦ ਜੀ ਦੇ ਉਪਦੇਸ਼ :*** ਗੁਰੂ ਨਾਨਕ ਜੀ ਦੇ ਨਿਕਟਵਰਤੀ ਬਾਬਾ ਬੁੱਢਾ ਜੀ ਨੇ ਆਗਿਆ ਅਨੁਸਾਰ ਦੋ ਤਲਵਾਰਾਂ ਪਹਿਨਾ ਦਿੱਤੀਆਂ। ਗੁਰੂ ਜੀ ਦਾ ਤੇਜ, ਉਸ ਸਮੇਂ ਸੂਰਜ ਵਾਂਙ ਚਮਕਦਾ ਸੀ। ਗੁਰੂ ਹਰਿਗੋਬਿੰਦ ਜੀ ਨੇ ਹੁਕਮ ਦਿੱਤਾ ਕਿ ਸੇਲੀ ਸੰਭਾਲ ਕੇ ਰਖ ਦਿੱਤੀ ਜਾਏ ਕਿਉਂਕਿ ਤਬਦੀਲ ਹੋਏ ਹਾਲਾਤ ਵਿਚ ਸੇਲੀ ਜਚਦੀ ਨਹੀਂ। "ਸੇਲੀ ਹੁਣ ਤਲਵਾਰ ਦਾ ਗਾਤਰਾ ਹੋਵੇਗੀ ਤੇ ਉਨ੍ਹਾਂ ਦੀ ਪਗੜੀ ਸ਼ਾਹੀ ਠਾਠ ਵਾਲੀ ਹੋਵੇਗੀ।" (Seli shall be a sword-belt, and I shall wear my turban with a royal aigrette).

(*ਮੈਕਸ ਆਰਥਰ ਮੈਕਾਲਿਫ*, ਪੰਨਾ 2, ਜਿਲਦ ਚੌਥੀ)

ਤਖ਼ਤਨਸ਼ੀਨੀ ਦੀ ਵਾਰ, ਦੋ ਢਾਡੀਆਂ ਅਬਦੁਲਾ ਤੇ ਨਥ ਮੱਲ, ਨੇ ਪੜ੍ਹੀ। ਅਬਦੁਲਾ ਬਾਰੇ ਸਿੱਖ ਇਤਿਹਾਸ ਨੇ ਲਿਖਿਆ ਹੈ ਕਿ ਜਦ ਉਹ ਵਾਰਾਂ ਗਾਂਦੇ ਸੀ ਤਾਂ ਕਾਇਰ ਵੀ ਜੰਗ ਵਿਚ ਜੂਝਣ ਲਈ ਉੱਠ ਖਲੋਂਦੇ ਸਨ, "ਐਸੇ ਰੰਗ ਢੰਗ ਸੋ ਉਚਰੈਂ, ਕਾਇਰ ਸੁਣ ਰਣ ਪਾਠੈਂ।" ਉਨ੍ਹਾਂ ਸਿੱਖਾਂ ਦੀ ਚੜ੍ਹਦੀ ਕਲਾ ਦਰਸਾਉਣ ਲਈ ਵਾਰ ਵਿਚ ਟਾਕਰਾ ਸਿੱਧਾ ਜਹਾਂਗੀਰ ਦੀ ਪਗੜੀ ਤੇ ਸ਼ਾਨ ਨਾਲ ਕੀਤਾ। ਇਹ ਵਾਰ ਇਸ ਗੱਲ ਦਾ ਪ੍ਰਗਟਾਵਾ ਹੈ ਕਿ ਗੁਰੂ ਹਰਿਗੋਬਿੰਦ ਨੇ ਡੋਲਦੇ ਹਿਰਦਿਆਂ ਨੂੰ ਸ਼ਾਂਤ

ਕਰ ਉਤਾਂਹ ਉਠਾ ਦਿੱਤਾ ਸੀ। ਵਾਰ ਦੀਆਂ ਪਉੜੀਆਂ ਹਨ :

*ਸੱਚਾ ਤਖ਼ਤ ਸੁਹਾਯੋ ਸ੍ਰੀ ਗੁਰ ਪਾਇਕੈ।*
*ਛਬ ਬਰਨੀ ਨਹਿ ਜਾਇ ਕਹੋ ਕਿਆ ਗਾਇਕੈ।*
*ਰਵਿ ਸਸਿ ਭਏ ਮਲੀਨ ਸੁ ਦਰਸ ਦਿਖਾਇਕੈ।*
*ਸ੍ਰੀ ਗੁਰੂ ਤਖ਼ਤ ਬਿਰਾਜੇ ਪ੍ਰਭੂ ਧਿਆਇਕੈ।*
*ਮੀਰ ਅਬਦੁਲ ਓ ਨਥਾ ਜਸ ਕਹੇ ਬਨਾਇਕੈ।*

— —

*ਦੋ ਤਲਵਾਰੀ ਬੱਧੀਆਂ, ਇਕ ਮੀਰੀ ਦੀ ਇਕ ਪੀਰੀ ਦੀ।*
*ਇਕ ਅਜ਼ਮਤ ਦੀ, ਇਕ ਰਾਜ ਦੀ, ਇਕ ਰਾਖੀ ਕਰੇ ਵਜ਼ੀਰ ਦੀ।*
*ਹਿਮਤ ਬਾਹਾਂ ਕੋਟ ਗੜ੍ਹ, ਦਰਵਾਜ਼ਾ ਬਲਖ਼ ਬਖ਼ੀਰ ਦੀ।*
*ਨਾਲ ਸਿਪਾਹੀ ਨੀਲ ਨਲ, ਮਾਰ ਦੁਸ਼ਟਾਂ ਕਰੇ ਤਗੀਰ ਜੀ।*
*ਪੱਗ ਤੇਰੀ ਕੀ ਜਹਾਂਗੀਰ ਦੀ।*

ਤਖ਼ਤਨਸ਼ੀਨੀ ਵੇਲੇ ਗੁਰੂ ਜੀ ਨੇ ਆਪਣੇ ਖਿਆਲਾਂ ਦਾ ਪ੍ਰਗਟਾਵਾ ਵੀ ਕੀਤਾ। ਉਨ੍ਹਾਂ ਜੁੜੀ ਸੰਗਤ ਨੂੰ ਕਿਹਾ, "ਅੱਜ ਤੋਂ ਮੇਰੀ ਪਿਆਰੀ ਭੇਟਾ ਚੰਗਾ ਸ਼ਸਤਰ ਤੇ ਚੰਗੀ ਜਵਾਨੀ ਹੋਵੇਗੀ। ਮੇਰੀ ਖ਼ੁਸ਼ੀ ਲੈਣੀ ਜੇ ਤਾਂ ਕਸਰਤਾਂ ਕਰੋ, ਘੁਲੋ, ਗੱਤਕੇ ਖੇਡੋ, ਸ਼ਿਕਾਰ ਖੇਡਣ ਲਈ ਜੰਗਲਾਂ ਵਿਚ ਜਾਓ, ਘੋੜੇ ਦੀ ਸਵਾਰੀ ਕਰੋ। ਕਮਜ਼ੋਰੀ ਇਕ ਕੌਮੀ ਗੁਨਾਹ ਹੈ ਜੋ ਕਿਸੇ ਨੂੰ ਵੀ ਖ਼ਿਮਾ ਨਹੀਂ ਕੀਤਾ ਜਾ ਸਕਦਾ। ਤੁਸੀਂ ਤਲਵਾਰ ਇਸ ਲਈ ਫੜਨੀ ਹੈ ਤੇ ਮੈਂ ਤਾਂ ਪਹਿਨੀ ਹੈ ਕਿ ਜ਼ਾਲਮ ਜ਼ੁਲਮ ਦੀ ਤਲਵਾਰ ਅੱਗੋਂ ਲਈ ਚਲਾਣੀ ਬੰਦ ਕਰ ਦੇਣ।"

"ਤੁਸੀਂ ਸਾਰੇ ਦੂਰੋਂ ਦੂਰੋਂ ਟੁਰ ਕੇ ਆਏ ਹੋ। ਤੁਹਾਡੀ ਤੇ ਮੇਰੀ ਹੀ ਨਹੀਂ ਸਾਰੇ ਸੰਸਾਰ ਦੀ, ਆਤਮਿਕ ਠੰਡ ਖੋਹ ਲਈ ਗਈ ਹੈ। ਜਿਤਨੀ ਦੇਰ ਤਕ ਇਹ ਬਾਬਰਬਾਣੀ ਨਹੀਂ ਮੁੱਕਦੀ, ਤਲਵਾਰ ਚਲਦੀ ਹੀ ਰਹੇਗੀ।"

"ਦਿਨ ਰਾਤ ਇਕ ਕਰ ਕੇ ਪਿੰਡਾਂ ਵਿਚ ਫਿਰੋ, ਭਾਂਬੜ ਮਚਾ ਦਿਓ। ਲੋਕਾਂ ਨੂੰ ਆਖੋ ਕਿ ਤੁਹਾਡੀ ਜਵਾਨੀ ਦੀ ਲੋੜ ਹੈ। ਚੰਗੀ ਜਵਾਨੀ ਉਹ ਹੀ ਹੈ ਜੋ ਕੌਮ ਦੇ ਕੰਮ ਕਰਦਿਆਂ ਚੜ੍ਹੇ। ਸਾਨੂੰ ਪਵਿੱਤਰ ਹਿਰਦੇ ਤੇ ਸਵੱਛ ਦਿਮਾਗ਼ ਦੀ ਲੋੜ ਹੈ। 'ਪਹਿਲਾਂ ਮਰਨ ਕਬੂਲ' ਨੂੰ ਹਿਰਦੇ ਵਿਚ ਵਸਾਓ। ਮੌਤ ਦਾ ਡਰ ਸਾਨੂੰ ਇਸ ਲਈ ਲਗਦਾ ਹੈ, ਕਿਉਂਕਿ ਅਸੀਂ ਜੀਵਨ ਮਾਣਿਆ ਨਹੀਂ। ਘਬਰਾਹਟ ਇਸ ਲਈ ਹੁੰਦੀ ਹੈ, ਕਿਉਂਕਿ ਜੀਵਨ ਦਾ ਰਸ ਨਹੀਂ ਆਇਆ। ਭੈ ਇਸ ਲਈ ਪਹੁੰਦਾ ਹੈ, ਕਿਉਂਕਿ ਮੰਜ਼ਲ ਦੂਰ ਦਿਸਦੀ ਹੈ। ਮੌਤ ਨੂੰ ਵੰਗਾਰੋਗੇ ਤਾਂ ਮੌਤ ਨੱਸ ਜਾਏਗੀ। ਸਿਰ ਉੱਚਾ ਕਰਕੇ ਟੁਰਨਾ ਸਿਖੋਗੇ ਤਾਂ ਘਬਰਾਹਟ ਦੂਰ ਹੋ ਜਾਏਗੀ। ਟੁਰਣ ਦਾ ਨਿਸ਼ਚਾ ਕਰੋਗੇ ਤਾਂ ਮੰਜ਼ਲ ਛੁਟਿਆ ਜਾਏਗੀ। ਵਾਹਿਗੁਰੂ ਦਾ ਆਸਰਾ ਰਖੋਗੇ ਤਾਂ ਡਰ ਉੱਡ-ਪੁੱਡ ਜਾਣਗੇ। ਡਰ ਉਤਰ ਗਿਆ ਤਾਂ ਮੌਤ ਵੀ ਅਨੰਦ ਭਾਸੇਗੀ।"

ਗੁਰੂ ਜੀ ਨੇ ਤਕਰੀਰ ਜਾਰੀ ਰਖਦੇ ਹੋਏ ਫਰਮਾਇਆ, "ਤੁਸੀਂ ਇਹ ਨਾ ਸਮਝਿਓ ਜੋ ਤੁਸੀਂ ਥੋੜ੍ਹੇ ਹੋ। ਤੁਸੀਂ ਸਾਰੇ ਸੋਮੇ ਦੀ ਨਿਆਈਂ ਹੋ। ਸਾਰੇ ਦਰਿਆ ਸੋਮਿਆਂ ਵਿਚੋਂ ਹੀ ਨਿਕਲਦੇ ਹਨ, ਤੁਹਾਡੇ ਜਿਹੇ ਲੱਖਾਂ ਸੋਮੇ ਕੌਮ ਵਿਚ ਹਨ। ਜਦੋਂ ਤੁਸੀਂ ਇਕੱਠੇ ਹੋ ਕੇ ਵਗੋਗੇ ਤਾਂ ਇਕ ਹੜ੍ਹ ਆ ਜਾਏਗਾ। ਲੱਕੜ ਦੀ ਇਕ ਨਿਮਾਣੀ ਤੀਲੀ ਸਾਰੇ ਜੰਗਲ ਨੂੰ ਅੱਗ ਲਗਾ ਦਿੰਦੀ ਹੈ, ਤੁਸੀਂ ਤਾਂ ਭਲਾ ਇਨਸਾਨ ਹੋ ਅਤੇ ਇਨਸਾਨ ਵੀ ਉਹ, ਜਿਨ੍ਹਾਂ ਦਾ ਕਾਲਜਾ ਹੁਣੇ ਹੁਣੇ ਤੱਤੀਆਂ ਤਵੀਆਂ ਉੱਤੇ ਸਾੜਿਆ ਗਿਆ ਹੈ।"

ਕਵੀਆਂ ਨੂੰ ਸੰਬੋਧਨ ਕਰਦੇ ਹੋਏ ਕਿਹਾ, "ਵੇਖੋ, ਰੱਬ ਨੇ ਤੁਹਾਨੂੰ ਕਵਿਤਾ ਦੀ ਦਾਤ ਦਿੱਤੀ ਹੈ, ਤੁਸੀਂ ਕੌਮਾਂ ਦੀ ਉਸਾਰੀ ਵੇਲੇ ਇੱਟਾਂ ਦਾ ਕੰਮ ਕਰਦੇ ਆਏ ਹੋ। ਤੁਸੀਂ ਹੁਣ ਕੁਵੇਲੇ ਦੇ ਗੀਤਾਂ ਨੂੰ ਖ਼ਤਮ

ਕਰੋ ਤੇ ਕੌਮ ਨੂੰ ਟੋਇਆਂ ਵਿਚੋਂ ਬਾਹਰ ਕੱਢੋ। ਤੁਸੀਂ ਉਹ ਇਤਿਹਾਸ ਸੁਣਾਉ ਜੋ ਲੋਕਾਂ ਨੂੰ ਕਪੜਿਆਂ ਵਾਂਗੂ ਖੱਲਾਂ ਉਤਾਰਨ ਲਈ ਪ੍ਰੇਰ ਸਕੇ। ਪਤੰਗਿਆਂ ਵਾਂਗ ਕੌਮੀ ਪਰਵਾਨਿਆਂ ਵਿਚ ਧਰਮ ਦੀ ਬਲਦੀ ਸ਼ਮਾਂ ਉੱਤੇ ਸੜਨ ਦਾ ਚਾਅ ਆਵੇ। ਲਹੂ ਠੰਢਾ ਹੋ ਗਿਆ ਹੈ। ਸ਼ਹੀਦਾਂ ਦੀਆਂ ਕਹਾਣੀਆਂ ਦੇ ਭੱਠ ਤਪਾ ਦਿਉ ਤਾਂ ਕਿ ਇਹ ਖ਼ੂਨ ਖੋਲ ਸਕੇ, ਮੁੜ ਕੇ ਜਵਾਨੀ ਆਏ ਅਤੇ ਇਹ ਮਿਧਿਆ ਹੋਇਆ ਪੰਜਾਬ ਤੇ ਕੁਚਲੀ ਹੋਈ ਕੌਮ ਫਿਰ ਪੈਰਾਂ ਉੱਤੇ ਖੜ੍ਹੀ ਹੋ ਸਕੇ।"

ਢਾਡੀਆਂ ਨੂੰ ਗੁਰੂ ਜੀ ਨੇ ਆਖਿਆ, "ਹੁਣ ਲੋੜ ਹੈ, ਤੁਹਾਡੇ ਸਾਜ਼ਾਂ ਵਿਚੋਂ ਲਲਕਾਰਾਂ ਨਿਕਲਣ। ਤੁਹਾਡੀਆਂ ਸੁਰਾਂ ਕੌਮ ਨੂੰ ਵੰਗਾਰਣ। ਤੁਹਾਡੀ ਢੱਡ ਦੀ ਠੱਪ ਜਨਤਾ ਨੂੰ ਟੁੰਬ ਕੇ ਜਗਾਏ ਅਤੇ ਤੁਹਾਡੇ ਗਜ਼ ਦੇ ਘੁੰਗਰੂ ਕੁਰਬਾਨੀ ਲਈ ਦਿਲਾਂ ਵਿਚ ਚਾਅ ਪੈਦਾ ਕਰਨ।" ਤਾਰੀਖ਼-ਇ-ਪੰਜਾਬ ਦਾ ਲਿਖਾਰੀ ਲਿਖਦਾ ਹੈ ਕਿ ਗੁਰੂ ਹਰਿਗੋਬਿੰਦ ਜੀ ਨੇ ਸ਼ਸਤਰ ਇਕੱਠੇ ਕਰਨ ਬਾਰੇ ਦੂਰ ਨੇੜੇ ਦੇ ਸਾਰੇ ਸਿੱਖਾਂ ਨੂੰ ਹੁਕਮ ਜਾਰੀ ਕੀਤੇ ਅਤੇ ਬਚਨ ਕੀਤਾ ਕਿ ਜਿਹੜਾ ਸਿੱਖ ਚੰਗੇ ਘੋੜੇ ਤੇ ਹਥਿਆਰ ਭੇਟਾ ਕਰੇਗਾ, ਉਹ ਗੁਰੂ ਘਰ ਦੀਆਂ ਖ਼ੁਸ਼ੀਆਂ ਪ੍ਰਾਪਤ ਕਰੇਗਾ। ਇਸ ਤਰ੍ਹਾਂ ਗੁਰੂ ਜੀ ਪਾਸ ਬੇਅੰਤ ਘੋੜੇ ਅਤੇ ਅਸਲਾ ਖ਼ਾਨੇ ਵਿਚ ਚੰਗੇ ਸ਼ਸਤਰ ਜਮ੍ਹਾ ਹੋ ਗਏ। ਗੱਲ ਕੀ, ਗੁਰੂ ਪਾਤਸ਼ਾਹ ਨੇ ਕੌਮ ਦੇ ਹਰ ਅੰਗ ਨੂੰ ਟੁੰਬਿਆਂ, ਝੰਜੋੜਿਆ ਅਤੇ ਸਾਵਧਾਨ ਕੀਤਾ। ਸੁੱਤੀਆਂ ਸ਼ਕਤੀਆਂ ਜਗਾਈਆਂ।

***ਨਿੱਤ ਪ੍ਰੋਗਰਾਮ ਵਿਚ ਤਬਦੀਲੀਆਂ :*** ਦਿਨਾਂ ਵਿਚ ਹੀ ਇਹ ਪ੍ਰੋਗਰਾਮ ਘਰ ਘਰ ਪੁੱਜ ਗਿਆ। ਕੁਝ ਦੇਖੀਆਂ ਨੇ ਪਹੁੰਚਾਇਆ ਤੇ ਕੁਝ ਪ੍ਰਚਾਰਕਾਂ ਨੇ। ਲੋਕ ਹੁਣ ਭੇਟਾ ਵੀ ਸ਼ਸਤਰ, ਘੋੜੇ ਤੇ ਹੋਰ ਜੰਗੀ ਸਾਮਾਨ ਲਿਆਉਣ ਲੱਗੇ। ਹੱਥਾਂ ਦੇ ਹਥਿਆਰ ਵੀ ਭੇਟ ਹੋਣ ਲੱਗੇ। ਰੋਜ਼ ਸਵੇਰੇ, ਸ਼ਾਮ ਦੀਵਾਨ ਲਗਦੇ। ਨਿੱਤ ਦੇ ਕੀਰਤਨ ਉਪਰੰਤ ਹਰਿਮੰਦਰ ਸਾਹਿਬ ਸਾਹਮਣੇ ਹੀ ਜੰਗੀ ਮਸ਼ਕਾਂ ਹੋਣ ਲਗ ਪਈਆਂ। ਵਾਰਾਂ ਨੂੰ ਜੰਗੀ ਧੁਨੀਆਂ ਉੱਤੇ ਗਾਉਣ ਦੀ ਪਰਪਾਟੀ ਵੀ ਪਾ ਦਿੱਤੀ। ਗੁਰੂ ਗ੍ਰੰਥ ਸਾਹਿਬ ਵਿਚ ਆਈਆਂ ਕੁਝ ਵਾਰਾਂ ਦੀ ਧੁਨੀ ਵੀ ਬਣਾਈ। ਜੋਸ਼ ਭਰਨ ਲਈ ਹੋਰ ਵਾਰਾਂ ਲਿਖਵਾਈਆਂ। ਢੱਡ ਨੂੰ ਪਹਿਲ ਦਿੱਤੀ ਗਈ। ਆਤਮਿਕ ਗਿਆਨ ਦੇ ਨਾਲ ਨਾਲ, ਖੜਗ ਵੀ ਚਮਕਣ ਲੱਗੀ। ਗੁਰੂ ਨਾਨਕ ਜੀ ਨੇ ਪਰਮਾਤਮਾ ਤਕ ਇਹ ਗਿਲਾ ਕੀਤਾ ਸੀ ਕਿ "ਕੋਈ ਤਕੜਾ ਸ਼ੇਰ ਗਾਵਾਂ ਦੇ ਵੱਗ ਉੱਤੇ ਪਵੇ ਤਾਂ ਮਾਲਿਕ ਦਾ ਕੰਮ ਹੈ ਰੱਖਿਆ ਕਰੇ", ਗੁਰੂ, ਮਾਲਿਕ ਬਣ ਕੇ ਹੀ ਆਇਆ। ਗਾਈਆਂ, ਸਕਤਾ, ਸ਼ਕਤੀ ਵਾਲੀਆਂ ਬਣਨ ਲਗੀਆਂ। ਗਾਈਆਂ ਦੇ ਵੱਗ ਮੁੱਕਣ ਲੱਗੇ। ਪ੍ਰੇਮ ਦੇ ਚਾਅ ਲਈ ਯਾਰ ਦੀ ਗਲੀ ਮੁਰਦੀ ਸਿਰ ਤਲੀ ਆਉਣੇ ਸ਼ੁਰੂ ਹੋ ਗਏ।

ਵਾਰਾਂ ਨੇ ਜੀਵਨ-ਕਾਂਬਾ ਛੇੜ ਦਿੱਤਾ। ਯੁੱਧ-ਕਾਵ (ਵਾਰਾਂ) ਨਾਲ ਖ਼ੂਨ ਗਰਮ ਹੋਣ ਲੱਗੇ। ਗੁਰੂ ਹਰਿਗੋਬਿੰਦ ਜੀ ਨੇ ਵਾਰਾਂ ਨੂੰ ਖ਼ਾਸ ਮਹਾਨਤਾ ਦਿੱਤੀ। ਇਹ ਮਹਾਨਤਾ ਦੇਣਾ ਹੀ ਉਸ ਪਹਿਲੀ ਚਲਦੀ ਰਫ਼ਤਾਰ ਨੂੰ ਤੇਜ਼ ਕਰਨਾ ਸੀ, ਜਿਸ ਨੂੰ ਟਰੰਪ ਜਿਹੇ ਲਿਖਾਰੀਆਂ ਨੇ ਕਾਹਲੀ ਨਾਲ 'ਮੋੜ' (ਟਰਨਿੰਗ ਪੁਆਇੰਟ) ਆਖਿਆ। ਵਾਰਾਂ ਨੂੰ ਗਾਉਣ ਵਿਚ ਇਤਨੀ ਤਬਦੀਲੀ ਕੀਤੀ ਕਿ ਉਹ ਹੀ, ਆਸਾ ਦੀ ਵਾਰ, ਜਿਸ ਦਾ ਕੀਰਤਨ ਰਬਾਬੀ ਹਰਿਮੰਦਰ ਸਾਹਿਬ ਵਿਚ ਕਰਦੇ ਸਨ, ਉਸੇ ਵਾਰ ਨੂੰ 'ਟੁੰਡੇ ਅਸਰਾਜੇ ਦੀ ਧੁਨੀ' ਨਾਲ ਢੱਡ ਨਾਲ ਗਾਉਣ ਦਾ ਹੁਕਮ ਦਿੱਤਾ। ਇਹ ਦੋ ਵਾਰਾਂ ਕਿਸ ਲਈ? ਇਕ ਆਤਮਿਕ ਰੰਗ ਵਿਚ ਰੰਗਦੀ ਸੀ, ਦੂਜੀ ਜੋਸ਼ ਉਭਾਰਦੀ ਸੀ। ਧਰਮ ਦੀ ਰਾਖੀ ਲਈ ਸਿਆਸਤ ਜਨਮ ਲੈ ਰਹੀ ਸੀ। ਭਾਈ ਗੁਰਦਾਸ ਜੀ ਦੇ ਹੀ ਸ਼ਬਦਾਂ ਵਿਚ "ਧਰਮ ਖੇਤੀ ਦੀ ਰਾਖੀ ਲਈ ਵਾੜ ਲਗਾਈ ਜਾ ਰਹੀ ਸੀ, ਮਜ਼ਹਬੀ ਬਾਗ਼ ਦੀ ਹਿਫ਼ਾਜ਼ਤ ਲਈ ਕਿੱਕਰ ਲਗਾਏ ਜਾ ਰਹੇ ਸਨ।"

*ਖੇਤੀ ਵਾੜ ਸੁ ਢਿੰਗਰੀ, ਕਿਕਰ ਆਸ ਪਾਸ ਜਿਉਂ ਬਾਗੈ।*

***ਕੁਝ ਰੁਕਾਵਟਾਂ ਤੇ ਭੁਲੇਖੇ :*** ਇਹ ਕੁਸ਼ਤੀਆਂ, ਨੇਜ਼ੇਬਾਜ਼ੀ, ਨਕਲੀ ਜੰਗਾਂ ਤੇ ਹਥਿਆਰ ਦੇਖ ਕੇ ਕਈ ਸਿੱਖਾਂ ਨੇ ਵੀ ਸ਼ੰਕੇ ਪ੍ਰਗਟ ਕਰਨੇ ਆਰੰਭ ਕਰ ਦਿੱਤੇ। ਗੁਰੂ ਜੀ ਦੇ ਨਿੱਤ ਦੇ ਕੰਮਾਂ ਨੂੰ ਪਹਿਲਾਂ

ਹੈਰਾਨੀ ਨਾਲ ਦੇਖਦੇ ਰਹੇ ਤੇ ਫਿਰ ਉਸ ਦੇ ਉਲਟ ਕਹਿਣ ਵੀ ਲੱਗ ਪਏ। ਕਈਆਂ ਨੇ ਆਖਣਾ ਵੀ ਸ਼ੁਰੂ ਕਰ ਦਿੱਤਾ ਕਿ ਗੁਰੂ ਹਰਿਗੋਬਿੰਦ ਨੇ ਗੁਰੂ ਨਾਨਕ ਜੀ ਵਾਲਾ ਰਾਹ ਛੱਡ ਦਿੱਤਾ ਹੈ। ਇਹ ਇਕ ਐਸਾ ਭੁਲੇਖਾ ਹੈ ਜੋ ਅਜੇ ਤਕ ਨਹੀਂ ਨਿਕਲਿਆ। ਇਸ ਭੁਲੇਖੇ ਦਾ ਸ਼ਿਕਾਰ ਹੋ, ਵੀਹਵੀਂ ਸਦੀ ਦੇ ਵਿਦਵਾਨ ਇਤਿਹਾਸਕਾਰ, ਸਰ ਜਾਦੂਨਾਥ ਸਰਕਾਰ ਨੇ ਲਿਖਿਆ, "ਗੁਰੂ ਨਾਨਕ ਜੀ ਦੀ ਫ਼ਕੀਰੀ ਦਾ ਸੀਤਲ ਸੋਮਾ ਫ਼ੌਜੀ ਛਾਉਣੀ ਦੇ ਮਾਰੂਥਲ ਵਿਚ ਜਾ ਕੇ ਸੁੱਕ ਗਿਆ।" ਜਾਦੂਨਾਥ ਇਹ ਨਾ ਜਾਣ ਸਕੇ ਕਿ ਜੇ ਗੁਰੂ ਹਰਿਗੋਬਿੰਦ ਜੀ ਤਲਵਾਰਾਂ ਨਾ ਪਹਿਨਦੇ, ਫ਼ੌਜੀ ਛਾਉਣੀ ਨਾ ਬੰਨ੍ਹਦੇ, ਕਿਲ੍ਹੇਬੰਦੀ ਨਾ ਬਣਾਉਂਦੇ, ਪਨਾਹਗਾਵਾਂ ਨ ਉਸਾਰਦੇ ਤਾਂ ਇਹ ਸੋਮਾ ੧੬੦੬ ਈ. ਦੀ ੩੦ ਮਈ ਬਾਅਦ ਵਗਣਾ ਹੀ ਨਹੀਂ ਸੀ। ਜੇ ਵਗਦਾ ਵੀ ਰਹਿੰਦਾ ਤਾਂ ਇਸ ਦੀ ਇਤਿਹਾਸ ਵਿਚ ਕੋਈ ਖ਼ਾਸ ਕਦਰ ਨਹੀਂ ਹੋਣੀ ਸੀ। ਇਹ ਤਲਵਾਰਾਂ ਤਾਂ ਸਗੋਂ ਮਾਰੂਥਲ ਵਿਚ ਉਤਸ਼ਾਹ ਦਾ ਜਲ ਬਣ ਆਈਆਂ। ਜਨਤਾ ਨੂੰ ਪਹਿਲੀ ਵਾਰ ਉਤਸ਼ਾਹ ਦੀ ਝਲਕ ਦਿੱਸੀ। ਸਹੀ ਅਰਥਾਂ ਵਿਚ ਗੁਰੂ ਨਾਨਕ ਦਾ ਘਰ ਨਿਥਾਵਿਆਂ ਦੀ ਥਾਂ, ਨਿਓਟਿਆਂ ਦੀ ਓਟ, ਨਿਆਸਰਿਆਂ ਦਾ ਆਸਰਾ, ਨਿਧਿਰਿਆਂ ਦੀ ਧਿਰ, ਬਣ ਗਿਆ। ਧਰਮ ਦੀ ਰੱਖਿਆ ਲਈ ਇਹ ਕਦਮ ਆਵੱਸ਼ਕ ਸੀ।

ਧਰਮ ਕੀ ਹੈ? ਗੁਰੂ ਨਾਨਕ ਸਾਹਿਬ ਦੇ ਕਥਨ ਅਨੁਸਾਰ 'ਧਰਮ ਸੱਚ ਹੈ'। ਧਰਮ ਹੈ ਸੱਚ ਨੂੰ ਦ੍ਰਿੜ੍ਹ ਕਰਨਾ। "ਏਕੋ ਧਰਮੁ ਦ੍ਰਿੜੈ ਸਚੁ ਕੋਈ।" ਧਰਮ ਸੱਚ ਨੂੰ ਹਿਰਦੇ ਤੇ ਸੰਸਾਰੀ ਤੌਰ ਤੇ ਅਮਲ ਵਿਚ ਧਾਰਨ ਕਰਨ ਨੂੰ ਕਿਹਾ ਜਾਂਦਾ ਹੈ। ਸੱਚ ਲਈ ਮਰਨਾ, ਸੱਚ ਲਈ ਬੋਲਣਾ, ਝੂਠ ਨੂੰ ਨਿੰਦਣਾ। ਧੱਕੇ ਵਿਰੁੱਧ ਆਵਾਜ਼ ਉਠਾਣੀ, ਧੱਕਾ ਭਾਵੇਂ ਧਰਮ ਦੇ ਠੇਕੇਦਾਰਾਂ ਵੱਲੋਂ ਹੋਵੇ, ਭਾਵੇਂ ਅਮੀਰ ਦਾ ਗਰੀਬ ਉੱਤੇ ਹੋਵੇ; ਰਾਜੇ ਦਾ ਪਰਜਾ ਉੱਤੇ ਜਾਂ ਇਕ ਜਾਤੀ ਦਾ ਦੂਜੀ ਜਾਤੀ ਉੱਤੇ। ਇਹ ਸਭ ਸਿੱਖੀ ਮੁਤਾਬਕ ਧਰਮ ਹੈ।

ਸਿਆਸਤ ਕੀ ਹੈ? ਰਾਜਨੀਤੀਵਾਨਾਂ ਦੇ ਕਹਿਣ ਅਨੁਸਾਰ ਮੋਟੇ ਸ਼ਬਦਾਂ ਵਿਚ ਰਾਜ ਸੰਭਾਲਣ ਨੂੰ ਕਹਿੰਦੇ ਹਨ ਜਾਂ ਰਾਜ ਕਿਹੋ ਜਿਹਾ ਸੀ, ਕਿਹੋ ਜਿਹਾ ਹੈ ਤੇ ਕਿਹੋ ਜਿਹਾ ਚਾਹੀਦਾ ਹੈ। ਦੂਜੇ ਅਰਥਾਂ ਵਿਚ ਮਾੜੇ ਰਾਜ ਦੇ ਵਿਰੁੱਧ ਆਵਾਜ਼ ਉਠਾਣੀ ਤਾਂ ਕਿ ਚੰਗਾ ਰਾਜ ਆ ਜਾਏ। ਵਧੀਕੀਆਂ ਤੋਂ ਬਚਣਾ ਤੇ ਲੋਕਾਂ ਨੂੰ ਬਚਣ ਲਈ ਪ੍ਰੇਰਣਾ ਕਰਨੀ, ਧੱਕੇ ਦੇ ਖ਼ਿਲਾਫ਼ ਆਵਾਜ਼ ਉਠਾਉਣੀ, ਸੱਚ ਲਈ ਬੋਲਣਾ ਤੇ ਸੱਚੀ ਗੱਲ ਕਹਿੰਦਿਆਂ ਕਦੀ ਵੀ ਨਾ ਹਟਣਾ, ਭਾਵੇਂ ਲੱਖ ਤਸੀਹੇ ਸਹਿਣੇ ਪੈਣ।

ਸੋ ਦੇਖਿਆ ਜਾ ਸਕਦਾ ਹੈ, ਧਰਮ ਹੈ ਸੱਚ ਨੂੰ ਦ੍ਰਿੜ੍ਹ ਕਰਕੇ ਸੱਚ ਪ੍ਰਚਾਰਨਾ। ਸਿਆਸਤ ਹੈ ਝੂਠ ਤੇ ਬੇਇਨਸਾਫੀ ਦੂਰ ਕਰ ਕੇ ਸੱਚ, ਇਨਸਾਫ਼ ਤੇ ਧੱਕੇ ਦੇ ਖ਼ਿਲਾਫ਼ ਅੰਦੋਲਨ ਕਰਨਾ। ਧਰਮ ਦਾ ਉਦੇਸ਼ ਹੈ ਪਰਸਪਰ ਪਿਆਰ ਪੈਦਾ ਕਰਨਾ। ਸਿਆਸਤ ਹੈ ਚੰਗੇ ਖ਼ਿਆਲਾਂ ਵਾਲੇ ਲੋਕੀ ਪੈਦਾ ਕਰਨੇ ਤੇ ਉਨ੍ਹਾਂ ਦੇ ਹੱਥ ਰਾਜ-ਪ੍ਰਬੰਧ ਦੇਣਾ। ਗੱਲ ਕੀ, ਧਰਮ ਵੀ ਹੈ ਪਾਖੰਡ ਦੇ ਖ਼ਿਲਾਫ਼ ਬੋਲਣਾ ਤੇ ਸਿਆਸਤ ਵੀ ਹੈ ਜਬਰ ਦੇ ਵਿਰੁੱਧ ਉੱਠਣਾ। ਸੋ ਦੋਹਾਂ ਦਾ ਪਰਸਪਰ ਮੇਲ ਹੈ, ਵਿਰੋਧ ਨਹੀਂ। ਇਹ ਵੱਖ ਵੱਖ ਨਹੀਂ ਕੀਤੇ ਜਾ ਸਕਦੇ।

ਗੁਰੂ ਨਾਨਕ ਜੀ ਨੇ 'ਧਰਮ ਤੇ ਸਿਆਸਤ' ਬਾਰੇ ਸੰਸਾਰ ਨੂੰ ਐਸਾ ਹੀ ਆਸ਼ਾ ਦਿੱਤਾ ਸੀ। ਇਹ ਸੱਚ ਹੈ ਕਿ ਇਹ ਵਿਚਾਰਧਾਰਾ ਪ੍ਰਚਲਿਤ ਪ੍ਰਣਾਲੀ ਵਿਚ ਇਕ ਕ੍ਰਾਂਤੀ ਸੀ। ਪਹਿਲਾਂ ਲੋਕੀ ਇਸ ਖ਼ਿਆਲ ਵੱਲੋਂ ਅਵੇਸਲੇ ਸਨ। ਲੋਕੀ ਇਹ ਨਾ ਜਾਣ ਸਕੇ ਕਿ ਕਿਸ ਤਰ੍ਹਾਂ ਉਨ੍ਹਾਂ ਦੀ ਤਹਜ਼ੀਬ ਨੂੰ ਕੋਈ ਦੂਜਾ ਧਰਮ ਹੱਥ ਵਿਚ ਸਿਆਸੀ ਤਾਕਤ ਲੈ ਕੁਚਲ ਰਿਹਾ ਹੈ। ਗੁਰੂ ਨਾਨਕ ਦੇਵ ਜੀ ਨੇ ਸਭ ਕੁਝ ਸਮਝਿਆ ਤੇ ਸਾਨੂੰ ਸਮਝਾਇਆ। ਆਪ ਨੇ ਦੱਸਿਆ ਕਿ ਚੋਟਾਂ ਸਦਾ 'ਗੁਲਾਮ' ਧਰਮ ਉੱਤੇ ਪੈਂਦੀਆਂ ਰਹਿੰਦੀਆਂ ਹਨ। ਇਸ ਖ਼ਿਆਲ ਨੂੰ ਹੀ ਗੁਰੂ ਨਾਨਕ ਦੇਵ ਜੀ ਨੇ ਆਸਾ ਦੀ ਵਾਰ ਵਿਚ ਸਪੱਸ਼ਟ ਕੀਤਾ ਸੀ। ਗੁਰੂ ਜੀ ਨੇ ਫ਼ਰਮਾਇਆ ਹੈ ਕਿ ਜੇ ਰਾਜਸੀ ਤਾਕਤ ਕਿਸੇ ਧਰਮ ਤੇ ਤਹਜ਼ੀਬ ਦੇ ਵਿਰੁੱਧ

ਹੋਵੇ ਤਾਂ ਬਹੁਤ ਭਾਰੀ ਨੁਕਸਾਨ ਗ਼ੁਲਾਮ ਤਹਜ਼ੀਬ ਦੇ ਧਰਮ ਨੂੰ ਹੁੰਦਾ ਹੈ। ਮਿਸਾਲ ਦਿੰਦੇ ਹੋਏ ਉਨ੍ਹਾਂ ਦੱਸਿਆ ਕਿ ਇਕ ਬ੍ਰਾਹਮਣ ਆਪਣੀ ਗਊ ਨੂੰ ਨਾਲ ਲੈ ਕੇ ਨਦੀ ਪਾਰ ਕਰਾਉਣਾ ਚਾਹੁੰਦਾ ਹੈ। ਉਸ ਨਦੀ ਉੱਤੇ ਮਹਿਸੂਲੀਆ ਹਿੰਦੂ ਹੈ, ਉਹ ਹਿੰਦੂ ਮਹਿਸੂਲੀਆ ਬ੍ਰਾਹਮਣ ਦੀ ਉਸ ਗਊ ਨੂੰ ਪਾਰ ਨਹੀਂ ਲੰਘਣ ਦਿੰਦਾ ਜਦ ਤਕ ਉਹ ਹਕੂਮਤ ਵੱਲੋਂ ਲਗਾਇਆ ਹੋਇਆ ਮਸੂਲ ਨਾ ਦੇਵੇ। ਬ੍ਰਾਹਮਣ ਝਗੜਾ ਕਰਦਾ ਹੈ ਅਤੇ ਕਹਿੰਦਾ ਹੈ, "ਇਸ ਗਊ ਨੂੰ ਤੂੰ ਮਾਤਾ ਕਹਿੰਦਾ ਹੈਂ, ਇਸੇ ਗਊ ਦੇ ਗੋਬਰ ਨਾਲ ਚੋਕਾ ਆਦਿ ਸੁੱਚਾ ਕਰਦਾ ਹੈਂ, ਫਿਰ ਇਸੇ ਗਊ ਕੋਲੋਂ ਇਕ ਰੁਪਿਆ ਟੈਕਸ (ਕਰ)! ਤਾਂ ਹਿੰਦੂ ਮਹਿਸੂਲੀਆ ਆਪਣੀ ਮਜਬੂਰੀ ਦੱਸਦਾ ਹੈ ਕਿ ਇਹ ਸਮੇਂ ਦੀ ਹਕੂਮਤ ਦਾ ਹੁਕਮ ਹੈ। ਗੁਰੂ ਨਾਨਕ ਦੇਵ ਜੀ ਉਸ ਮਜਬੂਰੀ ਦਾ ਜ਼ਿਕਰ ਕਰਦੇ ਹੋਏ ਆਸਾ ਦੀ ਵਾਰ ਵਿਚ ਕਹਿੰਦੇ :

*ਗਊ ਬ੍ਰਾਹਮਣ ਕਉ ਕਰ ਲਾਵਹੁ,*
*ਗੋਬਰ ਤਰਣ ਨ ਜਾਈ।*
*ਧੋਤੀ ਟਿਕਾ ਤੇ ਜਪ ਮਾਲੀ, ਧਾਨ ਮਲੇਛਾਂ ਖਾਈ।*
*ਅੰਤਰਿ ਪੂਜਾ, ਪੜਹਿ ਕਤੇਬਾ*
*ਸੰਜਮੁ ਤੁਰਕਾ ਭਾਈ।*
*ਛੋਡੀਲੇ ਪਾਖੰਡਾ।*

ਇਹ ਗਿਰਾਵਟ ਆਈ ਹੈ, ਸ਼ਕਤੀ ਦਾ ਹੱਥ ਵਿਚ ਨਾ ਹੋਣ ਕਾਰਣ। ਗੁਰੂ ਜੀ ਫਰਮਾਉਂਦੇ ਹਨ, "ਅੰਦਰ ਛੁੱਪ ਕੇ ਤਾਂ ਠਾਕਰ ਪੂਜਦੇ ਹੋ ਤੇ ਬਾਹਰ ਮੁਸਲਮਾਨਾਂ ਦੀ ਦੱਸੀ ਕਤੇਬਾਂ ਦੀ ਰਹਿਤ ਅਪਣਾਉਂਦੇ ਹੋ। ਜਿਨ੍ਹਾਂ ਨੂੰ ਮਲੇਛ ਕਹਿੰਦੇ ਹੋ ਉਨ੍ਹਾਂ ਦੀ ਰਹੁ-ਰੀਤੀ ਅਪਣਾ ਰਹੇ ਹੋ। ਇਸ ਤਰ੍ਹਾਂ ਸੱਭਿਅਤਾ ਕਿਵੇਂ ਬਚ ਜਾਏਗੀ।" ਇਹ ਹਾਸੋ-ਹੀਣੀ ਹਾਲਤ ਕਿਸ ਨੇ ਕੀਤੀ? ਉੱਤਰ ਮਿਲੇਗਾ ਸਮੇਂ ਦੀ ਹਕੂਮਤ ਨੇ, ਦੂਜੇ ਸ਼ਬਦਾਂ ਵਿਚ ਪਰਾਈ ਸਿਆਸਤ ਨੇ। ਜੇ ਹੋਰ ਗਹੁ ਨਾਲ ਦੇਖਿਆ ਜਾਏ ਤਾਂ ਪ੍ਰਗਟ ਹੋਵੇਗਾ ਕਿ ਅਧੀਨ ਦੀ ਸੱਭਿਅਤਾ ਰਾਜਸੀ ਤਾਕਤ ਵਾਲੇ ਦੀ ਸੱਭਿਅਤਾ ਨਾਲੋਂ ਵੱਖਰੀ ਰਹਿ ਹੀ ਨਹੀਂ ਸਕਦੀ। ਗੁਰੂ ਨਾਨਕ ਦੇਵ ਜੀ ਨੇ ਇਸ਼ਾਰਾ ਕੀਤਾ ਸੀ। ਗੁਰੂ ਅੰਗਦ ਦੇਵ ਜੀ, ਗੁਰੂ ਅਰਮਦਾਸ ਜੀ ਅਤੇ ਗੁਰੂ ਰਾਮਦਾਸ ਜੀ ਨੇ 'ਪਰਿ ਅਧੀਨ ਸੁਪਨੇ ਸੁਖ ਨਹੀ' ਦੇ ਆਸ਼ੇ ਨੂੰ ਸੰਗਤਾਂ ਵਿਚ ਦ੍ਰਿੜ੍ਹ ਕਰਾਇਆ। ਗੁਰੂ ਅਰਜਨ ਦੇਵ ਜੀ ਨੇ ਉਸੇ ਆਸ਼ੇ ਲਈ ਸ਼ਹੀਦੀ ਦਿੱਤੀ ਅਤੇ ਉਸ ਉੱਦੇਸ਼ ਦੀ ਪੂਰਤੀ ਲਈ ਗੁਰੂ ਹਰਿਗੋਬਿੰਦ ਜੀ ਨੇ ਤਲਵਾਰਾਂ ਪਹਿਨੀਆਂ।

ਸਿੱਖ ਗੁਰੂਆਂ ਵੱਲੋਂ ਰਾਜ ਜਾਂ ਰਾਜ-ਪ੍ਰਬੰਧ ਦੀ ਨੁਕਤਾਚੀਨੀ ਕਰਨਾ ਸੁਭਾਵਿਕ ਸੀ। ਸਤਿਗੁਰੂ ਸਿਆਸਤ ਨੂੰ ਧਰਮ ਦਾ ਅਟੁੱਟ ਅੰਗ ਸਮਝਦੇ ਤੇ ਪ੍ਰਚਾਰਦੇ ਸਨ। ਨਾਲ ਹੀ ਉਹ ਆਪਣੇ ਸਿੱਖਾਂ ਨੂੰ ਘਰਾਂ ਵਿਚ ਰਹਿ ਕੇ ਆਪਣੇ ਕੰਮ-ਕਾਜ ਕਰਦੇ ਹੋਏ ਗ੍ਰਹਿਸਤ ਵਿਚ ਰਹਿੰਦੇ, ਧਰਮ ਉੱਤੇ ਟੁਰਨ ਦੀ ਪ੍ਰੇਰਣਾ ਕਰ ਰਹੇ ਸਨ। ਕਿਰਤੀ ਲੋਕਾਂ ਦਾ ਵਾਸਤਾ ਸਦਾ ਰਾਜ ਤੇ ਰਾਜ ਦੇ ਕਰਮਚਾਰੀਆਂ ਨਾਲ ਪੈਣਾ ਹੋਇਆ। ਗੁਰੂ ਸਾਹਿਬਾਨ ਨੇ ਜੋ ਦੁੱਖ ਤੇ ਔਕੜਾਂ ਅਨੁਭਵ ਕੀਤੀਆਂ ਉਨ੍ਹਾਂ ਨੇ ਬਾਣੀ ਰਾਹੀਂ ਜਾਂ ਸਿੱਖਿਆਵਾਂ ਰਾਹੀਂ ਪ੍ਰਗਟ ਕੀਤੀਆਂ। ਹਕੂਮਤ ਵਿਰੁਧ ਆਪਣੇ ਵਿਚਾਰ ਉਨ੍ਹਾਂ ਬਿਨਾਂ ਡਰ ਤੇ ਸੰਕੋਚ ਪ੍ਰਗਟ ਕੀਤੇ। ਇਸੇ ਲਈ ਸਮਕਾਲੀ ਰਬਾਬੀਆਂ ਸਤਾ ਤੇ ਬਲਵੰਡ ਜੀ ਨੇ ਗੁਰੂ ਵਿਅਕਤੀ ਨੂੰ 'ਝਖੜ ਵਾਓ ਨ ਡੋਲਈ ਪਰਬਤ ਮੇਰਾਣੁ' ਆਖਿਆ। ਇਸੇ ਨੀਹ ਉੱਤੇ ਹੀ ਗੁਰੂ ਹਰਿਗੋਬਿੰਦ ਜੀ ਨੇ ਮੀਰੀ ਤੇ ਪੀਰੀ ਦਾ ਮਹਲ ਉਸਾਰਿਆ।

ਮੀਰੀ ਪੀਰੀ ਦੀਆਂ ਦੋ ਤਲਵਾਰਾਂ ਪਹਿਨਣ ਨੂੰ ਕਈ ਓਪਰੀ ਸਮਝ ਵਾਲਿਆਂ ਨੇ ਗੁਰੂ ਨਾਨਕ ਦੇ ਆਸ਼ੇ ਦੇ ਉਲਟ ਸਮਝਿਆ, ਪਰ ਇਤਿਹਾਸ ਦੱਸਦਾ ਹੈ ਕਿ ਗੁਰੂ ਹਰਿਗੋਬਿੰਦ ਜੀ ਵੀ ਉਸੇ ਬੂਟੇ ਨੂੰ ਹੀ ਸਿੰਜ ਰਹੇ ਸਨ ਜਿਸ ਨੂੰ ਗੁਰੂ ਨਾਨਕ ਦੇਵ ਜੀ ਨੇ ਬੀਜਿਆ ਸੀ। 'ਸੂਲੀ ਉਪਰ ਖੇਲਣਾ', 'ਸਿਰ

ਧਰ ਤਲੀ ਗਲੀ ਮੇਰੀ ਆਓ' ਤੇ 'ਸੀਸ ਥਢੈ ਕਰ ਬੈਸਣ ਦੀਜੈ' ਪੀਰੀ ਦੇ ਚਿੰਨ੍ਹ ਆਰੰਭ ਤੋਂ ਹੀ ਦੱਸੇ ਜਾ ਰਹੇ ਸਨ। ਗੁਰੂ ਹਰਿਗੋਬਿੰਦ ਜੀ ਨੇ ਤਾਂ ਸਿਰਫ਼ ਪ੍ਰਗਟ ਹੀ ਕੀਤੇ ਹਨ। ਭਾਈ ਗੁਰਦਾਸ ਨੇ ਸ਼ਿਰੋਮਣੀ ਸਿੱਖ ਭਗਤਾਂ ਦੇ ਨਾਵਾਂ ਸੰਬੰਧੀ ਇਕ ਵਾਰ ਲਿਖੀ ਹੈ। ਉਸੇ ਗਿਆਰਵੀਂ ਵਾਰ ਦਾ ਭਾਵ ਪ੍ਰਕਾਸ਼ਨੀ ਟੀਕਾ ਵਿਦਵਾਨ ਸ਼ਹੀਦ ਭਾਈ ਮਨੀ ਸਿੰਘ ਜੀ ਨੇ ਕੀਤਾ ਹੈ। ਉਸ ਟੀਕੇ ਵਿਚ ਗੁਰੂ ਅਰਜਨ ਦੇਵ ਜੀ ਦੇ ਸਮੇਂ ਦੀਆਂ ਹੋਈਆਂ ਇਕ ਦੋ ਘਟਨਾਵਾਂ ਵੱਲ ਧਿਆਨ ਦੇਣ ਨਾਲ ਇਹ ਪ੍ਰਗਟ ਹੋ ਜਾਏਗਾ ਕਿ ਗੁਰੂ ਹਰਿਗੋਬਿੰਦ ਜੀ ਤਾਂ ਪਾਏ ਹੋਏ ਪੂਰਨਿਆਂ ਉੱਤੇ ਲਿਖ ਰਹੇ ਸਨ। ਇਕ ਸਮੇਂ ਭਾਈ ਚੂਹੜ ਜੀ, ਜੋ ਚੰਗੇ ਸੂਰਮੇ ਸਨ, ਗੁਰੂ ਅਰਜਨ ਦੇਵ ਕੋਲ ਆਏ ਤੇ ਉਪਦੇਸ਼ ਮੰਗਿਆ। ਗੁਰੂ ਜੀ ਨੇ ਫ਼ੁਰਮਾਇਆ, "ਧਰਮ ਦਾ ਯੁੱਧ ਧਰਮ ਹੈ। ਜੋ ਗਰੀਬਾਂ ਨੂੰ ਰੰਵਣੇ, ਉਸ ਨਾਲ ਯੁੱਧ ਕਰਨਾ, ਕਲਿਆਨ ਹੋਵੇਗਾ।" ਇਸ ਤਰ੍ਹਾਂ ਇਕ ਥਾਵੇਂ ਹੋਰ ਗੁਰੂ ਅਰਜਨ ਜੀ ਭਾਈ ਸੀਗਾਰੂ ਤੇ ਭਾਈ ਜੈਤਾ ਜੀ ਨੂੰ ਕਹਿੰਦੇ ਹਨ, "ਅਸਾਂ ਜੋ ਸ਼ਸਤਰ ਪਕੜਨੇ ਹੈਨਿ, ਸੋ ਗੁਰੂ ਹਰਿਗੋਬਿੰਦ ਦਾ ਰੂਪ ਧਾਰ ਕਰ ਪਕੜਨੇ ਹੈਨਿ। ਸਮਾਂ ਕਲਜੁਗ ਦਾ ਵਰਤਣਾ ਹੈ, ਸ਼ਸਤਰ ਦੀ ਵਿਦਿਆ ਕਰ ਮੀਰ ਦੀ ਮੀਰੀ ਖਿੱਚ ਲੈਣੀ ਹੈ ਤੇ ਸ਼ਬਦ ਦੀ ਪ੍ਰੀਤੀ ਕਰ ਪੀਰ ਦੀ ਪੀਰੀ ਖਿੱਚ ਲੈਣੀ ਹੈ। ਤੁਸੀ ਛੇਵੀਂ ਪਾਤਸ਼ਾਹੀ ਦੇ ਹਜ਼ੂਰ ਰਹਿਣਾ।"

ਭਾਈ ਗੁਰਦਾਸ ਜੀ ਨੇ ਲੋਕਾਂ ਵਿਚ ਉਠ ਰਹੇ ਸ਼ੰਕਿਆਂ ਨੂੰ ਨਵਿਰਤ ਕਰਨ ਦਾ ਕੰਮ ਆਪਣੇ ਜ਼ਿੰਮੇ ਲਿਆ। ਭਾਈ ਗੁਰਦਾਸ ਜੀ ਨੇ ਦੋ-ਟੂਕ ਗੱਲਾਂ ਲਿਖੀਆਂ। ਉਨ੍ਹਾਂ ਸਮਝਾਇਆ ਕਿ ਇਹ ਕੋਈ ਤਬਦੀਲੀ ਨਹੀ ਹੋਈ, ਕੋਈ ਵੱਖਰੀ ਗੱਲ ਨਹੀ ਹੋਈ। ਕਦਮ ਉਹ ਹੀ ਹੈ, ਰਾਹ ਉਹ ਹੀ ਹੈ, ਸਿਰਫ਼ ਚਾਲ ਬਦਲੀ ਹੈ ਤੇ ਤਿੱਖੀ ਹੋਈ ਹੈ। ਗੁਰੂ ਅਰਜਨ ਜੀ ਨੇ ਕਾਇਆ ਪਲਟੀ ਹੈ ਤੇ ਗੁਰੂ ਹਰਿਗੋਬਿੰਦ ਬਣਿਆ ਹੈ। ਇਹ ਹੀ ਗੱਲ ਗੁਰੂ ਗੋਬਿੰਦ ਸਿੰਘ ਜੀ ਨੇ ਬਚਿੱਤਰ ਨਾਟਕ ਵਿਚ ਲਿਖੀ ਕਿ ਕੋਈ ਘੱਟ ਅਕਲ, ਸਾਧਾਰਣ ਬੁੱਧੀ ਵਾਲਾ ਗੁਰੂ ਸਾਹਿਬਾਨ ਦੀਆਂ ਜੋਤਾਂ ਨੂੰ ਵੱਖ ਵੱਖ ਸਮਝੇਗਾ। ਜਿਸ ਨੇ ਨੀਝ ਨਾਲ ਦੇਖਿਆ ਹੈ, ਉਹ ਜਾਣ ਜਾਏਗਾ ਕਿ ਕਿਸੇ ਗੁਰੂ ਵਿਅਕਤੀ ਦੇ ਪ੍ਰੋਗਰਾਮ ਵਿਚ ਕੋਈ ਅੰਤਰ ਨਹੀਂ :

*ਸ੍ਰੀ ਨਾਨਕ ਅੰਗਦ ਕਰ ਜਾਨਾ। ਅਮਰਦਾਸ ਅੰਗਦ ਪਹਿਚਾਨਾ।*
*ਅਮਰਦਾਸ ਰਾਮਦਾਸ ਕਹਾਯੋ। ਸਾਧਨ ਲਖਾ ਮੂੜ ਨ ਪਾਯੋ।*
*ਜਿਨ ਜਾਨਾ ਤਿਨ ਹੀ ਸਿਧ ਪਾਈ।*

ਭਾਈ ਗੁਰਦਾਸ ਜੀ ਨੇ ਚੋਬੀਵੀਂ ਵਾਰ ਵਿਚ ਲਿਖਿਆ :

*ਗੁਰੂ ਗੋਬਿੰਦ ਗੋਬਿੰਦ ਗੁਰ, ਹਰਿਗੋਬਿੰਦ ਸਦਾ ਵਿਗਸੰਦਾ।*
*ਗੁਰਮੁਖ ਮਾਰਗ ਚਲਣਾ, ਖੰਡੇ ਧਾਰ ਕਾਰ ਨਿਬਹੰਦਾ।*

ਅਤੇ ਸੰਗਤਾਂ ਪ੍ਰਤੀ ਕਿਹਾ ਕਿ ਸਿੱਖ ਨੂੰ ਹੰਸ ਵਾਂਗ ਮੋਤੀ ਹੀ ਚੁੱਗਣੇ ਚਾਹੀਦੇ ਹਨ। ਗੁਰੂ ਹਰਿਗੋਬਿੰਦ, ਗੁਰੂ ਅਰਜਨ ਤੇ ਉਸ ਤੋਂ ਪਹਿਲੇ ਗੁਰੂ ਸਾਹਿਬਾਨ ਵਾਲੀ ਹੀ ਕਾਰ ਨਿਬਾਹ ਰਿਹਾ ਹੈ ਤੇ ਪਿਉ ਦਾਦੇ ਦੇ ਦਿਖਾਏ ਤੇ ਪਾਏ ਹੋਏ ਰਾਹ ਉੱਤੇ ਟੁਰ ਰਿਹਾ ਹੈ :

*ਸਤਿਗੁਰ ਵੰਸੀ ਪਰਮ ਹੰਸ, ਗੁਰ ਸਿੱਖ ਹੰਸ ਵੰਸ ਨਿਬਹੰਦਾ।*
*ਪਿਉ ਦਾਦੇ ਦੇ ਰਾਹ ਚਲੰਦਾ।*

ਗੁਰੂ ਹਰਿਗੋਬਿੰਦ ਜੀ ਜਦ ਨਿੱਤ ਨੇਮ ਕਰਦੇ ਤਾਂ ਪਾਸ ਕਿਸੇ ਨੂੰ ਨਾ ਬੈਠਣ ਦਿੰਦੇ। 'ਭਜਨ ਸਮੇਂ ਕੋਈ ਨਿਕਟ ਨ ਆਵੈ' ਉਪਦੇਸ਼ ਕਰਦਿਆਂ ਕਹਿੰਦੇ ਸਨ ਕਿ ਸ਼ਬਦ ਦੀ ਬੇੜੀ ਚੜ੍ਹਿਆਂ ਹੀ ਭਵਸਾਗਰ ਪਾਰ ਹੋ ਸਕਦਾ ਹੈ, 'ਸ਼ਬਦ ਨਾਵ ਭਵਜਲ ਤਰੈ।"

ਭਾਈ ਗੁਰਦਾਸ ਜੀ ਨੇ ਉਠਾਏ ਗਏ, ਸ਼ੰਕਿਆਂ ਨੂੰ ਛੱਬੀਵੀਂ ਵਾਰ ਦੀ ਚੋਬੀਵੀਂ ਪਉੜੀ ਵਿਚ

ਇਸ ਤਰ੍ਹਾਂ ਨਵਿਰਤ ਕੀਤਾ ਹੈ :

*ਧਰਮ ਸਾਲ ਕਰ ਬਹੀਦਾ, ਇਕਤ ਥਾਂ ਨ ਟਿਕੈ ਟਿਕਾਯਾ।*
*ਪਾਤਸ਼ਾਹ ਘਰ ਆਂਵਦੇ, ਗੜ੍ਹ ਚੜ੍ਹਿਆ ਪਾਤਸ਼ਾਹ ਚੜ੍ਹਾਯਾ।*
*ਉਮਤ ਮਹਿਲ ਨ ਪਾਵਦੀ, ਨਠਾ ਫਿਰੈ ਨ ਡਰੇ ਡਰਾਯਾ।*
*ਮੰਜੀ ਬਹਿ ਸੰਤੋਖਦਾ, ਕੁਤੇ ਰਖ ਸ਼ਿਕਾਰ ਖਿਲਾਯਾ।*
*ਬਾਣੀ ਕਰ, ਸੁਣ ਗਾਂਵਦਾ, ਕਥੋ ਨ ਸੁਣੈ, ਗਾਵ ਸੁਣਾਯਾ।*
*ਸੇਵਕ ਪਾਸ ਨਾ ਰਖੀਅਨ, ਦੋਖੀ ਦੁਸ਼ਟ ਆਗੂ ਮੁਹਿ ਲਾਯਾ।*
*ਸਚ ਨ ਲੁਕੈ ਲੁਕਾਯਾ, ਚਰਨ ਕੰਵਲ ਸਿਖ ਲੁਭਾਯਾ।*
*ਅਜਰ ਜਰੈ ਨ ਆਪ ਜਣਾਯਾ॥ ੨੪ ॥ ੨੬ ॥*

ਭਾਈ ਸਾਹਿਬ ਸ਼ੰਕਿਆਂ ਦਾ ਵਰਣਨ ਕਰਨ ਉਪਰੰਤ ਲਿਖਦੇ ਹਨ ਕਿ "ਗੁਰਮਤ ਨੂੰ ਠੀਕ ਤਰ੍ਹਾਂ ਸਮਝਣ ਵਾਲੇ ਇਹੋ ਜਿਹੇ ਸਵਾਲ ਨਹੀਂ ਕਰਦੇ। ਉਹ ਤਾਂ ਕੋਤਕ ਦੇਖ ਕੇ ਹੋਰ ਸਰਧਾ ਵਿਚ ਜੁੜਦੇ ਹਨ। ਇਹ ਸ਼ੰਕੇ ਉਠਾਉਣ ਦਾ ਕੰਮ ਨਿਰੋਲ ਓਪਰੀ ਸਮਝ ਵਾਲੇ ਹੀ ਕਰ ਰਹੇ ਹਨ।" ਸਾਧਾਰਣ ਅਕਲ ਵਾਲੇ ਲੋਕੀ ਕਹਿੰਦੇ ਸੁਣੀਦੇ ਹਨ, "ਗੁਰੂ ਸਾਹਿਬਾਨ ਦਾ ਨੇਮ ਹੁੰਦਾ ਸੀ ਕਿ ਉਹ ਧਰਮਸਾਲ ਵਿਚ ਟਿਕ ਕੇ ਬੈਠਦੇ ਸਨ। ਇਹ (ਗੁਰੂ ਹਰਿਗੋਬਿੰਦ) ਇਕ ਥਾਂ ਥਾਵੇਂ ਟਿਕਾਇਆਂ ਨਹੀਂ ਟਿਕਦਾ। ਪਹਿਲੇ ਗੁਰੂ ਸਾਹਿਬਾਂ ਦੇ ਘਰ ਪਾਤਸ਼ਾਹ ਆਉਂਦੇ ਸਨ, ਇਸ ਨੂੰ ਪਾਤਸ਼ਾਹ ਵੱਲੋਂ ਗ੍ਰਿਫ਼ਤਾਰ ਕਰਨ ਦੀਆਂ ਵਿਉਂਤਾਂ ਹੋ ਰਹੀਆਂ ਹਨ। ਅੱਗੇ ਸਿੱਖ (ਆਸਾਨੀ ਨਾਲ) ਗੁਰੂ ਦੇ ਦਰਸ਼ਨ ਕਰ ਲੈਂਦੇ ਸਨ, ਹੁਣ ਗੁਰੂ ਨੂੰ ਲੱਭਣਾ ਕਠਿਨ ਹੈ, ਕਿਉਂਕਿ ਇਹ ਇਕ ਥਾਂ ਨਹੀਂ ਟਿਕਦਾ ਤੇ ਨੱਸਿਆ ਫਿਰਦਾ ਹੈ ਅਤੇ ਰਤਾ ਭਰ ਵੀ ਡਰ ਇਸ ਨੂੰ ਨਹੀਂ ਪਹੁੰਦਾ। ਅਗਲੇ ਸਤਿਗੁਰੂ ਜੀ ਇਕ ਥਾਂ ਟਿਕ ਕੇ ਜਗਤ ਨੂੰ ਤਸੱਲੀ ਦਾਨ ਦਿੰਦੇ ਸਨ, ਮੰਜੀਆਂ ਅਸਥਾਨ ਕਰਦੇ ਸਨ ਤੇ ਪ੍ਰਚਾਰ ਵੱਲ ਧਿਆਨ ਦਿੰਦੇ ਸਨ। ਇਹ ਤਸੱਲੀ ਦਾਨ ਦੀ ਥਾਂ ਯੁੱਧ ਕਰਨ ਲਈ ਆਖਦਾ ਹੈ, ਸ਼ਿਕਾਰ ਖੇਡਣ ਦੀ ਪ੍ਰੇਰਣਾ ਦਿੰਦਾ ਹੈ ਤੇ ਆਪ ਸ਼ਿਕਾਰ ਖੇਡਦਾ ਹੈ। ਪਹਿਲੇ ਸਤਿਗੁਰੂ ਬਾਣੀ ਰਚਦੇ, ਗਾਉਂਦੇ ਤੇ ਸੁਣਦੇ ਸਨ। ਪਰ ਇਸ ਨੇ ਨਾ ਬਾਣੀ ਰਚੀ ਹੈ, ਨਾ ਹੀ ਗਾਵਦਾ ਹੈ, ਸਗੋਂ ਢਡ ਨਾਲ ਬਾਣੀ ਸੁਣਾਉਂਦਾ ਹੈ। ਪਹਿਲੇ ਗੁਰੂ ਸਾਹਿਬਾਨ ਸੇਵਕਾਂ ਨੂੰ ਮਾਣ ਦਿੰਦੇ ਸਨ ਤੇ ਸੇਵਕ ਰਖਦੇ ਸਨ। ਇਹ (ਮੁਗ਼ਲ ਰਾਜ ਦੇ) ਦੋਖੀਆਂ, (ਉਨ੍ਹਾਂ ਦੀ ਨਜ਼ਰ ਵਿਚ) ਦੁਸ਼ਟਾਂ ਨੂੰ ਸਿਰਕੱਢ ਜਰਨੈਲ ਥਾਪ ਕੇ ਮਾਣ ਦਿੰਦਾ ਹੈ।" ਪਰ ਸੱਚੀ ਗੱਲ ਤਾਂ ਇਹ ਹੈ ਕਿ ਇਸ ਉਪਰਲੀ ਤਬਦੀਲੀ ਨਾਲ ਸੱਚ ਨੂੰ ਹੇਠੋਂ ਲੁਕਾਇਆ ਨਹੀਂ ਜਾ ਸਕਦਾ ਹੈ। ਸਿੱਖ ਭੰਵਰੇ ਵਾਂਗ ਹਨ, ਮਕਰੰਦ ਚੂਸਦੇ ਹਨ। ਬਾਹਰਲੀ ਸ਼ਕਲ ਨਾਲ ਉਨ੍ਹਾਂ ਦਾ ਕੋਈ ਵਾਸਤਾ ਨਹੀਂ, ਗੁਰੂ ਜੋ ਮਰਜ਼ੀ ਰੂਪ ਧਾਰਨ ਕਰੇ। ਉਹ ਓਹੀ ਘਰ ਹੈ ਜੋ ਪਹਿਲਾਂ ਸੀ। ਸਿੱਖ ਜਾਣਦੇ ਹਨ ਕਿ ਗੁਰੂ ਹਰਿਗੋਬਿੰਦ ਇਕ ਮੁਸ਼ਕਿਲ ਖੇਡ ਖੇਡ ਰਹੇ ਹਨ। ਉਹ ਆਪਾ ਮਿਟਾ ਕੇ ਸਿੱਖਾਂ ਨੂੰ ਮਜ਼ਬੂਤ ਕਰ ਰਹੇ ਹਨ। ਸਮਝਦਾਰ ਸਿੱਖ ਐਸੀ ਨੁਕਤਾਚੀਨੀ ਨਹੀਂ ਕਰਦੇ ਸਗੋਂ ਉਨ੍ਹਾਂ ਦੀ ਸ਼ਰਧਾ ਹੋਰ ਪਰਪੱਕ ਹੁੰਦੀ ਜਾ ਰਹੀ ਹੈ।

ਫਿਰ ਅਗਲੀਆਂ ਪਉੜੀਆਂ ਵਿਚ ਭਾਈ ਗੁਰਦਾਸ ਜੀ ਹਰ ਕੀਤੇ ਇਤਰਾਜ਼ ਦਾ ਢੁੱਕਵਾਂ ਉੱਤਰ ਦਿੰਦੇ ਹਨ। ਉਨ੍ਹਾਂ ਕਿਹਾ :

*ਖੇਤੀਵਾੜ ਸੁ ਢਿੰਗਰੀ, ਕਿੱਕਰ ਆਸ ਪਾਸ ਜਿਉਂ ਬਾਗੀ।*
*ਸਪ ਲਪੇਟੇ ਚੰਨਣੈ, ਬੂਹੇ ਜੰਦਾ ਕੁਤਾ ਜਾਗੀ।*
*ਕਵਲੈ ਕੰਡੇ ਜਾਣੀਅਨਿ, ਸਿਆਣਾ ਇਕ ਕੋਈ ਵਿਚ ਫਾਗੀ।*

ਜਿਵੇਂ ਖੇਤੀ ਦੀ ਰੱਖਿਆ ਲਈ ਢਿੰਗਰੀ ਦੀ ਵਾੜ ਦੀ ਲੋੜ ਹੈ। ਉਸੇ ਤਰ੍ਹਾਂ ਬਾਗ਼ ਨੂੰ ਸੁਰੱਖਿਅਤ ਰਖਣ ਲਈ ਕਿੱਕਰ ਦੀ ਜ਼ਰੂਰਤ ਹੈ। ਕੀਮਤੀ ਚੰਦਨ ਦੀ ਰੱਖਿਆ ਲਈ ਕੁਦਰਤ ਨੇ ਸੱਪ ਪੈਦਾ ਕੀਤੇ

ਹਨ। ਘਰ ਦੀ ਰਾਖੀ ਲਈ ਜੰਦਰਾ, ਕੁੱਤਾ ਜਾਂ ਚੌਕੀਦਾਰ ਹੁੰਦਾ ਹੈ। ਇਸੇ ਤਰ੍ਹਾਂ ਧਰਮ ਦੀ ਰੱਖਿਆ ਲਈ ਸਿਆਸਤ ਰੂਪੀ ਵਾੜ ਹੋਣੀ ਆਵੱਸ਼ਕ ਹੈ। ਇਹ ਸ਼ਕਤੀ ਰੂਪ ਵਾੜ ਨਾ ਹੋਵੇ ਤਾਂ ਕੇਵਲ ਰੂਪ ਧਰਮ ਤੇ ਬਾਗ਼ ਰੂਪੀ ਸਿੱਖੀ ਬਚਣੀ ਮੁਸ਼ਕਿਲ ਹੋ ਜਾਏ। ਗੁਰੂ ਹਰਿਗੋਬਿੰਦ ਨੇ ਸਿੱਖੀ ਮਜਬੂਤ ਕਰਨ ਲਈ ਹੀ ਇਹ ਉਪਾਉ ਕੀਤੇ ਹਨ। ਹੋਲੀ ਦੇ ਖਰੂਦ ਵਿਚ ਕੋਈ ਵਿਰਲਾ ਉਹ ਹੀ ਬਚਦਾ ਹੈ ਜੋ ਦੂਜਿਆਂ ਨਾਲ ਵਹਣ ਵਿਚ ਨਾ ਰੁੜ੍ਹੇ। ਗੁਰੂ ਹਰਿਗੋਬਿੰਦ 'ਇਕੋ ਇਕ ਹੈ', ਜੋ, ਆਪ ਢਹਿੰਦੇ ਵਹਿਣਾਂ ਵਿਚ ਨਹੀਂ ਰੁੜ੍ਹੇ ਤੇ ਜਿਨ੍ਹਾਂ ਇਸ ਖਰੂਦ ਨੂੰ ਮਿਟਾਉਣ ਦਾ ਯਤਨ ਕੀਤਾ ਹੈ।

ਭਾਈ ਗੁਰਦਾਸ ਜੀ ਨੇ ਇਹ ਵੀ ਸਮਝਾਇਆ ਕਿ ਜਬਰ ਵਿਰੁੱਧ ਤਲਵਾਰ ਉਠਾਉਣਾ ਧਰਮ ਹੈ। 'ਮੂਰਖ ਗੰਢਿ ਪਵੈ ਮੁਹਿ ਮਾਰ' ਗੁਰੂ ਨਾਨਕ ਜੀ ਦਾ ਫ਼ਰਮਾਨ ਹੈ। ਗੁਰੂ ਹਰਿਗੋਬਿੰਦ ਜੀ ਨਿਰੋਲ ਆਪਣਾ ਫ਼ਰਜ਼ ਨਿਭਾ ਰਹੇ ਹਨ। ਪ੍ਰਮਾਣ ਦਿੰਦੇ ਹੋਏ ਉਨ੍ਹਾਂ ਲਿਖਿਆ ਕਿ ਕਰੜੀ ਵਸਤੂ ਨੂੰ ਤੋੜਨ ਲਈ ਸਖ਼ਤ ਹੱਥਾਂ ਦੀ ਲੋੜ ਪੈਂਦੀ ਹੈ। ਖੂਹ ਵਿਚੋਂ ਪਾਣੀ ਕੱਢਣ ਲਈ ਡੋਲ ਨੂੰ ਰੱਸੀ ਨਾਲ ਬੰਨ੍ਹਣਾ ਹੀ ਪੈਂਦਾ ਹੈ। ਕਾਲੇ ਸੱਪ ਕੋਲੋਂ ਮਣੀ ਪ੍ਰਾਪਤ ਕਰਨ ਲਈ ਸੱਪ ਨੂੰ ਮਾਰਨਾ ਜ਼ਰੂਰੀ ਹੈ, ਕਿਉਂਜੋ ਸੱਪ ਹੱਸ ਕੇ ਮਣੀ ਦੇਣ ਲਈ ਕਦੇ ਤਿਆਰ ਨਹੀਂ ਹੋਵੇਗਾ। ਹਰਨ ਦੀ ਧੁੰਨੀ (ਨਾਭ) ਵਿਚੋਂ ਕਸਤੂਰੀ ਹਾਸਲ ਕਰਨ ਲਈ ਹਰਨ ਨੂੰ ਖ਼ਤਮ ਕਰਨਾ ਆਵੱਸ਼ਕ ਹੈ। ਤਿਲਾਂ ਵਿਚੋਂ ਬਗ਼ੈਰ ਘਾਣੀ ਪੀੜੇ ਤੇਲ ਨਹੀਂ ਨਿਕਲ ਸਕਦਾ। ਨਾਰੀਅਲ ਨੂੰ ਤੋੜੇ ਬਗ਼ੈਰ ਗਰੀ ਖਾਧੀ ਨਹੀਂ ਜਾ ਸਕਦੀ। ਇਸੇ ਤਰ੍ਹਾਂ ਧਰਮ ਨੂੰ ਬੇਮੁੱਖਾਂ ਤੇ ਜਾਬਰਾਂ ਤੋਂ ਬਚਾਉਣ ਲਈ ਲੋਹਾ ਲੈਣਾ ਜ਼ਰੂਰੀ ਬਣ ਜਾਂਦਾ ਹੈ। ਇਹ ਜੋ ਤਲਵਾਰ ਗੁਰੂ ਹਰਿਗੋਬਿੰਦ ਜੀ ਨੇ ਉਠਾਈ ਹੈ, ਧਰਮ ਦੀ ਰੱਖਿਆ ਲਈ ਹੈ :

*ਜਿਉਂ ਕਰ ਖੂਹਹੁ ਨਿਕਲੈ, ਗਲ ਬਧੈ ਪਾਣੀ।*<br>
*ਜਿਉਂ ਮਣਿ ਕਾਲੇ ਸਪ ਸਿਰ, ਹੱਸ ਦੇਇ ਨ ਜਾਣੀ।*<br>
*ਜਾਣ ਕਥੂਰੀ ਮਿਰਗ ਤਨ, ਮਰ ਮੁਕੈ ਆਣੀ।*<br>
*ਤੇਲ ਤਿਲਹੁ ਕਿਉਂ ਨਿਕਲੈ, ਵਿਣ ਪੀੜੇ ਘਾਣੀ।*<br>
*ਜਿਉਂ ਮੂੰਹ ਭੰਨੇ ਗਰੀ ਦੇ, ਨਲੀਏਰ ਨੀਸਾਣੀ।*<br>
*ਬੇਮੁਖਾਂ ਲੋਹਾ ਸਾਧੀਐ, ਵਗਦੀ ਵਾਦਾਣੀ।*

ਭਾਈ ਗੁਰਦਾਸ ਜੀ ਨੇ ਉਨ੍ਹਾਂ ਲੋਕਾਂ ਨੂੰ ਵੀ ਖਰੀਆਂ ਸੁਣਾਈਆਂ ਜੋ ਦਿੱਲੀ ਦੇ ਹਾਕਮਾਂ ਦੇ ਹੁਕਮ ਨੂੰ ਇਲਾਹੀ ਫ਼ੁਰਮਾਨ ਸਮਝਦੇ ਸਨ। ਮਨੁੱਖ ਨੂੰ 'ਬੰਦੇ ਦਾ ਬੰਦਾ' ਨਾ ਬਣਨ ਲਈ ਤਿਆਰ ਕੀਤਾ। 'ਬੰਦੇ ਦਾ ਬੰਦਾ' ਤਾਂ ਕਮਜ਼ੋਰ ਖ਼ੁਦਗਰਜ਼ ਤੇ ਖ਼ੁਸ਼ਾਮਦੀ ਹੀ ਬਣਦੇ ਹਨ। 'ਸਤਿਗੁਰ ਸਾਹਿਬ ਛੱਡ ਕੇ, ਮਨਮੁਖ ਹੋਏ ਬੰਦੇ ਦਾ ਬੰਦਾ।' ਭਾਈ ਗੁਰਦਾਸ ਜੀ ਨੇ ਉਨ੍ਹਾਂ ਚਾਕਰਾਂ ਉੱਤੇ ਵੀ ਭਾਰੀ ਚੋਟਾਂ ਕੀਤੀਆਂ ਜੋ ਇਹ ਸਮਝਦੇ ਸਨ ਕਿ ਬਾਦਸ਼ਾਹ ਦਾ ਸੇਵਕ ਬਣ ਕੇ ਮਰਨ ਨਾਲ ਬਹਿਸ਼ਤ ਤੇ ਖ਼ੁਸ਼ੀਆਂ ਮਿਲਦੀਆਂ ਸਨ। ਸਿੱਖ ਆਗੂ ਇਹ ਵਿਚਾਰ ਦੇਣ ਲਗ ਪਏ ਕਿ ਸਤਿਗੁਰ ਨੂੰ ਛੱਡ ਕੇ ਜਿਹੜੇ ਹੋਰ ਮਨੁੱਖਾਂ ਦੀ ਚਾਕਰੀ ਕਰਦੇ ਹਨ ਤੇ ਇਸ ਤਰ੍ਹਾਂ ਜੀਵਨ ਗੁਜ਼ਾਰਦੇ ਹਨ, ਉਨ੍ਹਾਂ ਦਾ ਜੀਵਨ ਸਫ਼ਲ ਜੀਵਨ ਨਹੀਂ ਆਖਿਆ ਜਾ ਸਕਦਾ। ਐਸੇ ਮਨੁੱਖਾਂ ਦੀ ਆਤਮਾ ਨੂੰ ਕਦੇ ਸ਼ਾਂਤੀ ਨਹੀਂ ਮਿਲੇਗੀ। ਆਮ ਜਨਤਾ ਨੂੰ ਭਾਈ ਗੁਰਦਾਸ ਜੀ ਨੇ ਟੁੰਬਿਆ ਤੇ ਕਿਹਾ, "ਤੁਸੀਂ ਆਪਣੇ ਆਪ ਨੂੰ ਚੁਰਾਸੀ ਲੱਖ ਜੂਨਾਂ ਨਾਲੋਂ ਉੱਤਮ ਸਮਝਦੇ ਹੋ, ਪਰ ਤੁਹਾਡੇ ਜਿਹੇ ਮਨੁੱਖਾਂ ਨਾਲੋਂ ਤਾਂ ਪਸ਼ੂ ਚੰਗੇ ਹਨ। ਪਸ਼ੂਆਂ ਦੇ ਦਿਮਾਗ਼ ਨਹੀਂ, ਉਹ ਬੇਸਮਝ ਹਨ ਪਰ ਤੁਸੀਂ ਤਾਂ ਅਕਲਾਂ ਵਾਲੇ ਹੋ ਕੇ ਭੀ ਪਸ਼ੂਆਂ ਨਾਲੋਂ ਵੱਧ ਗਿਰੇ ਹੋਏ ਕੰਮ ਕਰਦੇ ਹੋ। ਪਸ਼ੂ ਨੂੰ ਕਦੀ ਕਿਸੇ ਦੂਜੇ ਪਸ਼ੂ ਤੋਂ ਮੰਗਦਿਆਂ ਨਹੀਂ ਦੇਖਿਆ, ਨਾ ਪੰਛੀ ਇਕ ਪੰਛੀ ਦੇ ਗਿਰਦ ਘੇਰੇ ਘੱਤ ਕੇ ਖ਼ੁਸ਼ਾਮਦ ਲਈ ਬੈਠਦੇ ਹਨ। ਚੁਰਾਸੀ ਲੱਖ ਜੂਨਾਂ ਵਿਚ ਮਨੁੱਖ ਤਾਂ ਹੀ ਉੱਤਮ ਹੈ ਜੇ ਚੰਗੇ ਕੰਮ ਕਰੇ। ਤੁਸੀਂ ਇਕ ਨੂੰ ਰਾਜਾ ਬਣਾ ਦਿੱਤਾ ਹੈ, ਆਪ ਪਰਜਾ ਬਣ ਬੈਠੇ ਹੋ ਤੇ ਚੰਗੀ ਭਲੀ

ਸੁੱਖੀ ਜਿੰਦਗੀ ਨੂੰ ਦੁੱਖੀ ਬਣਾ ਲਿਆ ਹੈ। ਆਪਣੇ ਹੱਥੀ ਬੇੜੀਆਂ ਪਾ ਲਈਆਂ ਹਨ :

*ਮਨੁੱਖ ਮਾਣਸ ਦੇਹ ਤੇ, ਪਸੂ ਪਰੇਤ ਅਚੇਤ ਚੰਗੇਰੇ।*
*ਹੋਇ ਸੁਚੇਤ ਹੋਇ, ਮਾਣਸ ਮਾਣਸ ਦੇ ਵਲ ਹੇਰੇ।*
*ਪਸੂ ਨ ਮੰਗੈ ਪਸੂ ਤੇ, ਪੰਖੇਰੂ ਪੰਖੇਰੂ ਘੇਰੇ।*
*ਚਉਰਾਸੀ ਲੱਖ ਜੂਨ ਵਿਚ, ਉਤਮ ਮਾਣਸ ਜੂਨਿ ਭਲੇਰੇ।*
*ਉਤਮ ਮਨ ਬਚ ਕਰਮ ਕਰ, ਜਨਮ ਮਰਨ ਭਵਜਲ ਲਖ ਫੇਰੇ।*
*ਰਾਜਾ ਪਰਜਾ ਹੋਇ ਕੇ, ਸੁਖ ਵਿਚ ਦੁਖ ਹੋਇ ਭਲੇਰੇ।*

ਮੈਕਾਲਿਫ ਦਾ ਕਹਿਣਾ ਹੈ ਕਿ ਗੁਰੂ ਹਰਿਗੋਬਿੰਦ ਜੀ ਗੁਰੂ ਨਾਨਕ ਦਾ ਇਹ ਸ਼ਬਦ ਵਿਸ਼ੇਸ਼ ਕਰਕੇ ਪੜ੍ਹਦੇ ਸਨ :

*ਛੋਡਹੁ ਪ੍ਰਾਣੀ ਕੂੜ ਕਬਾੜਾ*
*ਕੂੜੁ ਮਾਰੈ ਕਾਲੁ ਉਛਾਹਾੜਾ।*
*ਸਾਕਤ ਕੂੜਿ ਪਚਹਿ ਮਨਿ ਹਉਮੈ*
*ਦੁਹੁ ਮਾਰਗਿ ਪਚੈ ਪਚਾਈ ਹੇ ॥ ੬ ॥*

(ਮਾਰੂ ਮ: ੧)

ਇਨ੍ਹਾਂ ਵਿਚਾਰਾਂ ਤੇ ਪ੍ਰਚਾਰ ਦਾ ਸਦਕਾ ਸਿੱਖਾਂ ਵਿਚ ਇਕ ਨਵਾਂ ਜੋਸ਼ ਉਠਿਆ ਤੇ ਉਤਸ਼ਾਹ ਜਾਗਿਆ।

*ਤੀਜਾ ਅਧਿਆਇ*

# ਅਕਾਲ ਤਖ਼ਤ ਤੋਂ ਗਵਾਲੀਅਰ

***ਯੋਧਿਆਂ ਤੇ ਜਨਤਾ ਨੇ ਵਹੀਰਾਂ ਪਾਉਣੀਆਂ ਆਰੰਭੀਆਂ :*** ਰੋਜ਼ ਕੀਰਤਨ ਉਪਰੰਤ ਸਿੱਖ ਉਤਸ਼ਾਹ ਨਾਲ ਘੋੜੇ, ਸ਼ਸਤਰ ਤੇ ਜਵਾਨੀਆਂ ਭੇਟ ਕਰਦੇ। ਮਾਝੇ ਦੇ ਕਈ ਪਹਿਲਵਾਨਾਂ ਨੇ ਗੁਰੂ ਘਰ ਵਿਚ ਰਹਿਣਾ ਹੀ ਪਸੰਦ ਕਰ ਲਿਆ। ਗੁਰੂ ਜੀ ਨੇ ਬਵੰਜਾ ਚੋਣਵੇਂ ਸਵਾਰ, ਆਪਣੇ ਬਾਡੀਗਾਰਡ ਦੇ ਤੌਰ ਤੇ ਰਖ ਲਏ। ਉਹ ਬਵੰਜਾ ਆਪਣੇ ਸਮੇਂ ਦੇ ਸਿਰਕੱਢ ਜਵਾਨ ਸਨ। ਉਨ੍ਹਾਂ ਬਵੰਜਾ ਦੇ ਆਉਣ ਨਾਲ ਫ਼ੌਜ ਦਾ ਮੁੱਢ ਬੱਝ ਗਿਆ। ਉਨ੍ਹਾਂ ਦੀ ਦੇਖਾ-ਦੇਖੀ ੫੦੦ ਜਵਾਨ ਗੁਰੂ ਦੀ ਬਣ ਰਹੀ ਫ਼ੌਜ ਵਿਚ ਸ਼ਾਮਿਲ ਹੋ ਗਏ। ਜਦ ਵੀ ਕੋਈ ਗੁਰੂ ਕੋਲ ਆਉਂਦਾ ਸੀ, ਸਿਰਫ਼ ਇਹ ਹੀ ਆਖਦਾ ਸੀ, "ਮੇਰੇ ਕੋਲ ਭੇਟਾ ਕਰਨ ਲਈ ਕੁਝ ਨਹੀਂ, ਸਿਰਫ਼ ਸਰੀਰ ਹੈ, ਇਹ ਹਾਜ਼ਿਰ ਹੈ। ਇਸ ਦੇ ਵੱਟੇ ਸਿੱਖੀ-ਦਾਨ ਮੰਗਦਾ ਹਾਂ।" ਜਵਾਨੀਆਂ ਭੇਟ ਕਰਨ ਵਾਲੇ ਕਹਿੰਦੇ, "ਮਹਾਰਾਜ ਦੋ ਵਕਤ ਦਾ ਪ੍ਰਸ਼ਾਦ ਤੇ ਛੇ ਮਹੀਨੇ ਬਾਅਦ ਇਕ ਕੁਰਤਾ, ਇਸ ਤੋਂ ਵੱਧ ਸਾਡੀ ਕੋਈ ਮੰਗ ਨਹੀਂ।" ਉਨ੍ਹਾਂ ਇਹ ਵੀ ਪ੍ਰਣ ਕੀਤੇ ਕਿ ਗੁਰੂ ਦੇ ਹੁਕਮਾਂ ਤੇ ਫੁੱਲ ਚੜ੍ਹਾਣ ਲਈ ਉਹ ਸਿਰ-ਧੜ ਦੀ ਬਾਜ਼ੀ ਲਗਾ ਦੇਣਗੇ।

ਥੋੜ੍ਹੇ ਹੀ ਦਿਨਾਂ ਵਿਚ ਐਸੇ ਵਿਚਾਰਾਂ ਵਾਲੇ ਸਿੱਖਾਂ ਨੇ ਵਹੀਰਾਂ ਪਾਉਣੀਆਂ ਆਰੰਭ ਕਰ ਦਿੱਤੀਆਂ। ਗੁਰੂ ਜੀ ਦੇ ਝੰਡੇ ਥੱਲੇ ਇਤਨੀ ਵਹੀਰ ਇਕੱਠੀ ਹੋ ਗਈ ਕਿ ਲੋਕੀਂ ਇਹ ਸੋਚਦੇ ਕਿ ਗੁਰੂ ਉਨ੍ਹਾਂ ਦੀ ਖ਼ੁਰਾਕ ਦਾ ਪ੍ਰਬੰਧ ਕਿਵੇਂ ਕਰੇਗਾ। ਮੈਕਾਲਿਫ[1] ਕਹਿੰਦਾ ਹੈ, "ਫ਼ੌਜ ਵਿਚ ਸ਼ਾਮਿਲ ਸਿੱਖ, ਸ਼ਬਦ ਬਾਣੀ ਸੁਣ ਕੇ ਆਤਮਾਵਾਂ ਨੂੰ ਸ਼ਾਂਤ ਕਰਦੇ ਸਨ। ਹੈਰਾਨੀ ਦੀ ਗੱਲ ਇਹ ਹੈ ਕਿ ਉਹ ਵਹੀਰ ਦੋ ਵਕਤ ਪ੍ਰਸ਼ਾਦਾ ਛਕ ਤੇ ਛੇ ਮਹੀਨੇ ਬਾਅਦ ਇਕ ਕਮੀਜ਼ ਲੈ ਕੇ ਹੀ ਸੰਤੁਸ਼ਟ ਸੀ।"

ਗੁਰੂ ਬਿਲਾਸ ਦੇ ਕਰਤਾ ਦਾ ਕਹਿਣਾ ਹੈ ਕਿ ਦੇਸ਼ਾਂ ਵਿਦੇਸ਼ਾਂ ਤੋਂ ਲੋਕੀਂ, ਯੋਧੇ, ਘੋੜੇ, ਸ਼ਸਤਰ ਲੈ ਕੇ ਪੁੱਜਦੇ ਤੇ ਭੇਟਾ ਕਰਕੇ ਖ਼ੁਸ਼ ਹੁੰਦੇ :

> *ਦੇਸਨਿ ਦੇਸ ਸੁਨੀ ਗੁਰ ਆਵਤ ਆਵਤ ਦੇ ਸਭ ਸੂਰ ਅਪਾਰਾ।*
> *ਸ਼ਸਤ੍ਰ ਔ ਅਸ੍ਰ ਲੀਏ ਗੁਰ ਭੇਟਿਸੁ,*
> *ਚਾਹ ਭਰੇ ਮਨ ਮਾਹਿ ਉਦਾਰਾ।*

***ਦੁੱਖੀ ਤੇ ਸਤਾਏ ਹੋਏ ਸ਼ਰਨ ਵਿਚ :*** ਜਿੱਥੇ ਸਿੱਖ ਨਿਰੋਲ ਸ਼ਰਧਾ ਤੇ ਜਜ਼ਬੇ ਹੇਠਾਂ ਗੁਰੂ ਦੀ ਫ਼ੌਜ ਵਿਚ ਸ਼ਾਮਿਲ ਹੋਏ ਉਥੇ ਸੈਂਕੜੇ ਦੁੱਖੀ ਤੇ ਸਤਾਏ ਹੋਏ ਲੋਕੀਂ ਗੁਰੂ ਸ਼ਰਨ ਆਏ। 'ਪੰਥ ਪ੍ਰਕਾਸ਼' ਦੇ ਲਿਖਾਰੀ ਨੇ ਲਿਖਿਆ ਹੈ ਕਿ ਜਦ ਜੈਸਲਮੇਰ ਦੇ ਰਾਜਾ ਰਾਮ ਪ੍ਰਤਾਪ ਨੂੰ ਜਹਾਂਗੀਰ ਨੇ ਤਖ਼ਤ ਉੱਤੇ ਬੈਠਦੇ ਸਾਰ ਹੀ ਬੇਦਖ਼ਲ ਕੀਤਾ ਤਾਂ ਉਸ ਨੇ ਗੁਰੂ ਘਰ ਦੀ ਸ਼ਰਨ ਲਈ। ਰਾਮ ਪ੍ਰਤਾਪ ਗੁਰੂ ਜੀ ਦਾ

---

1. Hordes gathered round him, who were satisfied with two meals a day and a new uniform every half year.

(ਮੈਕਸ ਆਰਥਰ ਮੈਕਾਲਿਫ, ਜਿਲਦ ੪, ਪੰਨਾ ੫)

ਨਾ ਸਿਰਫ ਅਨਿਨ ਸਿੱਖ, ਸਗੋਂ ਜੱਥੇਦਾਰ ਵੀ ਬਣਿਆ। ਗੁਰੂ ਹਰਿਗੋਬਿੰਦ ਜੀ ਨਾਲ ਇਤਨਾ ਸਨੇਹ ਪਾ ਲਿਆ ਕਿ ਜਦ ਗੁਰੂ ਹਰਿਗੋਬਿੰਦ ਜੀ ਜੋਤੀ ਜੋਤ ਸਮਾਏ ਤਾਂ ਉਸ ਨੇ ਬਲਦੀ ਚਿਤਾ ਵਿਚ ਛਾਲ ਮਾਰ ਕੇ ਪ੍ਰਾਣ ਤਿਆਗ ਦਿੱਤੇ। ਇਸੇ ਤਰ੍ਹਾਂ ਪਠਾਣਾਂ ਨੂੰ ਜਦ ਨਵੀਂ ਧਾਰਮਿਕ ਨੀਤੀ ਅਨੁਸਾਰ ਫ਼ੌਜ ਵਿਚੋਂ ਕੱਢਿਆ ਗਿਆ ਤਾਂ ਉਹ ਵੀ ਗੁਰੂ ਜੀ ਪਾਸ ਹੀ ਆਏ। ਪਹਿਲਾਂ ਆਉਣ ਵਾਲਿਆਂ ਵਿਚ ਸੂਬੇਦਾਰ ਯਾਰ ਖ਼ਾਂ ਤੇ ਫ਼ੌਜਦਾਰ ਖ਼ੁਆਜਾ ਸਰਾਇ ਸਨ। ਕਨਿੰਘਮ ਨੇ ਲਿਖਿਆ ਹੈ ਕਿ ਕਈ ਧਾੜਵੀਆਂ ਨੂੰ ਵੀ ਗੁਰੂ ਜੀ ਨੇ ਆਪਣੀ ਫ਼ੌਜ ਵਿਚ ਭਰਤੀ ਕੀਤਾ। ਉਸ ਨੂੰ ਇਹ ਭੁਲੇਖਾ ਭਾਈ ਬਿਧੀ ਚੰਦ ਦੀ ਸ਼ਖ਼ਸੀਅਤ ਤੋਂ ਪਿਆ ਜਾਪਦਾ ਹੈ ਪਰ ਬਿਧੀ ਚੰਦ ਜੀ ਗੁਰੂ ਅਰਜਨ ਸਮੇਂ ਸਿੱਖ ਬਣੇ ਸਨ, ਤੇ ਹੁਣ ਵੱਧ ਚੜ੍ਹ ਕੇ ਕੌਮ-ਉਸਾਰੀ ਵਿਚ ਹਿੱਸਾ ਲੈ ਰਹੇ ਸਨ। ਇਹ ਠੀਕ ਹੈ ਕਿ ਸਮਾਜ ਵੱਲੋਂ ਛੇਕੇ ਤੇ ਧਰਮ ਦੇ ਸਤਾਏ ਲੋਕਾਂ ਨੇ ਜ਼ਰੂਰ ਗੁਰੂ ਘਰ ਨੂੰ ਆਪਣਾ ਟਿਕਾਣਾ ਬਣਾਇਆ। ਗੋਕਲ ਚੰਦ ਨਾਰੰਗ ਨੇ ਇਸ ਸੰਬੰਧੀ ਠੀਕ ਆਖਿਆ ਹੈ ਕਿ ਗੁਰੂ (ਹਰਿਗੋਬਿੰਦ ਜੀ) ਨੇ ਰੱਦ ਕੀਤੇ ਹੋਏ ਲੋਕਾਂ ਨੂੰ ਸਹੀ ਕਰ ਕੇ ਠੀਕ ਵਰਤੋਂ ਵਿਚ ਲਿਆਂਦਾ। ਉਨ੍ਹਾਂ ਦਾ ਐਸਾ ਕਰਨਾ ਅਤੇ ਐਸੇ ਪੁਰਸ਼ਾਂ ਨੂੰ ਫਿਰ ਫ਼ੌਜ ਵਿਚ ਸ਼ਾਮਲ ਕਰਨਾ ਬਾਦਸ਼ਾਹ ਤੇ ਹਕੂਮਤ ਨੂੰ ਇਕ ਅੱਖ ਨਹੀਂ ਸੀ ਭਾਇਆ। ਜਹਾਂਗੀਰ ਦੇ ਪੰਜਾਬ ਵਿਚੋਂ (ਦਸੰਬਰ, ੧੬੦੭) ਚਲੇ ਜਾਣ ਉਪਰੰਤ, ਦੋਖੀਆਂ ਨੇ ਆਗਰੇ ਜਾ ਕੇ ਜਹਾਂਗੀਰ ਦੇ ਕੰਨ ਭਰੇ।

***ਅਕਾਲ ਤਖ਼ਤ ਦੀ ਉਸਾਰੀ :*** ਰਾਜ ਨਾਂ ਹੈ ਰਾਜ-ਪ੍ਰਬੰਧ ਦਾ ਤੇ ਪ੍ਰਬੰਧ ਵਿਸ਼ਵਾਸਾਂ ਨਾਲ ਟੁਰਦੇ ਹਨ। ਲੋਕਾਂ ਨੂੰ ਜੇ ਇਤਨੀ ਸੋਝੀ ਆ ਜਾਏ ਕਿ ਆਤਮ-ਵਿਸ਼ਵਾਸ ਕੀਤਿਆਂ ਗ਼ੁਲਾਮੀ ਖ਼ਤਮ ਹੁੰਦੀ ਹੈ ਤਾਂ ਹਕੂਮਤਾਂ ਦਾ ਰੋਹਬ ਆਪੇ ਹੀ ਹਟ ਜਾਏ। ਗੁਰੂ ਹਰਿਗੋਬਿੰਦ ਜੀ ਨੇ ਇਹ ਵੀ ਮਹਿਸੂਸ ਕਰ ਲਿਆ ਕਿ ਜੇ ਲੋਕਾਂ ਨੂੰ ਬੰਧਨਾਂ ਤੋਂ ਆਜ਼ਾਦ ਕਰਾਉਣਾ ਹੈ ਤਾਂ ਇਨ੍ਹਾਂ ਵਿਚ ਆਤਮ-ਵਿਸ਼ਵਾਸ ਭਰਨਾ ਜ਼ਰੂਰੀ ਹੈ। ਇਨ੍ਹਾਂ ਦੇ ਦਿਲਾਂ ਵਿਚੋਂ ਹਕੂਮਤ ਦਾ ਦਬਦਬਾ ਹਟਾਉਣਾ ਆਵੱਸ਼ਕ ਹੈ। ਸੰਗਤਾਂ ਵਿਚ ਭਰਾਤਰੀ ਭਾਵ ਤਾਂ ਪੈਦਾ ਹੋ ਹੀ ਗਿਆ ਸੀ, ਹੁਣ ਉਨ੍ਹਾਂ ਨੂੰ ਰਾਜਨੀਤਿਕ ਤੌਰ ਤੇ ਇਕ ਦੂਜੇ ਦੇ ਨੇੜੇ ਲਿਆਉਣ ਦੀ ਲੋੜ ਸੀ। ਲੈਣ ਦੇਣ, ਝਗੜਿਆਂ ਤੇ ਹੋਰ ਸੰਬੰਧਿਤ ਮੁਆਮਲਿਆਂ ਦਾ ਫ਼ੈਸਲਾ ਗੁਰੂ ਹਰਿਗੋਬਿੰਦ ਜੀ ਛਿੰਨ ਵਿਚ ਕਰ ਦਿੰਦੇ। ਗੁਰੂ ਅਰਜਨ ਸਾਹਿਬ ਵੇਲੇ ਹੀ ਇਹ ਪਰਪਾਟੀ ਚਲ ਪਈ ਸੀ। ਹੁਣ ਗੁਰੂ ਹਰਿਗੋਬਿੰਦ ਜੀ ਨੇ ਹਰਿਮੰਦਰ ਸਾਹਿਬ ਦੇ ਸਾਹਮਣੇ ਤੇ ਜਿਥੇ ਮੱਲ ਕੁਸ਼ਤੀਆਂ ਲੜਦੇ ਤੇ ਫ਼ੌਜੀ ਆਪਣੇ ਕਰਤੱਬ ਦਿਖਾਉਂਦੇ ਸਨ, ਇਕ ਕੱਚਾ ਥੜ੍ਹਾ ਬਣਾ ਦਿੱਤਾ। ੧੬੫੮ ਵਿਚ ਉਸੇ ਥੜ੍ਹੇ ਨੂੰ ਤਖ਼ਤ ਦਾ ਨਾਂ ਦਿੱਤਾ ਤੇ ਫਿਰ ਅਕਾਲ ਤਖ਼ਤ ਦੀ ਨੀਂਹ ਆਪੂੰ ਗੁਰੂ ਹਰਿਗੋਬਿੰਦ ਜੀ ਨੇ ਰਖੀ ਤੇ ਇਤਨੀ ਸੰਭਾਲ ਰਖੀ ਕਿ ਉਸ ਦੀ ਉਸਾਰੀ ਵਿਚ ਕਿਸੇ ਮਿਸਤਰੀ ਦਾ ਹੱਥ ਨਾ ਲਗੇ। ਸਾਰੀ ਉਸਾਰੀ ਭਾਈ ਗੁਰਦਾਸ ਜੀ, ਬਾਬਾ ਬੁੱਢਾ ਜੀ ਅਤੇ ਆਪੂੰ ਗੁਰੂ ਜੀ ਨੇ ਕੀਤੀ।

*ਕਰ ਅਰਦਾਸ ਸ੍ਰੀ ਸਤਿਗੁਰੂ ਪੁੰਨ ਪ੍ਰਸਾਦਿ ਵਰਤਾਇ।*
*ਪ੍ਰਿਥਮ ਨੀਵ ਸਈ ਗੁਰ ਰਖੀ ਅਬਚਲ ਤਖ਼ਤ ਸਹਾਇ ॥ ੨੬ ॥*

ਚੌਪਈ : *ਕਿਸੀ ਰਾਜ ਨਹਿ ਹਾਥ ਲਗਾਯੋ।*
*ਬੁਢਾ ਔ ਗੁਰਦਾਸ ਬਣਾਯੋ।*

(*ਗੁਰ ਬਿਲਾਸ ਪਾਤਸ਼ਾਹੀ ਛੇਵੀਂ, ਧਿਆਇ ਅੱਠਵਾਂ*)

ਪਹਿਲਾ ਜੱਥੇਦਾਰ-ਪ੍ਰਬੰਧਕ ਭਾਈ ਗੁਰਦਾਸ ਜੀ ਨੂੰ ਹੀ ਥਾਪਿਆ। 'ਤਖ਼ਤ ਪੂਜ ਕਰੇਬੇ ਨਮਿਤ, ਗੁਰਦਾਸ ਭਾਈ ਠਹਿਰਾਏ।' ਸੰਸਾਰੀ ਤਖ਼ਤਾਂ ਦਾ ਸੁਭਾਉ ਹੈ ਕਿ ਉਨ੍ਹਾਂ ਦਾ ਕਰਤੱਵ ਹਰ ਨਵੀਂ ਤਖ਼ਤ-ਨਸ਼ੀਨੀ ਵੇਲੇ ਤਬਦੀਲ ਹੋ ਜਾਂਦਾ ਹੈ। ਪਰ ਇਹ ਤਖ਼ਤ ਐਸਾ ਸੀ ਜਿਸ ਦਾ ਸੁਭਾਉ ਕਦੇ ਬਦਲੇਗਾ ਨਹੀਂ। ਇਹ ਤਖ਼ਤ ਧਰਮ ਦੇ ਨਿਆਂ ਲਈ ਹੋਵੇਗਾ ਤੇ ਕਿਸੇ ਦੀ ਰੂ-ਰਿਆਇਤ ਨਹੀਂ ਕਰੇਗਾ। ਮਿਥੇ ਹੋਏ ਅਸੂਲਾਂ ਮੁਤਾਬਕ ਇਹ ਤਖ਼ਤ ਪ੍ਰਬੰਧ ਚਲਾਏਗਾ ਤੇ ਦੇਖੇਗਾ। 'ਸੱਚਾ ਪਾਤਸ਼ਾਹ'

ਤਾਂ ਅੱਗੇ ਹੀ ਲੋਕੀ ਆਖਦੇ ਸਨ। ਹੁਣ ਤਖ਼ਤ ਤੇ ਬੈਠਣ ਕਰਕੇ 'ਚਉਰ ਤਖ਼ਤ ਦਾ ਮਾਲਿਕ' ਵੀ ਕਹਿਣ ਲਗ ਪਏ।

ਹਰਿਮੰਦਰ ਦੇ ਸਾਹਮਣੇ ਇਹ ਤਖ਼ਤ ਇਸ ਲਈ ਬਣਾਇਆ ਗਿਆ ਕਿ ਹਰਿਮੰਦਰ ਵਿਚ ਕੀਰਤਨ ਕਰਦਾ ਜੀਵ, ਸਿਆਸਤ ਕਿਸੇ ਦੇ ਹਵਾਲੇ ਨਾ ਕਰੇ ਤੇ ਸਿਆਸਤ ਨੂੰ ਮਾੜਾ ਕਹਿ ਕੇ ਨਾ ਧਿਰਕਾਰੇ, ਸਗੋਂ ਇਸ ਨੂੰ ਨਿਗਾਹਬਾਨ ਸਮਝੇ। ਦੂਜੇ ਪਾਸੇ, ਤਖ਼ਤ ਦਾ ਮਾਲਿਕ ਬਣਾਇਆ ਗਿਆ ਕਿ ਧਰਮ ਦਾ ਸਤਿਕਾਰ ਸਦਾ ਕਾਇਮ ਰਹੇ। ਗੁਰੂ ਬਿਲਾਸ ਪਾਤਸ਼ਾਹੀ ਛੇਵੀਂ ਦੇ ਕਰਤਾ ਦੇ ਸ਼ਬਦਾਂ ਵਿਚ :

ਦੋਹਰਾ : *'ਸਾਂਤ ਰੂਪ ਹੈ ਮੈ ਰਹਉ ਹਰਿਮੰਦਰ ਕੇ ਮਾਹਿ।*
*ਰਜੋ ਰੂਪ ਇਹ ਤਾਂ ਰਹਉ ਅਕਾਲ ਤਖ਼ਤ ਸੁਖਪਾਇ ॥ ੭੫ ॥*

ਜਦ ਗੁਰੂ ਹਰਿਗੋਬਿੰਦ ਜੀ ਆਪੂੰ ਤਖ਼ਤ ਤੇ ਬਿਰਾਜੇ ਤਾਂ ਕੇਸਰੀ ਬਾਣਾ ਧਾਰਿਆ ਤੇ ਦਸਤਾਰ ਤੇ ਕਲਗੀ ਸਜਾਈ। 'ਪੀਤ ਪੁਸ਼ਾਕ ਧਰੀ ਸੁਖ ਸਾਗਰਾਐ ਕਲਗੀ ਗੁਰ ਸੀਸ ਸੁਹਾਏ'। ਇਹ ਹੁਕਮ ਵੀ ਕਰ ਦਿੱਤਾ ਕਿ ਸੋਦਰ ਦੀ ਚੌਕੀ ਪਿਛੋਂ ਵਾਰਾਂ ਗਾਈਆਂ ਜਾਣ। ਧੁਨੀਆਂ ਆਪ ਲਿਖੀਆਂ। ਗੁਰੂ ਜੀ ਇਤਨਾ ਤੁਰੰਤ ਫ਼ੈਸਲਾ ਸੁਣਾਉਂਦੇ ਸਨ ਕਿ ਸਭ ਸ਼ਿਕਾਇਤਾਂ, ਮੁਕੱਦਮੇ, ਇਥੇ ਹੀ ਆਉਣ ਲਗੇ। ਲੋਕਾਂ ਨੇ ਦਿੱਲੀ ਤੇ ਲਾਹੌਰ ਵੱਲ ਝਾਕਣਾ ਹੀ ਬੰਦ ਕਰ ਦਿੱਤਾ। ਅਬਦੁੱਲੇ ਤੇ ਨੱਥ ਮੱਲ ਦੀ ਆਖੀ ਵਾਰ ਵਿਚ ਇਸ ਦਾ ਜ਼ਿਕਰ ਆਇਆ ਹੈ।

***ਪੰਜ ਜੱਥੇਦਾਰ ਥਾਪਣੇ :*** ਵਹੀਰ ਦੀ ਗਿਣਤੀ ਵੱਧ ਜਾਣ ਕਾਰਣ ਗੁਰੂ ਜੀ ਨੇ ਉਸ ਨੂੰ ਪੰਜ ਜੱਥਿਆਂ ਵਿਚ ਵੰਡ ਦਿੱਤਾ। ਹਰ ਜੱਥੇ ਦਾ ਇਕ ਜੱਥੇਦਾਰ ਨਿਯਤ ਕੀਤਾ, ਜੋ ਮਰਯਾਦਾ ਸਹਿਤ ਟਰੇਨਿੰਗ ਦਿੰਦਾ ਸੀ। ਜੱਥੇ ਵੀ ਸੁਭਾਉ ਤੇ ਕਰਮ ਅਨੁਸਾਰ ਬਣਾਏ ਗਏ। ਇਕ ਜੱਥਾ ਉਨ੍ਹਾਂ ਲੋਕਾਂ ਦਾ ਸੀ ਜੋ ਅਗਾਂਹ ਵੱਧ ਕੇ ਲੜਦਾ ਸੀ। ਉਨ੍ਹਾਂ ਦਾ ਜੱਥੇਦਾਰ ਭਾਈ ਲੰਗਾਹ ਸੀ। ਦੂਸਰਾ ਜੱਥਾ ਗੁਰੀਲਾ ਤਰਜ਼ ਦਾ ਸੀ ਤੇ ਇਸ ਨੂੰ ਲੁਕਵੀਂ ਲੜਾਈ ਕਰਨ ਲਈ ਤਿਆਰ ਕੀਤਾ ਜਾ ਰਿਹਾ ਸੀ। ਉਸ ਦੇ ਜੱਥੇਦਾਰ ਭਾਈ ਬਿਧੀ ਚੰਦ ਸਨ। ਜੰਗ ਵਿਚ ਸਭ ਤੋਂ ਵੱਧ ਲੋੜ ਇਲਾਕੇ ਦੀ ਵਾਕਫ਼ੀ ਦੀ ਹੁੰਦੀ ਹੈ। ਭਾਈ ਪੁਰਾਣਾ ਪੰਜਾਬ ਦੇ ਪਿੰਡ ਪਿੰਡ ਤੋਂ ਜਾਣੂ ਸਨ। ਸੋ, ਇਨ੍ਹਾਂ ਨੂੰ ਇਕ ਵੱਖ ਜੱਥੇ ਦਾ ਇੰਚਾਰਜ ਲਗਾਇਆ। ਭਾਈ ਪਿਆਰਾ ਨੂੰ ਰਸਦ-ਪਾਣੀ, ਬਾਰੂਦ, ਹਥਿਆਰਾਂ ਦਾ ਇੰਚਾਰਜ ਅਤੇ ਭਾਈ ਜੇਠਾ ਨੂੰ ਰਸਾਲੇ ਦਾ ਜੱਥੇਦਾਰ। ਇਨ੍ਹਾਂ ਪੰਜਾਂ ਜੱਥੇਦਾਰ ਨੇ ਆਪਣੇ ਸਾਰੇ ਕੰਮ ਨੂੰ ਇਸ ਖ਼ੂਬਸੂਰਤੀ ਨਾਲ ਚਲਾਇਆ ਕਿ ਫ਼ੌਜ ਦਾ ਉਤਸ਼ਾਹ ਕਈ ਗੁਣਾਂ ਵੱਧ ਗਿਆ।

***ਕਿਲ੍ਹੇ ਦੀ ਉਸਾਰੀ ਤੇ ਅੰਮ੍ਰਿਤਸਰ ਨੂੰ ਪਨਾਹ :*** ਅਗਲੇ ਸਾਲ ੧੬੦੯ ਈ. ਵਿਚ ਗੁਰੂ ਹਰਿਗੋਬਿੰਦ ਜੀ ਨੇ ਕਿਲ੍ਹੇ ਦੀ ਉਸਾਰੀ ਦਾ ਕੰਮ ਅਰੰਭ ਕਰ ਦਿੱਤਾ। ਅੰਮ੍ਰਿਤਸਰ ਨੂੰ ਪਨਾਹ ਬਣਾਏ ਬਗ਼ੈਰ ਰਖਿਆ ਹੋਣੀ ਮੁਸ਼ਕਿਲ ਸੀ। ਜਹਾਂਗੀਰ ਦੇ ਜਾਣ ਉਪਰੰਤ ਸੈਦ ਬੇਗ ਲਾਹੌਰ ਦਾ ਪ੍ਰਬੰਧ ਚਲਾ ਨਾ ਸਕਿਆ। ਚਾਰੇ ਪਾਸੇ ਅਰਾਜਕਤਾ ਫੈਲ ਗਈ। ਜਹਾਂਗੀਰ ਦਾ ਸਾਰਾ ਧਿਆਨ ਗੁਜਰਾਤ ਨੇ ਖਿੱਚਿਆ ਹੋਇਆ ਸੀ। ਸੋ, ਉਹ ਪੰਜਾਬ ਵੱਲ ਉਚੇਚਾ ਧਿਆਨ ਨਾ ਦੇ ਸਕਿਆ। ਇਹ ਖ਼ਤਰਾ ਪੱਕਾ ਸੀ ਕਿ ਲਾਹੌਰ ਦੀ ਕਮਜ਼ੋਰੀ ਦੇ ਫਲਸਰੂਪ ਅੰਮ੍ਰਿਤਸਰ ਤੇ ਹੱਲੇ ਹੋਣਗੇ। ਸੋ, ਗੁਰੂ ਜੀ ਨੇ ਲੋਹਗੜ੍ਹ ਕਿਲੇ ਦੀ ਉਸਾਰੀ ਆਰੰਭ ਕੀਤੀ। ਪੂਰਬ ਵੱਲ ਇਹ ਕੱਚੀ ਗੜ੍ਹੀ ਸੀ ਜੋ ਸ਼ਹਿਰ ਤੋਂ ਦੋ ਮੀਲ ਬਾਹਰ ਬਣਾਈ ਗਈ। ਉਥੇ ਹੀ ਰਸਾਲਾ ਰਖਿਆ ਗਿਆ ਤੇ ਅਸਤਬਲ ਵੀ ਉਥੇ ਹੀ ਬਣਾਇਆ ਗਿਆ। ਪੱਛਮ ਵੱਲ ਬਿਬੇਕਸਰ ਦੀ ਉਸਾਰੀ ਅਰੰਭ ਕਰ ਦਿੱਤੀ ਗਈ ਤਾਂ ਕਿ ਪਿੱਠ ਪਿੱਛੋਂ ਕੋਈ ਹੱਲਾ ਨਾ ਕਰ ਦੇਵੇ। ਤਰਨਤਾਰਨ ਵੱਲੋਂ ਨਿੱਤ ਨਵੇਂ ਹਮਲਿਆਂ ਦੀ ਸੰਭਾਵਨਾ ਰਹਿੰਦੀ ਸੀ। ਰਾਮਸਰ ਦੀ ਉਸਾਰੀ ਗੁਰੂ ਅਰਜਨ ਦੇਵ ਜੀ ਆਰੰਭ ਕਰਵਾ ਗਏ ਸਨ ਉਸ ਨੂੰ ਪੂਰਿਆਂ ਕਰਨ ਦਾ ਕੰਮ ਗੁਰੂ ਹਰਿਗੋਬਿੰਦ ਜੀ ਨੇ ਕੀਤਾ।

*ਗ੍ਰਿਫ਼ਤਾਰੀ :* ਇਹ ਖ਼ਬਰਾਂ ਚਾਰੇ ਪਾਸੇ ਫੈਲ ਗਈਆਂ ਕਿ ਧਰਮ ਦੀ ਰੱਖਿਆ ਲਈ ਇਕ ਨਵੀਂ ਕਿਸਮ ਦੀ ਫ਼ੌਜ ਤਿਆਰ ਹੋ ਰਹੀ ਹੈ। ਅੰਮ੍ਰਿਤਸਰ ਇਕ ਪਨਾਹ ਬਣ ਗਿਆ ਹੈ ਅਤੇ ਲੋਹਗੜ੍ਹ ਦੇ ਬਣ ਜਾਣ ਨਾਲ ਹੁਣ ਸਿੱਖੀ ਵਿਚ ਇਤਨੀ ਸ਼ਕਤੀ ਆ ਗਈ ਹੈ ਕਿ ਉਹ ਕਿਸੇ ਅੱਗੇ ਨਹੀਂ ਝੁਕੇਗੀ। ਜਹਾਂਗੀਰ ਤਕ ਖ਼ਬਰਾਂ ਪੁੱਜਦੀਆਂ ਰਹੀਆਂ ਤੇ ਖ਼ਬਰਾਂ ਪੁਚਾਣ ਵਾਲੇ ਚੰਦੂ, ਮਿਹਰਬਾਨ ਤੇ ਲਾਹੌਰ ਦੇ ਕੁਝ ਮੁਸਲਮਾਨ ਸਨ। ਨਾਲ ਹੀ ਇਹ ਵੀ ਜਹਾਂਗੀਰ ਤਕ ਪਹੁੰਚਾ ਦਿੱਤਾ ਗਿਆ ਕਿ ਪੰਜਾਬ ਦਾ ਪ੍ਰਬੰਧ ਇਤਨਾ ਮਾੜਾ ਹੈ ਕਿ ਜੇਕਰ ਇਹ ਕਰੜੇ ਹੱਥਾਂ ਵਿਚ ਨਾ ਦਿੱਤਾ ਗਿਆ ਤਾਂ ਪੰਜਾਬ ਹੱਥੋਂ ਖੁਸ ਜਾਣ ਦਾ ਡਰ ਹੈ। ਜਹਾਂਗੀਰ ਨੇ ਪਹਿਲਾ ਕੰਮ ਇਹ ਕੀਤਾ ਕਿ ਸ਼ੇਖ ਫ਼ਰੀਦ, ਮੁਰਤਜ਼ਾ ਖ਼ਾਂ ਨੂੰ ੧੬੧੦ ਈ. ਵਿਚ ਪੰਜਾਬ ਦਾ ਨਵਾਬ ਥਾਪ ਦਿੱਤਾ ਤੇ ਛੇਤੀ ਹੀ ਸਾਰਾ ਪੰਜਾਬ ਉਸ ਨੂੰ ਜਾਗੀਰ ਵਿਚ ਦੇ ਦਿੱਤਾ। ਸੈਦ ਖ਼ਾਨ, ਉਸ ਤੋਂ ਪਹਿਲਾਂ ਦਾ ਨਵਾਬ ਇਕ ਐਸ਼ਪ੍ਰਸਤ ਇਨਸਾਨ ਸੀ। ਮੁਰਤਜ਼ਾ ਖ਼ਾਂ ਦੇ ਗਵਰਨਰ ਬਣਨ ਨਾਲ ਹੀ ਦੋਖੀ ਤਕੜੇ ਹੋ ਗਏ ਤੇ ਮੁਰਤਜ਼ਾ ਖ਼ਾਂ ਨੂੰ ਇਹ ਯਕੀਨ ਦਿਲਵਾ ਦਿੱਤਾ ਕਿ ਪੰਜਾਬ ਵਿਚ ਗੁਰੂ ਹਰਿਗੋਬਿੰਦ ਵੱਲੋਂ ਬਗ਼ਾਵਤ ਦਾ ਬੀਜ ਬੋਇਆ ਜਾ ਰਿਹਾ ਹੈ ਤੇ ਗੁਰੂ ਨੇ ਇਕ ਤਰ੍ਹਾਂ ਦੀ ਹਕੂਮਤ ਬਣਾ ਵੀ ਲਈ ਹੈ। ਕਿਲ੍ਹਾ ਬਣ ਗਿਆ ਹੈ। ਤਖ਼ਤ ਕਾਇਮ ਹੈ। ਝੰਡੇ ਝੂਲਦੇ ਹਨ ਤੇ ਫ਼ੌਜਾਂ ਦੀਆਂ ਨਿੱਤ ਮਸ਼ਕਾਂ ਹੁੰਦੀਆਂ ਹਨ। ਜਹਾਂਗੀਰ ਤਕ ਮੁਰਤਜ਼ਾ ਖ਼ਾਂ ਨੇ ਸਾਰੀ ਗੱਲ ਪਹੁੰਚਾ ਦਿੱਤੀ ਤੇ ਜਹਾਂਗੀਰ ਕੋਲੋਂ ਗ੍ਰਿਫ਼ਤਾਰੀ ਦਾ ਹੁਕਮ ਲੈ ਕੇ, ਵਜ਼ੀਰ ਖ਼ਾਂ ਤੇ ਗੁੰਚਾ ਬੇਗ ਨੂੰ ਗੁਰੂ ਜੀ ਪਾਸ ਭੇਜਿਆ ਕਿ ਉਹ ਆਗਰੇ ਪੇਸ਼ ਹੋਣ। ਵਜ਼ੀਰ ਖ਼ਾਂ ਸਮਝ ਗਿਆ ਕਿ ਇਹ ਸਭ ਸਾਜ਼ਿਸ਼ ਹੈ ਤੇ ਗੁਰੂ ਜੀ ਨੂੰ ਗ੍ਰਿਫ਼ਤਾਰ ਕਰਨ ਦੀ ਵਿਉਂਤ ਹੈ। ਜਹਾਂਗੀਰ ਨੇ ਲੋਕਾਂ ਪ੍ਰਤੀ ਇਹ ਹੀ ਪ੍ਰਗਟ ਕੀਤਾ ਕਿ ਗੁਰੂ ਅਰਜਨ ਕੋਲੋਂ ਜੁਰਮਾਨਾ ਵਸੂਲ ਕਰਨਾ ਹੈ ਤੇ ਉਹ ਜੁਰਮਾਨਾ ਉਸ ਦੇ ਪੁੱਤਰ ਕੋਲੋਂ ਉਗਰਾਹਿਆ ਜਾਏਗਾ, ਪਰ ਇਹ ਕਿਸੇ ਗੱਲੋਂ ਗੁੱਝੀ ਛਿਪੀ ਗੱਲ ਨਹੀਂ ਸੀ ਕਿ ਗੁਰੂ ਅਰਜਨ ਦੇਵ ਜੀ ਉੱਤੇ ਕਿਸੇ ਪ੍ਰਕਾਰ ਦਾ ਜੁਰਮਾਨਾ ਨਹੀਂ ਸੀ। ਉਨ੍ਹਾਂ ਪ੍ਰਤੀ ਤਾਂ ਸਿੱਧਾ ਹੁਕਮ ਸੀ ਕਿ ਤਸੀਹੇ ਦੇ ਕੇ ਸ਼ਹੀਦ ਕਰ ਦਿਓ। ਸੋ, ਜੁਰਮਾਨੇ ਵਾਲੀ ਗੱਲ ਆਮ ਲੋਕਾਂ ਨੂੰ ਭੁਲੇਖੇ ਵਿਚ ਪਾਉਣ ਲਈ ਸੀ। ਗੁਰੂ ਅਰਜਨ ਜੀ ਦੀ ਸ਼ਹਾਦਤ ਉਪਰੰਤ ਜਹਾਂਗੀਰ ਨੇ ਇਹ ਪ੍ਰਗਟ ਨਾ ਹੋਣ ਦਿੱਤਾ ਕਿ ਸ਼ਹਾਦਤ ਦਾ ਅਸਲ ਕਾਰਣ ਕੀ ਹੈ। ਇਸ ਭੁਲੇਖੇ ਵਿਚ ਮੁਹੌਸਨ ਫ਼ਾਨੀ ਆ ਗਏ ਤੇ ਉਨ੍ਹਾਂ ਲਿਖ ਦਿੱਤਾ "ਸ੍ਵਰਗੀਯ ਬਾਦਸ਼ਾਹ ਨੇ (ਗੁਰੂ) ਹਰਿਗੋਬਿੰਦ ਕੋਲੋਂ ਗੁਰੂ ਅਰਜਨ ਮੱਲ ਉੱਤੇ ਲਗਾਏ ਗਏ ਜੁਰਮਾਨੇ ਦੀ ਬਾਕੀ ਕੱਢਣ ਲਈ ਗੁਰੂ (ਹਰਿਗੋਬਿੰਦ) ਨੂੰ ਗਵਾਲੀਅਰ ਦੇ ਕਿਲ੍ਹੇ ਭੇਜ ਦਿੱਤਾ ਹੈ।"

*ਹਜ਼ਰਤ ਜੰਨਤ ਮਕਾਨੀ ਬਿਨਾਬਰ ਤਲਬ ਬਾਕਿਅਤਿ*
*ਮੁਤਾਲਿਬਾ ਕਿਧਰ ਆਈਨਿ ਜਰੀਮਾਬਰ ਅਰਜਨ ਮਲ*
*ਮੁਕਰਰ ਫਰਮੋਦਾ ਬੂਦੰਦ ਹਰਿ ਗੋਬਿੰਦ ਰਾ ਬਗੁਆਲੀਅਰ ਫਰਿਸਤਾਦੰਦ*

(ਦਬਿਸਤਾਨੇ-ਮਜ਼ਾਹਬ, ਪੰਨਾ ੨੩੪)

ਵਜ਼ੀਰ ਖ਼ਾਂ ਵੀ ਇਹ ਸਮਝ ਗਿਆ ਕਿ ਜੁਰਮਾਨੇ ਦੀ ਗੱਲ ਜੋ ਮੁਰਤਜ਼ਾ ਖ਼ਾਂ ਨੇ ਚਲਾਈ ਹੈ, ਨਿਰਮੂਲ ਹੈ। ਫਿਰ ਮੁਰਤਜ਼ਾ ਖ਼ਾਂ ਇਕ ਜਾਬਰ ਨਵਾਬ ਕਰ ਕੇ ਪ੍ਰਸਿੱਧ ਸੀ ਅਤੇ ਜੇ ਉਹ ਗੁਰੂ ਹਰਿਗੋਬਿੰਦ ਜੀ ਨੂੰ ਸਿੱਧਾ ਗ੍ਰਿਫ਼ਤਾਰ ਕਰ ਲੈਂਦਾ ਤਾਂ ਇਹ ਸੰਭਵ ਸੀ ਕਿ ਗੁਰੂ ਜੀ ਦਾ ਹਸ਼ਰ ਵੀ ਗੁਰੂ ਅਰਜਨ ਜੀ ਵਾਲਾ ਕਰਦਾ। ਸੋ, ਗੁੰਚਾ ਬੇਗ ਤੇ ਵਜ਼ੀਰ ਖ਼ਾਂ ਗੁਰੂ ਹਰਿਗੋਬਿੰਦ ਜੀ ਪਾਸ ਪੁੱਜੇ ਕਿ ਆਗਰੇ ਜ਼ਰੂਰ ਚਲੇ ਜਾਣ। ਗੁਰੂ ਜੀ ਨੇ ਵੀ ਆਗਰੇ ਜਾਣਾ ਮੰਨ ਲਿਆ। ਸੰਗਤਾਂ ਵਿਚ ਵੀ ਇਹ ਹੀ ਖ਼ਿਆਲ ਦੱਸ ਦਿੱਤਾ ਗਿਆ ਕਿ ਜਹਾਂਗੀਰ ਨੇ ਮਿਲਣ ਲਈ ਬੁਲਾਇਆ ਹੈ, ਪਰ ਸਿੱਖਾਂ ਵਿਚ ਸ਼ੱਕ ਪੱਕਾ ਸੀ ਤੇ ਮਾਤਾ ਜੀ ਨੇ ਸ਼ੰਕੇ ਨੂੰ ਪ੍ਰਗਟਾਇਆ ਵੀ। ਦਿੱਲੀ ਵਿਖੇ ਮਜਨੂੰ ਟਿੱਲੇ ਡੇਰਾ ਕੀਤਾ ਤੇ ਉਥੇ ਹੀ ਕਈ ਫ਼ਕੀਰਾਂ ਨਾਲ ਗੋਸ਼ਟੀਆਂ ਹੋਈਆਂ। ਪ੍ਰਸਿੱਧ ਫ਼ਕੀਰ ਸਕੰਦਰ ਸ਼ਾਹ ਨੇ ਗੁਰੂ ਨਾਨਕ ਜੀ ਦੀ ਗੱਦੀ

ਉੱਤੇ ਬੈਠਾ ਸੁਣ ਆਣ ਸਵਾਲ ਕੀਤਾ, "ਜਗਤ ਝੂਠਾ ਹੈ ਕਿ ਸੱਚਾ। ਜੇ ਸੱਚਾ ਹੈ ਤਾਂ ਮਰਦਾ ਕਿਉਂ ਹੈ, ਜੇ ਝੂਠਾ ਹੈ ਤਾਂ ਪ੍ਰਤੱਖ ਕਿਉਂ ਭਾਸਦਾ ਹੈ?" ਗੁਰੂ ਜੀ ਨੇ ਫ਼ਰਮਾਇਆ, "ਪੀਰ ਜੀ ਇਹ ਤਮਾਸ਼ਾ ਹੈ, ਸੁਪਨੇ ਦਾ ਪਦਾਰਥ ਅਸਲੀਅਤ ਹੀ ਲਗਦਾ ਹੈ, ਪਰ ਜਾਗ ਖੁਲ੍ਹਦੀ ਹੈ ਤਾਂ ਸਭ ਛਾਈਂ ਮਾਈਂ ਹੋ ਜਾਂਦਾ ਹੈ। ਅਨ੍ਹੇਰੇ ਵਿਚ ਰੱਸੀ ਵੀ ਸੱਪ ਲਗਦੀ ਹੈ। ਵਾਹਿਗੁਰੂ ਬਖ਼ਸ਼ਿਸ਼ ਕਰ ਕੇ ਅੱਖਾਂ ਖੋਲ੍ਹ ਦੇਵੇ ਤਾਂ ਇਹ ਜਗਤ ਇਕ ਸੁਪਨੇ ਨਿਆਈਂ ਲਗਦਾ ਹੈ, ਨਹੀਂ ਤਾਂ ਅਗਿਆਨ ਦੇ ਅਨ੍ਹੇਰੇ ਵਿਚ ਪ੍ਰਤੱਖ ਹੀ ਲਗਦਾ ਰਹਿੰਦਾ ਹੈ। ਇਹ ਜਗਤ ਉਸ ਦਾ ਇਕ ਖੇਲ ਹੈ ਅਸੀਂ ਸਾਰੇ ਉਸ ਦੇ ਹੱਥ ਵਿਚ ਖਿਡੌਣੇ ਹਾਂ। ਉਸ ਦੀ ਮਰਜੀ ਨਾਲ ਜੀਵ ਚਲਾ ਜਾਂਦਾ ਹੈ ਤੇ ਮਰਜੀ ਨਾਲ ਆ ਜਾਂਦਾ ਹੈ। ਇਹ ਜਗਤ ਦੇ ਪਰਦੇ ਉੱਤੇ ਸਾਡਾ ਫ਼ਰਜ਼ ਨਿਰੋਲ ਠੀਕ ਖੇਡਣਾ ਹੀ ਹੈ ਤਾਂ ਕਿ ਉਸ ਮਾਲਿਕ ਦੇ ਕਬੂਲ ਹੋ ਸਕੀਏ। ਜਿਵੇਂ ਜਲ ਤੇ ਤਰੰਗ, ਬਸਤਰ ਤੇ ਸੂਤ ਅਤੇ ਸੋਨਾ ਤੇ ਗਹਿਣਾ ਅੱਡ ਹੁੰਦਿਆਂ ਵੀ ਅੱਡ ਨਹੀਂ ਹੁੰਦੇ, ਇਵੇਂ ਹੀ ਇਹ ਜਗਤ ਹੈ।" ਜਦ ਉਸ ਨੇ ਪੁੱਛਿਆ ਕਿ "ਦੁੱਖ ਕਿਉਂ ਆਉਂਦੇ ਹਨ?" ਤਾਂ ਗੁਰੂ ਪਾਤਸ਼ਾਹ ਨੇ ਕਿਹਾ, "ਦੁੱਖ ਉਸ ਨਾਲੋਂ ਵਿਛੜਨ ਵਿਚ ਹੈ ਤੇ ਸੁੱਖ ਉਸ ਦੇ ਮਿਲਣ ਵਿਚ। ਸਾਰਾ ਸਮਾਂ ਯਾਦ ਵਿਚ ਹੀ ਗੁਜ਼ਾਰਨਾ ਚਾਹੀਦਾ ਹੈ।"

ਮੁਰਤਜ਼ਾ ਖ਼ਾਂ ਨੇ ਆਪਣੀ ਰਿਪੋਰਟ ਜਹਾਂਗੀਰ ਪਾਸ ਭੇਜ ਦਿੱਤੀ ਤੇ ਉਸ ਵਿਚ ਲਿਖਿਆ, "(ਗੁਰੂ) ਹਰਿਗੋਬਿੰਦ ਨੇ ਆਪਣੇ ਵੱਡੇ ਵਡੇਰਿਆਂ ਦੀ ਮਰਯਾਦਾ, ਪੀਰਾਂ ਫ਼ਕੀਰਾਂ ਵਾਲੀ ਛੱਡ ਕੇ ਧਾੜਵੀਆਂ ਵਾਲਾ ਤਰੀਕਾ ਫੜ ਰਖਿਆ ਹੈ ਤੇ ਇਕ ਚੋਤਰੇ ਦਾ ਨਾਮ ਅਕਾਲ ਤਖ਼ਤ ਰਖ ਕੇ ਉਥੇ ਦੀਵਾਨ ਲਗਾ ਕੇ ਹਾਕਿਮਾਂ ਵਾਂਗ ਹਮੇਸ਼ਾਂ ਇਨਸਾਫ਼ ਕਰਦਾ ਹੈ ਤੇ ਸਾਰੇ ਦੇਸ਼ ਦੇ ਝਗੜੇ ਆਪ ਨਿਬੇੜਦਾ ਹੈ। ਸ਼ਸਤਰ ਵਿਦਿਆ ਪ੍ਰਾਪਤ ਕਰਨ ਦਾ ਉਪਦੇਸ਼ ਕਰਕੇ ਜੰਗੀ ਤੇ ਫ਼ੌਜੀ ਸਾਮਾਨ ਇਕੱਠਾ ਕਰ ਰਿਹਾ ਹੈ, ਸਾਰਾ ਪੰਜਾਬ ਮੁਲਕ ਇਸ ਪਾਸ ਆਏ ਰਹਿੰਦਾ ਹੈ, ਇਸ ਦਾ ਛੇਤੀ ਬੰਦੋਬਸਤ ਕੀਤਾ ਜਾਏ।" ਸੋ, ਜਹਾਂਗੀਰ ਨੇ ਗੁਰੂ ਜੀ ਨੂੰ ਕਿਲ੍ਹਾ ਗਵਾਲੀਅਰ ਵਿਚ ਭੇਜ ਦਿੱਤਾ।

***ਗ੍ਰਿਫ਼ਤਾਰੀ ਦੇ ਕਾਰਣ :*** ਗ੍ਰਿਫ਼ਤਾਰੀ ਦੇ ਕਾਰਣਾਂ ਨੂੰ ਹੁਣ ਕੋਈ ਬਹੁਤਾ ਦੂਰ ਭਾਲਣ ਦੀ ਲੋੜ ਨਹੀਂ। ਪਿਛਲੇ ਸਾਲਾਂ ਵਿਚ ਗੁਰੂ ਹਰਿਗੋਬਿੰਦ ਜੀ ਨੇ ਸਿੱਖ ਜੱਥੇਬੰਦੀ ਵਿਚ ਵਿਸ਼ਵਾਸ ਭਰ ਦਿੱਤਾ ਸੀ ਤੇ ਮੁਰਤਜ਼ਾ ਖ਼ਾਂ ਨੂੰ ਇਸ ਦਾ ਸਖ਼ਤ ਰੋਸ ਸੀ। ਉਸ ਨੇ ਜਹਾਂਗੀਰ ਨੂੰ ਗਿਆਤ ਕਰਾਇਆ ਤੇ ਜਹਾਂਗੀਰ ਨੇ ਗੁਰੂ ਜੀ ਨੂੰ ਗਵਾਲੀਅਰ ਦੇ ਕਿਲ੍ਹੇ ਵਿਚ ਭੇਜ ਦਿੱਤਾ। ਗਵਾਲੀਅਰ ਨਾਂ ਦਾ ਜ਼ਰੂਰ ਕਿਲ੍ਹਾ ਸੀ, ਪਰ ਹਰ ਬਾਗੀ ਨੂੰ ਉਥੇ ਹੀ ਰਖਿਆ ਜਾਂਦਾ ਸੀ ਤੇ ਕੋਈ ਉਥੋਂ ਨਿਕਲਦਾ ਦਿਖਾਈ ਨਹੀਂ ਸੀ ਦਿੱਤਾ। ਸੀ.ਐਚ. ਪੇਨ ਨੇ ਲਿਖਿਆ ਹੈ ਕਿ ਗੁਰੂ ਜੀ ਦੇ ਸ਼ਾਹੀ ਠਾਠ ਤੇ ਫ਼ੌਜ ਨੇ ਜਹਾਂਗੀਰ ਨੂੰ ਚੇਤੰਨ ਕੀਤਾ ਤੇ ਉਸ ਨੇ ਹੁਕਮ ਭੇਜਿਆ ਕਿ ਗੁਰੂ ਨੂੰ ਗ੍ਰਿਫ਼ਤਾਰ ਕਰ ਕੇ ਗਵਾਲੀਅਰ ਦੇ ਕਿਲ੍ਹੇ ਭੇਜ ਦਿੱਤਾ ਜਾਏ।

ਕਨਿੰਘਮ ਲਿਖਦਾ ਹੈ, "ਗੁਰੂ ਜੀ ਦਾ ਅਲਬੇਲਾ ਸੁਭਾ ਤੇ ਜੰਗੀ ਝੁਕਾਉ ਗ੍ਰਿਫ਼ਤਾਰੀ ਦਾ ਕਾਰਣ ਬਣਿਆ। ਗੁਰੂ ਕੁਸ਼ਤੀਆਂ ਘੁਲਾਂਦੇ ਤੇ ਖੇਡਾਂ ਖੇਡਦੇ ਤੇ ਖਿਡਾਉਂਦੇ, ਕੌਮ ਵਿਚ ਸਾਹਸ ਭਰ ਰਹੇ ਸਨ। ਇਨ੍ਹਾਂ ਹੀ ਝੁਕਾਵਾਂ ਨੇ ਗੁਰੂ ਜੀ ਨੂੰ ਸ਼ਿਕਾਰ ਤੇ ਕੈਂਪ ਦੀ ਜਿੰਦਗੀ ਬਤੀਤ ਕਰਨ ਲਈ ਪ੍ਰੇਰਿਆ।" ਮੈਕਾਲਿਫ਼ ਦਾ ਕਹਿਣਾ ਹੈ, "ਗੁਰੂ ਹਰਿਗੋਬਿੰਦ ਜੀ ਪਹਿਲੇ ਗੁਰੂ ਸਨ ਜਿਨ੍ਹਾਂ ਸ਼ਿਕਾਰ ਨੂੰ ਨਿੱਤ ਦਾ ਕਰਮ ਬਣਾਇਆ। ਸਿੱਖਾਂ ਨੇ ਬਾਬਾ ਬੁੱਢਾ ਜੀ ਨੂੰ ਗੁਰੂ ਪਾਸ ਇਨ੍ਹਾਂ ਕਰਮਾਂ ਤੋਂ ਰੋਕਣ ਲਈ ਵੀ ਕਿਹਾ, ਪਰ ਗੁਰੂ ਜੀ ਨੇ ਇਹ ਹੀ ਉੱਤਰ ਦਿੱਤਾ, "ਮੈਂ ਕੋਈ ਬੇਲੋੜੀ ਗੱਲ ਨਹੀਂ ਕਰ ਰਿਹਾ। ਸਮੇਂ ਅਨੁਸਾਰ ਸਿੱਖਾਂ ਦੀ ਦਸ਼ਾ ਸੰਵਾਰਨ ਦੇ ਹੀ ਯਤਨ ਕਰ ਰਿਹਾ ਹਾਂ।" ਜੇ ਵਿਸ਼ਵਾਸਪਾਤਰ ਸਿੱਖ ਨਿਤਾਪ੍ਰਤੀ ਦੇ ਤਬਦੀਲ ਹੋਏ ਨੇਮ ਨੂੰ ਦੇਖ ਭੁਲੇਖਾ ਖਾ ਸਕਦੇ ਸਨ ਤਾਂ ਬਾਦਸ਼ਾਹ ਦਾ ਕਿਸੇ ਚੁੱਕ ਵਿਚ ਆ ਜਾਣਾ ਕੋਈ ਅਸੰਭਵ ਨਹੀਂ ਸੀ। ਫਿਰ ਸੀ. ਐੱਚ. ਪੇਨ ਦੇ ਕਥਨ ਅਨੁਸਾਰ, "ਜੇ ਕੋਈ (ਗੁਰੂ)

ਅਰਜਨ ਜੀ ਦੀਆਂ ਸਿੱਖਿਆਵਾਂ ਨੂੰ ਅਮਲੀ ਜਾਮਾ ਪਹਿਨਾਉਣ ਦੇ ਸਮਰੱਥ ਸੀ ਤਾਂ ਉਹ ਗੁਰੂ ਹਰਿਗੋਬਿੰਦ ਜੀ ਹੀ ਸਨ। ਗੁਰੂ ਅਰਜਨ ਜੀ ਜਾਂਦੀ ਵਾਰੀ ਕ੍ਰਿਪਾਨਾਂ ਪਹਿਨਣ ਤੇ ਹਥਿਆਰ ਰਖਣ ਲਈ ਕਹਿ ਗਏ ਸਨ।" ਲਤੀਫ਼ ਕਿਸੇ ਹੱਦ ਤਕ ਠੀਕ ਕਹਿੰਦਾ ਹੈ ਕਿ ਗੁਰੂ ਜੀ ਦਾ ਗੜ੍ਹ ਤੇ ਤਖ਼ਤ ਬਣਾਉਣਾ ਹਕੂਮਤ ਨੂੰ ਸਿੱਧਾ ਸੱਦਾ ਸੀ ਕਿ ਉਹ ਕੋਈ ਕਾਰਵਾਈ ਕਰੇ। ਉਨ੍ਹਾਂ ਦੀ ਸ਼ਾਨ ਤੇ ਸ਼ਾਹੀ ਠਾਠ-ਬਾਠ (ਸਪਲੈਂਡਰ ਐਂਡ ਸਟੇਟ) ਹੀ ਉਨ੍ਹਾਂ ਦੀ ਗ੍ਰਿਫ਼ਤਾਰੀ ਦਾ ਕਾਰਣ ਬਣਿਆ। ਮੇਜਰ ਸਕਾਟ ਕਹਿੰਦਾ ਹੈ, "ਗੁਰੂ ਜੀ ਨੇ ਕਾਫ਼ੀ ਗਿਣਤੀ ਵਿਚ ਫ਼ੌਜ-ਨੁਮਾ ਸੇਵਕ ਰਖ ਲਏ ਸਨ, ਜਿਨ੍ਹਾਂ ਵਿਚ ਕਈ ਨਾਮ-ਕਟੇ ਤੇ ਬਾਗ਼ੀ ਵੀ ਸਨ। ਮਾਇਆ ਵੀ ਹਰ ਪਾਸਿਉਂ ਬਹੁਤ ਆ ਜਾਂਦੀ ਸੀ। ਕਿਲ੍ਹਾ ਵੀ ਬਣ ਗਿਆ ਸੀ ਤੇ ਘੋੜ-ਸਵਾਰਾਂ ਦੀ ਇਕ ਚੰਗੀ ਤਕੜੀ ਫ਼ੌਜ ਬਣ ਗਈ ਸੀ। ਸਰ ਚਾਰਲਸ ਗੱਫ਼ ਨੇ ਵੀ ਇਸੇ ਤਰ੍ਹਾਂ ਦੀ ਗੱਲ ਲਿਖੀ, "ਗੁਰੂ ਅਰਜਨ ਵੇਲੇ ਧਰਮ ਤੇ ਸਿਆਸਤ ਨੂੰ ਜੋੜਨ ਦੇ ਬੀਜ ਪਾਏ ਗਏ ਤੇ ਉਹ ਹੀ (ਗੁਰੂ) ਹਰਿਗੋਬਿੰਦ ਵੇਲੇ ਵਧੇ ਫੁਲੇ। (ਗੁਰੂ) ਹਰਿਗੋਬਿੰਦ ਨੇ ਲੋੜ ਮਹਿਸੂਸ ਕਰਦੇ ਹੋਏ ਸਿੱਖਾਂ ਵਿਚ ਜੰਗੀ ਸੁਭਾਉ ਭਰਿਆ। ਇਨ੍ਹਾਂ ਕਰਤੱਵਾਂ ਨੇ ਹੀ ਗ੍ਰਿਫ਼ਤਾਰੀ ਕਰਾਈ ਤੇ ਸ਼ਾਹ ਜਹਾਨ ਦੇ ਰਾਜ ਸਮੇਂ ਜੰਗਾਂ ਹੋਈਆਂ।" ਮਹਿਮਾ ਪ੍ਰਕਾਸ਼ ਵਾਰਤਿਕ ਨੇ ਸੰਕੁਚਵੇਂ ਢੰਗ ਵਿਚ ਗ੍ਰਿਫ਼ਤਾਰੀ ਦੇ ਕਾਰਣ ਦਿੰਦੇ ਲਿਖਿਆ ਹੈ ਕਿ ਜੋ ਜਹਾਂਗੀਰ ਗੋਇੰਦਵਾਲ ਸਾਹਿਬ ਦੀ ਉੱਚੀ ਮਮਟੀ ਦੇਖ ਗਿਰਾਉਣ ਦਾ ਹੁਕਮ ਦੇ ਸਕਦਾ ਸੀ, ਉਹ ਕਿਵੇਂ ਸਹਾਰ ਸਕਦਾ ਸੀ ਕਿ ਅਕਾਲ ਤਖ਼ਤ ਉਸ ਦੇ ਰਾਜ ਵਿਚ ਰਚਿਆ ਜਾਏ। ਲੋਕਾਂ ਦੀ ਆਵਾਜਾਈ ਤਰਨਤਾਰਨ ਵਿਖੇ ਦੇਖ ਜਹਾਂਗੀਰ ਹੈਰਾਨ ਹੋਇਆ ਸੀ ਤੇ ਹੁਣ ਜਵਾਨੀਆਂ, ਸ਼ਸਤਰ ਤੇ ਰਸਦ ਰਕਮ ਭੇਟਾਂ ਹੁੰਦਾ ਸੁਣ ਆਖ ਬੈਠਾ ਕਿ "ਨਾਨਕ ਕੇ ਘਰ ਮੇਂ ਦਉਲਤ ਬਢਨੇ ਲਗੀ ਹੈ ਅਬ ਹਮਾਰੀ ਪਾਤਸ਼ਾਹੀ ਮੇਂ ਖਲਲ ਹੋਵੇਗਾ।" ਫਿਰ ਹੁਕਮ ਸੀ ਕਿ ਗੁਰੂ ਹਰਿਗੋਬਿੰਦ ਕੋ ਗ੍ਰਿਫ਼ਤਾਰ ਕਰੋ ਪਰ ਉਹ ਤਾਂ ਸ਼ਹਾਦਤ ਉਪਰੰਤ ਲਾਹੌਰ ਜਾ ਪਧਾਰੇ। ਗੁਰੂ ਜੀ ਨੂੰ ਸੱਚੇ ਪਾਤਸ਼ਾਹ ਆਖੇ ਜਾਣ ਤੇ ਜਹਾਂਗੀਰ ਬਹੁਤ ਦੁਖੀ ਸੀ। ਇਹ ਖਬਰਾਂ ਵੀ ਪੁੱਜ ਰਹੀਆਂ ਸਨ ਕਿ ਲੋਕੀ ਕਰ ਮਾਲੀਆ ਵੀ ਨਹੀ ਦੇਣਗੇ ਕਿਉਂਕਿ ਲੈਣ ਦੇਣ ਤੇ ਹੋਰ ਮੁਕੱਦਮਿਆਂ ਦਾ ਫ਼ੈਸਲਾ ਗੁਰੂ ਜੀ ਤੁਰੰਤ ਕਰ ਦਿੰਦੇ ਸਨ। ਸੋ, ਗੁਰੂ ਜੀ ਦਾ ਫ਼ੌਜਾਂ ਰਖਣਾ, ਅਕਾਲ ਤਖ਼ਤ ਸਾਜਣਾ, ਲੋਹਗੜ੍ਹ ਦੀ ਉਸਾਰੀ ਕਰਨਾ, ਅੰਮ੍ਰਿਤਸਰ ਨੂੰ ਪਨਾਹ ਬਣਾਉਣਾ, ਫ਼ੌਜ ਵਿਚ ਨਾਮ-ਕਟਿਆਂ ਨੂੰ ਸ਼ਾਮਿਲ ਕਰਨਾ, ਮੁਕੱਦਮਿਆਂ ਦਾ ਫ਼ੈਸਲਾ ਕਚਹਿਰੀ ਲਗਾ ਕੇ ਕਰਨਾ ਅਤੇ ਇਸ ਤੋਂ ਵੱਧ ਜਨਤਾ ਨੂੰ ਆਜ਼ਾਦੀ ਤੇ ਅਣਖ ਲਈ ਪ੍ਰੇਰਣਾ, ਗ੍ਰਿਫ਼ਤਾਰੀ ਕਰਨ ਦਾ ਹੁਕਮ ਦੇਣ ਲਈ ਕਾਫ਼ੀ ਬਹਾਨੇ ਸਨ।

***ਗਵਾਲੀਅਰ ਵਿਚ :*** ਗਵਾਲੀਅਰ ਇਕ ਬਦਨਾਮ ਕਿਲ੍ਹਾ ਸੀ। ਜਿਸ ਕੈਦੀ ਪਾਸੋਂ ਛੁਟਕਾਰਾ ਪਾਉਣਾ ਹੁੰਦਾ ਸੀ ਉਸ ਨੂੰ ਗਵਾਲੀਅਰ ਬੰਦੀ ਬਣਾ ਕੇ ਭੇਜ ਦਿੱਤਾ ਜਾਂਦਾ ਸੀ। ਅਕਬਰ ਨੇ ਸ਼ਾਹੀ ਕੈਦੀ ਗਵਾਲੀਅਰ ਰਖਣ ਦਾ ਰਿਵਾਜ ਪਾਇਆ ਸੀ। ਜਹਾਂਗੀਰ ਦੇ ਰਾਜ ਕਾਜ ਸੰਭਾਲਦੇ ਹੀ ਖੁਸਰੋ ਨੇ ਬਗ਼ਾਵਤ ਕਰ ਦਿੱਤੀ ਤੇ ਉਸ ਦੀ ਮੌਤ ਉਪ੍ਰੰਤ ਕਈ ਰਾਜਪੂਤ ਰਾਜਿਆਂ ਨੇ ਵੀ ਵਿਦਰੋਹ ਕਰ ਦਿੱਤਾ। ਪਹਾੜੀ ਰਜਿਆਂ ਨੇ ਤਾਂ ਕਦੇ ਈਨ ਮੰਨੀ ਹੀ ਨਹੀ ਸੀ। ਸੋ ਉਥੋਂ ਦੇ ਕਈ ਰਾਜਿਆਂ ਨੂੰ ਪਕੜਿਆ ਗਿਆ। ਰਾਜਪੂਤਾਂ ਦਾ ਇਹ ਪੱਕਾ ਖ਼ਿਆਲ ਸੀ ਕਿ ਖੁਸਰੋ ਦੇ ਤਖ਼ਤ ਉੱਤੇ ਬੈਠਣ ਨਾਲ ਅਕਬਰ ਵਾਲੀ ਨੀਤੀ ਟੁਰਦੀ ਰਹੇਗੀ, ਪਰ ਜੋਧਾ ਬਾਈ ਨੇ ਅਫ਼ੀਮ ਦਾ ਪਿਆਲਾ ਪੀ ਲਿਆ ਤਾਂ ਰਾਜਪੂਤਾਂ ਨੇ ਇਸ ਨੂੰ ਕਤਲ ਦੀ ਘਟਨਾ ਹੀ ਕਿਹਾ। ਇਹ ਪ੍ਰਚਾਰ ਹੋ ਗਿਆ ਕਿ ਜੋਧਾ ਬਾਈ ਨੂੰ ਜਬਰਦਸਤੀ ਜ਼ਹਿਰ ਪਿਲਾਇਆ ਗਿਆ ਹੈ, ਭਾਵੇਂ ਗੱਲ ਉਲਟ ਸੀ। ਰਾਜਪੂਤ ਔਰਤ ਬੇਇੱਜ਼ਤੀ ਸਹਾਰ ਨਹੀ ਸੀ ਸਕੀ। ਉਸਨੇ ਖੁਸਰੋ ਨੂੰ ਬਗ਼ਾਵਤ ਦੇ ਰਾਹ ਤੋਂ ਹਟਾਉਣ ਦੀ ਬਹੁਤ ਹੀ ਕੋਸ਼ਿਸ਼ ਕੀਤੀ ਸੀ। ਸੋ, ਮੁਰਤਜ਼ਾ ਖ਼ਾਂ ਭੇਜ ਕੇ ਰਾਜਪੂਤ ਰਾਜੇ ਗ੍ਰਿਫ਼ਤਾਰ ਕਰ ਲਏ ਤੇ ਪਹਾੜੀ ਰਾਜਿਆਂ ਨੂੰ ਵੀ ਪਕੜ ਮੰਗਵਾਇਆ ਗਿਆ। ਪਹਾੜੀ ਰਾਜਿਆਂ ਵਿਚ ਕਹਲੂਰ, ਨਾਹਨ, ਹੰਡੂਰ, ਕਟੋਚ, ਰਾਜਪੂਤਾਨਾ ਵਿਚ

ਮਾਰਵਾੜ ਦੇ ਕਈ ਰਾਜੇ ਸਨ। ਸਿੱਖ ਇਤਿਹਾਸ ਨੇ ਇਨ੍ਹਾਂ ਦੀ ਗਿਣਤੀ ਬਵੰਜਾ ਲਿਖੀ ਹੈ, ਸੰਭਵ ਹੈ ਕਿ ਕਈ ਰਾਜਪੂਤ ਸਰਦਾਰ ਵੀ ਹੋਣ ਜਿਨ੍ਹਾਂ ਨੇ ਖ਼ੁਸਰੋ ਦੀ ਹਾਮੀ ਭਰੀ ਹੋਵੇ। ਕੈਦੀਆਂ ਉੱਤੇ ਕਰੜਾਈ ਬਹੁਤ ਕੀਤੀ ਜਾਂਦੀ ਸੀ। ਸਿਰਫ਼ ਇਕ ਮਿੱਥੇ ਸਮੇਂ ਲਈ ਉਨ੍ਹਾਂ ਨੂੰ ਰੋਸ਼ਨੀ ਦੇਖਣ ਦੀ ਇਜਾਜ਼ਤ ਹੁੰਦੀ ਸੀ। ਦੂਜੇ ਉਨ੍ਹਾਂ ਨੂੰ ਅਸਤਬਲ ਦੇ ਕਮਰਿਆਂ ਵਿਚ ਰਖਿਆ ਜਾਂਦਾ ਸੀ ਤੇ ਰੋਟੀ ਵੀ ਮਿਣਤੀ ਦੀ ਮਿਲਦੀ ਸੀ। ਕਈਆਂ ਨੂੰ ਹਲਕਾ ਹਲਕਾ ਜ਼ਹਿਰ ਵੀ ਰੋਜ਼ ਦਿੱਤਾ ਜਾਂਦਾ ਸੀ। ਅੱਡੀਆਂ ਰਗੜ ਰਗੜ ਮਰਨ ਦੀਆਂ ਝਾਕੀਆਂ ਨਿੱਤ ਹੀ ਗਵਾਲੀਅਰ ਵਿਚ ਹੁੰਦੀਆਂ ਰਹਿੰਦੀਆਂ ਸਨ।

ਗੁਰੂ ਹਰਿਗੋਬਿੰਦ ਜੀ ਦੇ ਕਿਲ੍ਹੇ ਵਿਚ ਆਉਣ ਦੀ ਖ਼ਬਰ ਸੁਣ ਕੇ ਬੰਦੀਆਂ ਨੂੰ ਧਰਵਾਸ ਆਈ ਤੇ ਆਤਮਿਕ ਸਹਾਰਾ ਜਾਣ ਉਨ੍ਹਾਂ ਦੁੱਖ ਦਰਦ ਦੱਸੇ। ਮਹਾਰਾਜ ਨੇ ਸਭ ਤੋਂ ਪਹਿਲਾਂ ਤਾਂ ਕਿਲ੍ਹੇ ਦੀ ਰੋਟੀ ਖਾਣ ਤੋਂ ਹੀ ਇਨਕਾਰ ਕਰ ਦਿੱਤਾ। ਗੁਰੂ ਜੀ ਇਹ ਸੁਣ ਚੁੱਕੇ ਸਨ ਕਿ ਗਵਾਲੀਅਰ ਵਿਚ ਖਾਣੇ ਨਾਲ ਰਲਾ ਕੇ ਕੱਚਾ ਜ਼ਹਿਰ ਦੇ ਦਿੱਤਾ ਜਾਂਦਾ ਹੈ। ਰਾਜਨੀਤਿਕ ਪੱਖ ਤੋਂ ਇਹ ਕਰਮ ਬਹੁਤ ਜ਼ਰੂਰੀ ਸੀ। ਗੁਰੂ ਜੀ ਨੇ ਕਿਸੇ ਕਿਰਤੀ ਸਿੱਖ ਦੇ ਹੱਥ ਦਾ ਹੀ ਖਾਣਾ ਸ੍ਵੀਕਾਰ ਕਰਨ ਦੀ ਆਗਿਆ ਦਿੱਤੀ :

*ਸ੍ਰੀ ਮੁਖ ਕਹਾ ਕਿਰਤ ਕਰ ਲਿਆਵੇ।*
*ਸੋ ਭੋਜਨ ਹਮ ਕੋ ਕਰਵਾਵੇ।*

(*ਗੁਰ ਬਿਲਾਸ ਪਾਤਸ਼ਾਹੀ*, ਪੰਨਾ ੨੪੦)

ਕਨ੍ਹਈਆ ਲਾਲ ਲਿਖਦਾ ਹੈ ਕਿ ਜਿਤਨਾ ਵੀ ਰੱਜੀਨਾ ਆਪ ਨੂੰ ਰੋਜ਼ ਮਿਲਦਾ ਉਹ ਕਿਲ੍ਹੇ ਦੇ ਕੈਦੀਆਂ ਵਿਚ ਵੰਡ ਦਿੰਦੇ ਅਤੇ ਆਪਣੇ ਘਰੋਂ ਰੁਪਿਆ ਆਦਿ ਮੰਗਵਾ ਕੇ ਨਿੱਜੀ ਖ਼ਰਚ ਲਈ ਵਰਤਦੇ।

ਜੇਲ੍ਹ ਦਾ ਦਰੋਗਾ ਹਰੀ ਦਾਸ ਸੀ। ਉਸ ਨੇ ਘਰੋਂ ਖਾਣਾ ਭਿਜਵਾਣ ਦੀ ਆਗਿਆ ਲੈ ਲਈ ਪਰ ਗੁਰੂ ਜੀ ਸਿਰਫ਼ ਅਲੂਣੀ ਰੋਟੀ ਹੀ ਖਾਂਦੇ ਰਹੇ। ਮੁਹਸਨ ਫ਼ਾਨੀ ਸਮਕਾਲੀ ਇਤਿਹਾਸਕਾਰ ਇਹ ਲਿਖਦਾ ਹੈ ਕਿ ਉਥੇ ਗਵਾਲੀਅਰ ਉਹ (ਗੁਰੂ) ਹਰਿਗੋਬਿੰਦ ਅਲੂਣੀ ਰੋਟੀ ਹੀ ਖਾਂਦੇ ਰਹੇ। ਨਾਲ ਦੇ ਸਿੱਖਾਂ, ਭਾਈ ਬਿਧੀ ਚੰਦ, ਭਾਈ ਪੈੜਾ, ਭਾਈ ਜੇਠਾ, ਭਾਈ ਪਿਰਾਣਾ ਤੇ ਭਾਈ ਰਾਜੂ ਨੂੰ ਕਿਲ੍ਹੇ ਦੀ ਪਾਬੰਦੀ ਤੋਂ ਬਾਹਰ ਟੁਰ ਜਾਣ ਲਈ ਗੁਰੂ ਜੀ ਨੇ ਆ ਫ਼ੁਰਮਾਇਆ। ਉਨ੍ਹਾਂ ਨੇ ਬਾਹਰ ਜਾ ਕੇ ਸਿੱਖ-ਸੰਗਤਾਂ ਨੂੰ ਜੱਥੇਬੰਦ ਕੀਤਾ।

ਰਾਜਿਆਂ ਨੂੰ ਹੌਸਲਾ ਰਖਣ ਤੇ ਦਿਲ ਤਕੜਾ ਕਰਨ ਦੀ ਰੋਜ਼ ਪ੍ਰੇਰਨਾ ਦਿੰਦੇ। ਗੁਰੂ ਜੀ ਦੀ ਰਹਿਣੀ, ਬਹਿਣੀ ਕਥਨੀ ਨੇ ਰਾਜਿਆਂ ਉੱਤੇ ਪ੍ਰਭਾਵ ਪਾਇਆ ਤੇ ਉਹ ਵੀ ਹੌਸਲਾ ਰਖ ਰੋਜ਼ ਸੰਗਤ ਵਿਚ ਜੁੜਦੇ। ਗੁਰੂ ਜੀ ਨੇ ਉਨ੍ਹਾਂ ਦਾ ਭੈ ਮੁਕਾਇਆ ਤੇ ਜ਼ਿੰਦਗੀ ਦੀ ਰੌ ਚਲਾਈ।

***ਜ਼ਹਿਰ ਵਾਲਾ ਚੋਲਾ :*** ਹਰੀ ਦਾਸ ਜੇਲ੍ਹ ਦੇ ਦਰੋਗੇ ਨੇ ਭਾਵੇਂ ਗੁਰੂ ਦੀ ਅਜ਼ਮਤ ਸੁਣੀ ਹੋਈ ਸੀ ਪਰ ਅੱਖੀਂ ਸੰਜਮ ਤੇ ਪਵਿੱਤਰਤਾ ਦੇਖ ਉਸ ਉੱਤੇ ਡੂੰਘਾ ਪ੍ਰਭਾਵ ਪਿਆ ਤੇ ਉਹ ਵੀ ਸਮਾਂ ਕੱਢ ਗੁਰੂ ਜੀ ਪਾਸ ਬੈਠਦਾ। ਚੰਦੂ ਨੇ ਮੌਕਾ ਗਨੀਮਤ ਜਾਣ ਇਕ ਚੋਲਾ ਬਣਵਾਇਆ। ਜ਼ਹਿਰ ਦੇ ਜਿਸਮ ਨਾਲ ਸੰਪਰਕ ਨਾਲ ਹੀ ਜ਼ਹਿਰ ਨੇ ਆਪਣਾ ਅਸਰ ਕਰਨਾ ਆਰੰਭ ਕਰ ਦੇਣਾ ਸੀ। ਜ਼ਹਿਰ ਵਾਲਾ ਚੋਲਾ ਲੈ ਕੇ ਚੰਦੂ ਦਾ ਪੁੱਤਰ ਧਰਮ ਚੰਦ ਹਰੀ ਦਾਸ ਕੋਲ ਆਇਆ। ਲਾਲਚ ਦਿੱਤੇ ਤੇ ਜਹਾਂਗੀਰ ਦੀ ਮਰਜ਼ੀ ਵੀ ਦੱਸੀ। ਹਰੀ ਦਾਸ ਨੇ ਚੋਲਾ ਤਾਂ ਲੈ ਲਿਆ, ਪਰ ਉਸ ਨੂੰ ਆਪਣੇ ਪਾਸ ਹੀ ਰਖਿਆ ਤੇ ਗੁਰੂ ਹਰਿਗੋਬਿੰਦ ਜੀ ਨੂੰ ਸਾਰੀ ਸਾਜ਼ਿਸ਼ ਤੋਂ ਸੁਚੇਤ ਕਰ ਦਿੱਤਾ। ਗੁਰੂ ਜੀ ਅੱਗੇ ਹੀ ਚੇਤੰਨ ਸਨ ਪਰ ਇਸ ਘਟਨਾ ਉਪਰੰਤ ਹੋਰ ਧਿਆਨ ਰਖਣ ਲਗ ਪਏ।

***ਅੰਮ੍ਰਿਤਸਰ ਵਿਚ ਬਾਬਾ ਬੁੱਢਾ ਜੀ ਦਾ ਕਰਤੱਵ :*** ਜਦ ਗੁਰੂ ਹਰਿਗੋਬਿੰਦ ਜੀ, ਗੁੰਚਾ ਬੇਗ ਤੇ ਵਜ਼ੀਰ ਖ਼ਾਂ ਨਾਲ ਦਿੱਲੀ ਵੱਲ ਗਏ ਸਨ ਤਾਂ ਲੋਕਾਂ ਨੂੰ ਇਹ ਹੀ ਆਖਿਆ ਗਿਆ ਸੀ ਕਿ ਜਹਾਂਗੀਰ ਨੇ ਮੁਲਾਕਾਤ ਲਈ ਆਗਰੇ ਬੁਲਾਇਆ ਹੈ ਤੇ ਗੁਰੂ ਛੇਤੀ ਹੀ ਵਾਪਸ ਆ ਜਾਣਗੇ। ਪਰ ਜਦ ਕੁਝ

ਸਮਾਂ ਗੁਜ਼ਰ ਗਿਆ ਤਾਂ ਇਹ ਪ੍ਰਚਾਰ ਕਰ ਦਿੱਤਾ ਗਿਆ ਕਿ ਜਹਾਂਗੀਰ ਬੀਮਾਰ ਸੀ, ਉਸ ਨੇ ਗੁਰੂ ਜੀ ਨੂੰ ਗਵਾਲੀਅਰ ਤਪੱਸਿਆ ਕਰਨ ਲਈ ਭੇਜਿਆ ਹੈ। ਪਰ ਇਹ ਝੂਠ ਵੀ ਬਹੁਤੀ ਦੇਰ ਨਾ ਚਲ ਸਕਿਆ ਕਿਉਂਕਿ ਹਰ ਕੋਈ ਜਾਣਦਾ ਸੀ ਕਿ ਗਵਾਲੀਅਰ ਤਪੱਸਿਆ ਦੀ ਥਾਂ ਨਹੀਂ, ਕੈਦਖ਼ਾਨਾ ਹੈ ਜਿਸ ਤੋਂ ਬਚ ਕੇ ਕੋਈ ਜਿੰਦਾ ਨਹੀ ਨਿਕਲਿਆ। ਸੰਗਤਾਂ ਵਿਚ ਘਬਰਾਹਟ, ਰੋਸ ਤੇ ਗੁੱਸਾ ਹੋਣਾ ਸੁਭਾਵਿਕ ਸੀ। ਸਿੱਖ ਇਹ ਜਾਣ ਗਏ ਕਿ ਗੁਰੂ ਜੀ ਲੰਮੇ ਵਿਛੋੜੇ ਦੇ ਗਏ ਹਨ। ਬਾਬਾ ਬੁੱਢਾ ਜੀ ਤੇ ਭਾਈ ਗੁਰਦਾਸ ਜੀ ਨੇ ਸਮੇਂ ਨੂੰ ਸੰਭਾਲਿਆ। ਗੁਰੂ-ਰਹਿਤ ਸਿੱਖੀ ਕਿਧਰੇ ਮੀਣਿਆਂ ਵੱਲ ਹੀ ਨਾ ਝੁਕ ਜਾਏ ਤੇ ਮੁਰਤਜ਼ਾ ਖ਼ਾਂ ਦੇ ਨਿੱਤ ਡਰਾਵੇ ਤੇ ਧਮਕੀਆਂ ਕਿਧਰੇ ਕਮਜ਼ੋਰ ਹੀ ਨਾ ਕਰ ਦੇਣ, ਸੋ ਉਨ੍ਹਾਂ ਦੋਵਾਂ ਨੇ ਪ੍ਰਚਾਰ ਦੇ ਕੰਮ ਨੂੰ ਫਿਰ ਹੱਥ ਵਿਚ ਲਿਆ। ਬਾਬਾ ਜੀ ਬਹੁਤ ਹੀ ਵਡੇਰੀ ਉਮਰ ਦੇ ਸਨ ਤੇ ਭਾਈ ਗੁਰਦਾਸ ਜੀ ਵੀ ਸੱਤਰਾਂ ਤੋਂ ਟੱਪ ਗਏ ਸਨ। ਸੋ, ਚੌਕੀਆਂ ਦੀ ਮਰਯਾਦਾ ਚਲਾਈ ਗਈ। ਚੌਕੀਆਂ ਦਾ ਭਾਵ ਹੀ 'ਰੋਸ ਜਲੂਸ' ਹੈ। ਕੁਝ ਚੌਕੀਆਂ ਬਣਾ ਕੇ ਪੰਜਾਬ ਦੇ ਪਿੰਡਾਂ ਵਿਚ ਭੇਜ ਦਿੱਤੀਆਂ ਗਈਆਂ। ਦਿਨੇ ਪ੍ਰਚਾਰ ਕਰਨਾ ਮੁਸ਼ਕਿਲ ਬਣਾ ਦਿੱਤਾ ਗਿਆ ਸੀ। ਰਾਤ ਨੂੰ ਪ੍ਰਚਾਰ ਸਹਲ ਹੋ ਜਾਂਦਾ ਸੀ। ਸਾਰੇ ਲੋਕ ਪਿੰਡਾਂ ਵਿਚ ਘਰ ਹੀ ਮਿਲ ਜਾਂਦੇ ਸਨ। ਇਕ ਸਿੱਖ ਅੱਗੇ ਮਿਸਾਲ ਬਾਲ ਕੇ ਤੇ ਦੂਜਾ ਝੰਡਾ ਚੁੱਕੀ ਪਿੰਡ ਵਿਚ ਫਿਰਦਾ ਸੀ। ਸਿਰਫ਼ ਸ਼ਬਦ ਕੀਰਤਨ ਤੇ ਵਾਰਾਂ ਹੀ ਪੜ੍ਹੀਆਂ ਜਾਂਦੀਆਂ ਸਨ। ਹੌਲੇ ਹੌਲੇ ਇਕ ਪਿੰਡ ਦੇ ਸਾਰੇ ਹੀ ਵਸਨੀਕ ਦੂਜੇ ਪਿੰਡ ਜਾਣ ਲਗ ਪਏ ਤੇ ਸਾਰੇ ਪੰਜਾਬ ਵਿਚ ਹੀ ਚੌਕੀਆਂ ਨਿਕਲਣ ਲੱਗੀਆਂ। ਦਰਬਾਰ ਸਾਹਿਬ ਸਵੇਰੇ ਅੰਮ੍ਰਿਤ ਵੇਲੇ ਤੇ ਰਾਤ ਨੂੰ ਬਾਬਾ ਜੀ ਆਪ ਚੌਕੀ ਕੱਢਦੇ। ਇਸ ਤਰ੍ਹਾਂ ਗੁਰੂ ਦਾ ਪੈਗਾਮ ਘਰ ਘਰ ਪੁੱਜ ਗਿਆ ਤੇ ਨਿੱਤ ਨੇਮ ਨਾਲ ਹੀ ਚੌਕੀਆਂ ਚਲਦੀਆਂ ਰਹੀਆਂ। ਫਿਰ ਨਿਯਤ ਕਰ ਕੇ ਇਕ ਚੌਕੀ ਦੂਜੇ ਸ਼ਹਿਰ ਜਾਣ ਲੱਗੀ ਤੇ ਗਵਾਲੀਅਰ ਤਕ ਪੁੱਜਣ ਦੇ ਪ੍ਰੋਗਰਾਮ ਬਣੇ। ਕੀਰਤਨ ਕਰਦੇ, ਮਿਸਾਲਾਂ ਹੱਥ ਰਖੀਂ ਜੱਥੇ ਗਵਾਲੀਅਰ ਤਕ ਪੁੱਜਦੇ। ਸਿੱਖ ਕਿਲ੍ਹੇ ਦੀਆਂ ਦੀਵਾਰਾਂ ਨੂੰ ਛੂਹ ਕੇ, ਨਮਸਕਾਰ ਕਰਦੇ ਤੇ ਕਿਲ੍ਹੇ ਦੀ ਪ੍ਰਕਰਮਾਂ ਕਰ ਕੇ ਵਾਪਸ ਮੁੜਦੇ। ਬਾਬਾ ਬੁੱਢਾ ਜੀ ਜੱਥੇ ਸਮੇਤ ਗਵਾਲੀਅਰ ਤਕ ਪੁੱਜੇ। ਮੁਹਸਨ ਫ਼ਾਨੀ ਲਿਖਦਾ ਹੈ, "ਸਿੱਖ ਤੇ ਮਸੰਦ (ਆਗੂ) ਗਵਾਲੀਅਰ ਜਾਂਦੇ, ਕਿਲ੍ਹੇ ਦੀਆਂ ਦੀਵਾਰਾਂ ਨੂੰ ਜਾਂ ਛੂੰਹਦੇ ਤੇ ਸਿਰ ਝੁਕਾਉਂਦੇ ਰਹੇ।"[1] ਇਸ ਤਰ੍ਹਾਂ ਸਾਰੇ ਪੰਜਾਬ ਵਿਚ ਇਕ ਜੋਸ਼ ਭਰਿਆ ਵਾਤਾਵਰਣ ਬਣ ਗਿਆ ਤੇ ਸਿੱਖਾਂ ਵਿਚ ਗੁਰੂ ਮਿਲਾਪ ਲਈ ਉਤਸ਼ਾਹ ਕਾਇਮ ਰਿਹਾ। ਇਕ ਇਕ ਚੌਕੀ ਅਣਦਿੱਸੇ ਇਨਕਲਾਬ ਦਾ ਚਿੰਨ੍ਹ ਸੀ। "ਘਰ ਘਰ ਬਾਬਾ ਗਾਵਐ" ਨੂੰ ਅਮਲੀ ਰੂਪ ਮਿਲ ਗਿਆ। ਜੋ ਥੋੜ੍ਹੀ ਬਹੁਤੀ ਸ਼ੰਕਾ ਵੀ ਕਿਸੇ ਨੇ ਉਠਾਈ ਸੀ, ਉਹ ਗ੍ਰਿਫ਼ਤਾਰੀ ਨੇ ਹਟਾ ਦਿੱਤੀ ਤੇ ਗੁਰੂ ਹਰਗੋਬਿੰਦ ਜੀ ਦੇ ਹਰ ਕਦਮ ਦੀ ਸ਼ਲਾਘਾ ਹੋਣ ਲੱਗੀ।

*ਦਰ ਆ ਹੰਗਾਮ ਮਸੰਦਾਂ ਵ ਸਿੱਖਾਂ ਮੀ ਰਫਤੰਦ*
*ਵ ਦੀਵਾਰਿ ਕਿਲਅ ਰਾਸਜਦਾ ਮੀ ਕਰਦੰਦ*

1. ਦਬਿਸਤਾਨੇ-ਮਜ਼ਾਹਬ

ਚੌਥਾ ਅਧਿਆਇ

# ਬੰਦੀ-ਛੋੜ ਦਾਤਾ

*ਰਿਹਾਈ* : ਇਧਰ ਸਿੱਖ ਤੜਪ ਰਹੇ ਸਨ ਤਾਂ ਉੱਧਰ ਵਜ਼ੀਰ ਖ਼ਾਂ, ਮੀਆ ਮੀਰ, ਨਿਜ਼ਾਮਦੀਮ ਔਲੀਆ, ਇਸ ਕੋਸ਼ਿਸ਼ ਵਿਚ ਸਨ ਕਿ ਗੁਰੂ ਜੀ ਨੂੰ ਛੇਤੀ ਰਿਹਾਈ ਮਿਲੇ। ਮੁਹਸਨ ਫ਼ਾਨੀ ਲਿਖਦਾ ਹੈ ਕਿ ਗੁਰੂ ਜੀ ਬਾਰਾਂ ਕੁ ਸਾਲ ਗ੍ਰਿਫ਼ਤਾਰ ਰਹੇ। ਇਹ ਹੋ ਸਕਦਾ ਹੈ ਕਿ ਪਹਿਲਾਂ ਹੁਕਮ ਬਾਰਾਂ ਸਾਲਾਂ ਦਾ ਹੀ ਹੋਵੇ। ਪਰ ਫ਼ਾਰਸਟਰ ਕਹਿੰਦਾ ਹੈ ਕਿ ਥੋੜ੍ਹੇ ਚਿਰ ਲਈ (ਸ਼ਾਰਟ ਕਨਫ਼ਾਈਨਮੈਂਟ) ਹੀ ਗ੍ਰਿਫ਼ਤਾਰ ਕੀਤੇ ਗਏ। ਇਹ ਰਿਹਾਈ ਦੀ ਦਾਸਤਾਨ ਵੀ ਬਹੁਤ ਰੋਚਿਕ ਹੈ। ੧੬੦੯ ਈ. ਵਿਚ ਗ੍ਰਿਫ਼ਤਾਰੀ ਤੇ ੧੬੧੨ ਈ. ਵਿਚ ਰਿਹਾਈ ਪ੍ਰਗਟ ਕਰਦੀ ਹੈ ਕਿ ਕਿਸੇ ਖ਼ਾਸ ਕਾਰਨ ਵਸ ਹੀ ਜਹਾਂਗੀਰ ਨੇ ਇਹ ਕਦਮ ਉਠਾਇਆ ਸੀ।

ਪਹਿਲਾ ਵੱਡਾ ਕਾਰਣ, ਜਹਾਂਗੀਰ ਦਾ ਆਪਣਾ ਸੁਭਾਉ ਤੇ ਚਲਨ ਸੀ। ਜਹਾਂਗੀਰ ਦੇ ਜੀਵਨ ਵਿਚ ੧੬੧੧ ਈ. ਹੀ ਸਾਲ ਬੜਾ ਮਹੱਤਵ ਰੱਖਦਾ ਹੈ। ੧੬੧੧ ਈ. ਦਾ ਹੀ ਸਾਲ ਹੈ ਜਦ ਨੂਰਜਹਾਨ ਦਾ ਪ੍ਰਭਾਵ ਜਹਾਂਗੀਰ ਉੱਤੇ ਪ੍ਰਗਟ ਹੋਇਆ। ਆਪਣੀ ਤੁਜ਼ਕ ਵਿਚ ਜਹਾਂਗੀਰ ਨੇ ਪਹਿਲੀ ਵਾਰ ਨੂਰ ਜਹਾਨ ਦਾ ਜ਼ਿਕਰ ਕੀਤਾ। ੧੬੦੯ ਈ. ਵਿਚ ਜਹਾਂਗੀਰ ਨੇ ਨੂਰ ਜਹਾਂ ਨਾਲ ਗੁਪਤ ਸ਼ਾਦੀ ਕਰ ਲਈ ਸੀ। ਦੋ ਸਾਲ ਉਹ ਨੂਰਜਹਾਨ ਦੇ ਕਰਮ ਤੇ ਸਭਾਵਾਂ ਨੂੰ ਵਾਚਦਾ ਹੀ ਰਿਹਾ। ਕਈ ਇਤਿਹਾਸਕਾਰਾਂ ਦਾ ਇਹ ਵਿਚਾਰ ਹੈ ਕਿ ਨੂਰ ਜਹਾਨ ਨੇ ਵੀ ਜਹਾਂਗੀਰ ਵਿਚ ਕੋਈ ਖ਼ਾਸ ਦਿਲਚਸਪੀ ਨਾ ਲਈ। ਜਦੋਂ ਉਸ ਨੇ ਜਹਾਂਗੀਰ ਉੱਤੇ ਪੂਰਾ ਪ੍ਰਭਾਵ ਪਾ ਲਿਆ ਤਾਂ ਜਹਾਂਗੀਰ ਨੇ ਖੁਲ੍ਹੇ ਸ਼ਬਦਾਂ ਵਿਚ ਵਰਣਨ ਕਰਨਾ ਸ਼ੁਰੂ ਕਰ ਦਿੱਤਾ। ਇਹ ਗੱਲ ਚੇਤੇ ਰਖਣ ਵਾਲੀ ਹੈ ਕਿ ਬਚਪਨ ਤੇ ਚੜ੍ਹਦੀ ਜਵਾਨੀ ਦੇ ਸਾਲ ਨੂਰ ਜਹਾਨ ਨੇ ਲਾਹੌਰ ਵਿਚ ਹੀ ਬਤੀਤ ਕੀਤੇ ਸਨ। ਲਾਹੌਰ ਵਿਚ ਮੀਆਂ ਮੀਰ ਦੇ ਦਰਸ਼ਨਾਂ ਨੂੰ ਕਈ ਵਾਰੀ ਗਈ ਸੀ। ਨੂਰ ਜਹਾਨ ਵਿਚ ਖੁਲ੍ਹਦਿਲੀ ਤੇ ਸੂਫ਼ੀ ਖ਼ਿਆਲਾਂ ਦਾ ਪ੍ਰਭਾਵ ਮੀਆਂ ਮੀਰ ਜੀ ਦੀ ਸੰਗਤ ਤੋਂ ਹੀ ਪਿਆ ਸੀ। ਨੂਰ ਜਹਾਨ ਨਿਰੀ ਖ਼ੁਸ਼-ਸ਼ਕਲ ਤੇ ਪ੍ਰਭਾਵਸ਼ਾਲੀ ਸ਼ਖ਼ਸੀਅਤ ਦੀ ਹੀ ਮਾਲਿਕ ਨਹੀਂ ਸੀ ਸਗੋਂ ਤੀਖਣ ਬੁੱਧੀ ਦੀ ਵੀ ਮਾਲਿਕ ਸੀ। ਜਹਾਂਗੀਰ ਪਹਿਲੀ ਨਜ਼ਰ ਵਿਚ ਹੀ ਉਸ ਦਾ ਹੋ ਗਿਆ ਸੀ ਤੇ ਯਤਨਾਂ ਬਾਅਦ ਨੂਰ ਜਹਾਨ ਉਸ ਨੇ ਪਾ ਵੀ ਲਈ। ਭਾਵੇਂ ਜਵਾਨੀ ਤੋਂ ਹੀ ਸ਼ਰਾਬ ਦੀ ਲਤ ਉਸ ਨੂੰ ਲੱਗੀ ਹੋਈ ਸੀ ਪਰ ਨੂਰ ਜਹਾਨ ਨਾਲ ਸ਼ਾਦੀ ਉਪਰੰਤ ਜਹਾਂਗੀਰ ਨੇ ਸ਼ਰਾਬ ਪੀਣ ਦੀ ਅੱਤ ਹੀ ਕਰ ਦਿੱਤੀ। ਨੂਰ ਜਹਾਨ ਆਪਣੀ ਹੱਥੀ ਪਿਲਾਂਦੀ ਤੇ ਜਹਾਂਗੀਰ ਰਾਜ ਕਾਜ ਤੋਂ ਅਮਲੀ ਤੌਰ ਤੇ ਅਵੇਸਲਾ ਹੀ ਹੁੰਦਾ ਗਿਆ। ਜਹਾਂਗੀਰ ਉਸ ਦੇ ਇਤਨਾ ਵੱਸ ਹੋ ਗਿਆ ਕਿ ਉਸ ਨੇ ਲਿਖਣਾ ਵੀ ਸ਼ੁਰੂ ਕਰ ਦਿੱਤਾ ਕਿ "ਨੂਰ ਜਹਾਨ ਦੇ ਹੱਥੋਂ ਇਕ ਸ਼ਰਾਬ ਦੇ ਪਿਆਲੇ ਵੱਟੇ ਮੈਂ ਸਾਰਾ ਰਾਜ ਦੇ ਦਿੱਤਾ ਹੈ।" ਸੋ ਜਦ ਮੀਆਂ ਮੀਰ ਨੇ ਨੂਰ ਜਹਾਨ ਦੇ ਹੱਥ ਰਾਜ ਸੱਤਾ ਦੀ ਗੱਲ ਸੁਣੀ ਤਾਂ ਉਹ ਆਪ ਦਿੱਲੀ ਤੇ ਆਗਰੇ ਗਏ। ਗੁਰੂ ਹਰਿਗੋਬਿੰਦ ਜੀ ਦੀ ਗ੍ਰਿਫ਼ਤਾਰੀ ਤੋਂ ਸਿਰਫ਼ ਸਿੱਖੀ ਹੀ ਨਹੀਂ ਖ਼ੁਦਾ-ਪਰਸਤ ਮੁਸਲਮਾਨ ਵੀ ਦੁੱਖੀ ਸਨ। ਮੀਆਂ ਮੀਰ ਜੀ ਦੇ ਸਾਹਮਣੇ ਹੀ ਪੰਜਵੇਂ ਗੁਰੂ ਸ਼ਹੀਦ ਹੋਏ ਸਨ ਤੇ ਉਹ

ਚਾਹੁੰਦੇ ਹੋਏ ਵੀ ਕੁਝ ਨਾ ਕਰ ਸਕੇ, ਪਰ ਹੁਣ ਉਨ੍ਹਾਂ ਲਈ ਚੁਪ ਰਹਿਣਾ ਮੁਸ਼ਕਿਲ ਸੀ, ਫਿਰ ਵਜ਼ੀਰ ਖ਼ਾਂ ਇਸ ਗ੍ਰਿਫ਼ਤਾਰੀ ਨਾਲ ਬਹੁਤੀ ਹੀ ਦੁੱਖੀ ਸੀ। ਉਹ ਜਾਣਦੇ ਸਨ ਕਿ ਮੁਰਤਜ਼ਾ ਖ਼ਾਂ ਨੂੰ ਨੀਵਾਂ ਦਿਖਾਣ ਦਾ ਨਿਰੋਲ ਇਕ ਹੀ ਰਾਹ ਹੈ ਕਿ ਗੁਰੂ ਹਰਿਗੋਬਿੰਦ ਜੀ ਨੂੰ ਰਿਹਾ ਕਰਾਇਆ ਜਾਏ। ਪੰਜਾਬ ਨੂੰ ਜਹਾਂਗੀਰ ਨੇ ਮੁਰਤਜ਼ਾ ਖ਼ਾਂ ਦੀ ਜਾਗੀਰ ਬਣਾ ਦਿੱਤਾ ਸੀ। ਇਸ ਕਾਰਣ ਵੀ ਮੁਸਲਮਾਨ ਦੁੱਖੀ ਸਨ।

੧੬੧੨ ਈ. ਵਿਚ ਹੀ ਜਹਾਂਗੀਰ ਸਖ਼ਤ ਬੀਮਾਰ ਹੋ ਗਿਆ। ਸਾਰੇ ਹੀਲੇ ਵਿਅਰਥ ਜਾ ਰਹੇ ਸਨ। ਨੂਰ ਜਹਾਨ ਦਿਨ ਰਾਤ ਇਕ ਕਰ ਕੇ ਦੇਖ ਭਾਲ ਕਰ ਰਹੀ ਸੀ। ਉਸ ਦੀ ਦੇਖਭਾਲ ਨੂੰ ਤੱਕ ਕੇ ਜਹਾਂਗੀਰ ਨੇ ਉਸ ਦਾ ਜਿਕਰ ਖੁਲ੍ਹੇ ਸ਼ਬਦਾਂ ਨਾਲ 'ਤੁਜ਼ਕ' ਵਿਚ ਕੀਤਾ ਸੀ। ਜਦ ਹਕੀਮਾਂ ਦੇ ਵੱਸ ਦਾ ਰੋਗ ਨਾ ਰਿਹਾ ਤਾਂ ਨੂਰ ਜਹਾਨ ਨੇ ਪੀਰਾਂ ਦਾ ਸਹਾਰਾ ਲਿਆ। ਜਹਾਂਗੀਰ ਵਹਿਮੀ ਤਾਂ ਹੈ ਹੀ ਸੀ ਪਰ ਨੂਰ ਜਹਾਨ ਫ਼ਕੀਰਾਂ ਤੇ ਪੀਰਾਂ ਨੂੰ ਸ਼ਰਧਾ ਨਾਲ ਮੰਨਦੀ ਸੀ। ਉੱਧਰ ਸਿੱਖ ਵੀ ਜਹਾਂਗੀਰ ਨੂੰ ਕਈ ਤਰ੍ਹਾਂ ਦੇ ਰੂਪ ਧਾਰ ਕੇ ਤੰਗ ਕਰ ਰਹੇ ਸਨ। ਸਿੱਖ ਇਤਿਹਾਸ ਦਾ ਕਹਿਣਾ ਹੈ ਕਿ ਭਾਈ ਜੇਠਾ ਜੀ ਸ਼ੇਰ ਦਾ ਬਹੁਰੂਪ ਧਾਰ ਕੇ ਕਈ ਵਾਰੀ ਜਹਾਂਗੀਰ ਨੂੰ ਉਸ ਦੇ ਮਹਲਾਂ ਵਿਚ ਜਾ ਡਰਾ ਵੀ ਆਏ ਸਨ। ਮੀਆਂ ਮੀਰ ਜੀ ਦਿੱਲੀ ਆਏ ਹੋਏ ਸਨ। ਤੇ ਉਨ੍ਹਾਂ ਫ਼ਖ਼ਰ-ਉਦ-ਦੀਨ ਤੇ ਨਿਜ਼ਾਮ-ਉਦ-ਦੀਨ ਨਾਲ ਵੀ ਗੱਲ ਕੀਤੀ ਕਿ ਜਹਾਂਗੀਰ ਨੂੰ ਗੁਰੂ ਹਰਿਗੋਬਿੰਦ ਜੀ ਦੀ ਰਿਹਾਈ ਲਈ ਕਿਹਾ ਜਾਏ। ਮੀਆਂ ਮੀਰ ਜੀ ਦਾ ਸਭ ਫ਼ਕੀਰ ਸਤਿਕਾਰ ਕਰਦੇ ਸਨ। ਜਦ ਨੂਰ ਜਹਾਨ ਜਹਾਂਗੀਰ ਨੂੰ ਫ਼ਕੀਰ ਨਿਜ਼ਾਮ-ਉਦ-ਦੀਨ ਔਲੀਆ ਪਾਸ ਲਿਆਈ ਤਾਂ ਉਥੇ ਮੀਆਂ ਮੀਰ ਜੀ ਤੇ ਫ਼ਖ਼ਰ-ਉਦ-ਦੀਨ ਵੀ ਬੈਠੇ ਸਨ। ਨਿਜ਼ਾਮ-ਉਦ-ਦੀਨ ਜੀ ਨੇ ਸਾਫ਼ ਕਿਹਾ ਕਿ ਇਹ ਸਭ ਬੀਮਾਰੀ 'ਪੀਰ' ਨੂੰ ਦੁਖ ਦੇਣ ਕਰ ਕੇ ਹੈ। ਮੀਆਂ ਮੀਰ ਤੇ ਫਖ਼ਰ-ਉਦ-ਦੀਨ ਨੇ ਵੀ ਇਹ ਗੱਲ ਦੁਹਰਾਈ। ਉਥੇ ਹੀ ਜਹਾਂਗੀਰ ਨੇ ਬ੍ਰਹਮ ਗਿਆਨੀ ਦੇ ਲੱਛਣ ਪੁਛੇ ਤਾਂ ਮੀਆਂ ਮੀਰ ਜੀ ਨੇ ਕਿਹਾ, "ਜੋ ਰਾਜ, ਦ੍ਵੈਖ, ਅਵਿਦਿਆ, ਅਸਮਤਾ, ਅਭਿਨਵੇਸ ਤੋਂ ਉੱਚਾ ਹੋਵੇ ਉਹ ਹੀ ਬ੍ਰਹਮ ਗਿਆਨੀ ਹੈ।" ਜਹਾਂਗੀਰ ਨੇ ਪੁੱਛਿਆ, "ਕੋਈ ਐਸਾ ਹੈ ਵੀ" "ਤਾਂ ਮੀਆਂ ਮੀਰ ਜੀ ਨੇ ਕਿਹਾ, "ਹਾਂ ਇਕ ਸੀ, ਗੁਰੂ ਅਰਜਨ, ਤੇਰੀ ਭੈੜੀ ਨੀਤੀ ਨੇ ਮਾਰ ਦਿੱਤਾ।" ਜਹਾਂਗੀਰ ਨੇ ਕਿਹਾ, "ਤੁਸਾਂ ਪਹਿਲਾਂ ਕਿਉਂ ਨਾ ਦੱਸਿਆ।" ਮੀਆਂ ਮੀਰ ਜੀ ਨੇ ਫ਼ੁਰਮਾਇਆ, "ਤੂੰ ਉਸ ਵੇਲੇ ਕਦ ਸੁਣਦਾ ਸੀ। ਹੁਣ ਉਸ ਦਾ ਰੂਪ ਗੁਰੂ ਹਰਿਗੋਬਿੰਦ ਹੈ ਜਿਸ ਨੂੰ ਬੇਦੋਸ਼ੇ ਨੂੰ ਅੰਦਰ ਪਾਇਆ ਹੋਇਆ ਹੈ।"

ਮੀਆਂ ਮੀਰ ਜੀ ਨੇ ਇਕ ਵਾਰੀ ਜਹਾਂਗੀਰ ਨੂੰ ਇਹ ਵੀ ਕਿਹਾ ਸੀ :

*ਹਰਿਗੋਬਿੰਦ ਸਾਹਿਬ ਜੋ ਹੈ*
*ਸ ਮਕਬੂਲ ਇਲਾਹੀ ਹੈ।*
*ਅਰ ਜਬ ਹਮਾਰੀ ਆਠਵੇਂ ਦਿਨ*
*ਖ਼ੁਦਾ ਕੀ ਦਰਗਾਹ ਮੇ ਵਾਰੀ ਹੋਤੀ ਹੈ।*
*ਉਹਾਂ ਜਾਕਰ ਹਮ ਅਰਜ਼ ਕਰਤੇ ਹੈਂ। ਅਰ*
*ਇਨ ਹੀ ਕੋ ਦੇਖਤੇ ਹੈਂ।*

*(ਮਹਿਮਾ ਪ੍ਰਕਾਸ਼ ਵਾਰਤਕ)*

ਨੂਰਜਹਾਨ ਉੱਤੇ ਮੀਆਂ ਮੀਰ ਜੀ ਦੀ ਗੱਲ ਦਾ ਅਸਰ ਹੋਣਾ ਕੁਦਰਤੀ ਸੀ।

ਬੰਸਾਵਲੀ ਨਾਮੇ ਦੇ ਸ਼ਬਦਾਂ ਵਿਚ:

*ਨੂਰ ਜਹਾਨ ਬੇਗਮ ਖਾਵੰਦ ਨੂੰ ਕਹਿਆ ਐਸੇ।*
*ਫ਼ਕੀਰ ਜਾਤ ਹੈ ਸਾਂਈ ਦੀ ਸਾਂਈ ਜੈਸੇ।*

*ਕੈਦ ਨਹੀ ਕਰੀਏ ਕਹੇ ਕਹਾਏ।*
*ਫ਼ਕੀਰ ਦੀ ਮਾਰੀ ਕੋਮ ਨਹੀਂ ਹਟਾਏ।*

ਜਹਾਂਗੀਰ ਨੇ ਪਛਤਾਵਾ ਕੀਤਾ ਕਿ ਉਸ ਕੋਲੋਂ ਵਡੀ ਗਲਤੀ ਹੋਈ ਹੈ। ਬਿਨਾਂ ਵਜਾਹ ਹੀ ਗ੍ਰਿਫ਼ਤਾਰ ਕੀਤਾ :

*ਮੈਂ ਸੋ ਭਈ ਬਡੀ ਤਕਸੀਰ।*
*ਬੇ-ਮੁਜਬ ਦੁੱਖ ਦੀਆ ਫ਼ਕੀਰ।*
*ਦੁੱਖੇ ਫ਼ਕੀਰ ਰਬ ਨਹੀ ਰਾਜ਼ੀ।*

(*ਸਾਖੀ ਤਿੰਨ ਪਾਤਸਾਹੀ ਛੇਵੀ, ਮਹਿਮਾ ਪ੍ਰਕਾਸ਼*)

ਜਹਾਂਗੀਰ ਨੇ ਇਹ ਵੀ ਕਹਿਲਾ ਭੇਜਿਆ ਕਿ

*'ਜਹਾਂ ਤਬੀਅਤ ਹੋਇ ਰਹੀਏ,*
*ਜਹਾਂ ਖ਼ੁਸ਼ੀ ਹੋਇ ਜਾਈਏ।'*

ਜਹਾਂਗੀਰ ਨੇ ਗੁਰੂ ਹਰਿਗੋਬਿੰਦ ਜੀ ਦੀ ਰਿਹਾਈ ਦਾ ਹੁਕਮ ਭੇਜਿਆ। ਇਥੇ ਇਹ ਵੀ ਨਹੀਂ ਭੁੱਲਣਾ ਚਾਹੀਦਾ ਕਿ ਪੰਜਾਬ ਵਿਚ ਇਕ ਤਰ੍ਹਾਂ ਦੀ ਅਰਾਜਕਤਾ ਫੈਲੀ ਹੋਈ ਸੀ। ਸਾਰਾ ਪੰਜਾਬ ਮੁਰਤਜ਼ਾ ਖ਼ਾਂ ਵਿਰੁੱਧ ਬੋਲ ਰਿਹਾ ਸੀ ਤੇ ਵਜ਼ੀਰ ਖ਼ਾਨ[1] ਨੇ ਇਸ ਦਾ ਕਾਰਣ ਗੁਰੂ ਹਰਿਗੋਬਿੰਦ ਜੀ ਦੀ ਗ੍ਰਿਫ਼ਤਾਰੀ ਦੱਸਿਆ। ਸੋ ਇਨ੍ਹਾਂ ਸਾਰਿਆਂ ਕਾਰਣਾਂ ਦਾ ਸਿੱਟਾ ਗੁਰੂ ਹਰਿਗੋਬਿੰਦ ਜੀ ਦੀ ਰਿਹਾਈ ਹੋਈ। (ਆਖਰ ਸੁਰਗੀਜ ਬਾਦਸ਼ਾਹ ਨੇ ਮਿਹਰਬਾਨੀ ਕਰਦੇ ਹੋਏ ਗੁਰੂ ਹਰਿਗੋਬਿੰਦ ਜੀ ਨੂੰ ਰਿਹਾਅ ਕਰ ਦਿੱਤਾ) ਮੁਹਸਨ ਫ਼ਾਨੀ ਦੇ ਸ਼ਬਦਾਂ ਵਿਚ :

*ਆਖ਼ਿਰ ਹਜ਼ਰਤ ਜੰਨਤ ਮਕਾਨੀ*
*ਅਜ਼ ਰਾਹਿ ਸ਼ਫ਼ਕਤ ਗੁਰੂ ਰਾ ਰਿਹਾ ਦਾਦ*

(*ਦਬਸਤਾਨਿ-ਮਜ਼ਹਬ, ਪੰਨਾ ੨੩੪*)

ਇਸ ਲਿਖਤ ਨਾਲ ਹੀ ਮੁਹਸਨ ਫ਼ਾਨੀ ਦੀ ਆਪਣੀ ਲਿਖੀ ਪਹਿਲੀ ਗੱਲ ਕਿ ਬਾਰਾਂ ਸਾਲ ਗਵਾਲੀਅਰ ਰਹੇ, ਨਿਰਮਲ ਹੋ ਜਾਂਦੀ ਹੈ। ਉਂਜ ਵੀ ਇਹ ਗੱਲ ਇਤਿਹਾਸ ਦੀ ਕਸਵੱਟੀ ਉੱਤੇ ਪੂਰੀ ਨਹੀਂ ਉਤਰਦੀ। ਗੁਰੂ ਜੀ ਦੀ ਸੰਤਾਨ ਦੇ ਜਨਮ ਸਾਲ ਹੀ ਇਸ ਬਾਰਾਂ ਸਾਲ ਦੇ ਮਿੱਥ ਨੂੰ ਝੁਠਲਾਉਣ ਲਈ ਕਾਫ਼ੀ ਹੈ। ਬਾਬਾ ਗੁਰਦਿੱਤਾ ਜੀ ਦਾ ਜਨਮ ੧੬੧੩ ਈ., ਬੀਬੀ ਵੀਰੋ ਜੀ ਦਾ ੧੬੧੫ ਈ., ਬਾਬਾ ਅਣੀ ਰਾਇ ਜੀ ਦਾ ੧੬੧੮ ਈ. ਵਿਚ ਹੋਇਆ। ਇਨ੍ਹਾਂ ਦਾ ਜਨਮ ਬੀਬੀ ਦਮੋਦਰੀ ਜੀ ਦੀ

---

1. ਵਜ਼ੀਰ ਖ਼ਾਂ ਦਾ ਪੂਰਾ ਨਾਂ ਅਲੀਮ-ਉ-ਦੀਨ ਅਨਸਾਰੀ ਸੀ। ਉਹ ਚਿਨਓਟ (ਜ਼ਿਲਾ ਝੰਗ) ਦੇ ਰਹਿਣ ਵਾਲੇ ਸਨ। ਸਿੱਖ ਇਤਿਹਾਸ ਵਿਚ ਉਨ੍ਹਾਂ ਨੂੰ 'ਗੁਰੂ ਕਾ ਹਕਾਰਾ' ਕਰਕੇ ਲਿਖਿਆ ਹੈ :

   *"ਤਬ ਵਜ਼ੀਰ ਖ਼ਾਂ ਗੁਰੂ ਹਕਾਰਾ*
   *ਆਯੋ ਲੇਕਰ ਭੇਟ ਉਦਾਰਾ।"*

   ਉਹ ਬਹੁਤ ਹੀ ਮਿਠਿ ਸੁਭਾਅ ਤੇ ਸਦਾ ਰੱਬ ਦੀ ਯਾਦ ਵਿਚ ਜੁੜਨ ਵਾਲੇ ਪਰਹੇਜ਼ਗਾਰ ਸਨ। ਨਿੱਜ ਤੇ ਬਹੁਤ ਹੀ ਘਟ ਖ਼ਰਚ ਕਰਦੇ। ਲੋਕ ਭਲਾਈ ਦੇ ਕੰਮਾਂ ਵਿਚ ਅੱਗੇ ਹੋ ਕੇ ਹਿੱਸਾ ਲੈਂਦੇ। ਲਾਹੌਰ ਵਿਚ ਮਸੀਤ ਬਣਾਈ ਜੋ ਸ਼ਾਇਦ ਪਹਿਲੀ ਮਸੀਤ ਹੈ ਜਿਸ ਨੂੰ ਹਿੰਦ ਈਰਾਨੀ ਤਰਜ਼ ਦਾ ਬਣਾਇਆ ਗਿਆ। ਮਸੀਤ ਨਾਲ ਲੰਗਰ, ਲਾਇਬਰੇਰੀ, ਮਦਰੱਸਾ ਤੇ ਮੁਸਾਫ਼ਰਾਂ ਦੇ ਟਿਕਣ ਲਈ ਸਰਾਂ ਵੀ ਬਣਾਈ। ਇੰਞ ਪ੍ਰਤੀਤ ਹੁੰਦਾ ਹੈ ਕਿ ਲੰਗਰ ਦੀ ਪ੍ਰਥਾ ਤੋਂ ਬਹੁਤ ਹੀ ਪ੍ਰਭਾਵਿਤ ਹੋਏ ਸਨ। ਮਸੀਤ ਦਾ ਨਾਂ ਵਜ਼ੀਰ ਖ਼ਾਂ ਹੈ। ਬਾਦਸ਼ਾਹਨਾਮਾ ਵਿਚ ਲਿਖਿਆ ਹੈ ਕਿ ਵਜ਼ੀਰ ਖ਼ਾਂ ਇਕੋ ਇਕ ਸ਼ਾਹੀ ਨਰ ਅਫ਼ਸਰ ਸਨ ਜਿਨ੍ਹਾਂ ਨੂੰ ਇਹ ਸਨਮਾਨ ਦਿੱਤਾ ਗਿਆ ਕਿ ਮੁਮਤਾਜ਼ ਬੇਗਮ ਦੇ ਕਫ਼ਨ ਨੂੰ ਚੁੱਕ ਕੇ ਦਫ਼ਨ ਕਰਨ ਵਾਲੀ ਥਾਂ ਤਕ ਲੈ ਜਾਣਾ। ੧੬੩੪ ਈ. ਵਿਚ ਵਜ਼ੀਰ ਖ਼ਾਂ ਦਾ ਦਿਹਾਂਤ ਹੋਇਆ ਸੀ।

ਕੁੱਖੋਂ ਹੋਇਆ ਸੀ। ੧੬੧੭ ਈ. ਵਿਚ ਬਾਬਾ ਸੂਰਜ ਮੱਲ ਦਾ ਜਨਮ ਬੀਬੀ ਮਹਾਂਦੇਵੀ ਜੀ ਦੀ ਕੁੱਖੋਂ ਹੋਇਆ। ੧੬੧੯ ਈ. ਤੇ ੧੬੨੦ ਈ. ਵਿਚ ਬੀਬੀ ਨਾਨਕੀ ਜੀ ਨੇ ਬਾਬਾ ਅਟੱਲ ਰਾਇ ਤੇ (ਗੁਰੂ ਤੇਗ ਬਹਾਦਰ ਜੀ) ਨੂੰ ਜਨਮ ਦਿੱਤਾ। ਸੋ, ਬਾਰਾਂ ਸਾਲਾਂ ਦਾ ਸਮਾਂ ਕਿਸੇ ਵੀ ਹਾਲਤ ਵਿਚ ਸ੍ਵੀਕਾਰ ਨਹੀਂ ਕੀਤਾ ਜਾ ਸਕਦਾ। ੧੬੧੨ ਈ. ਨੂੰ ਗੁਰੂ ਜੀ ਰਿਹਾਅ ਕਰ ਦਿੱਤੇ ਗਏ। ਇਸ ਤਰ੍ਹਾਂ ਆਪ ਜੀ ਸਤਾਈ ਮਹੀਨੇ ਦੇ ਕਰੀਬ ਜੇਲ੍ਹ ਵਿਚ ਰਹੇ ਤੇ ਸਿੱਖ ਰਵਾਇਤ ਵੀ ਹੈ ਕਿ ਦੀਵਾਲੀ ਗੁਰੂ ਹਰਿਗੋਬਿੰਦ ਜੀ ਨੇ ਅੰਮ੍ਰਿਤਸਰ ਆ ਕੇ ਮਨਾਈ। ਇਹ ੧੬੧੨ ਈ. ਦੀ ਹੀ ਹੋ ਸਕਦੀ ਹੈ ਕਿਉਂਕਿ ੧੬੧੩ ਈ. ਵਿਚ ਬਾਬਾ ਗੁਰਦਿੱਤਾ ਜੀ ਦਾ ਜਨਮ ਵੀ ਇਸੇ ਹੀ ਸਾਲ (੧੬੧੨ ਈ.) ਰਿਹਾਈ ਹੋਣਾ ਪ੍ਰਗਟ ਕਰਦਾ ਹੈ।

ਇਸੇ ਦੇ ਨਾਲ ਹੀ ਉਹ ਸ਼ਬਦ ਜੋ ਮਾਤਾ ਗੰਗੋ ਜੀ ਨੇ ਅੰਮ੍ਰਿਤਸਰ ਰਿਹਾਈ ਦੀ ਖ਼ਬਰ ਪੁੱਜਣ ਤੇ ਆਖੇ, ਇਸ ਖ਼ਿਆਲ ਨੂੰ ਵੀ ਰੱਦ ਕਰਦੇ ਹਨ ਕਿ ਗੁਰੂ ਹਰਿਗੋਬਿੰਦ ਜੀ ਨੂੰ ਕਿਸੇ ਤਪੱਸਿਆ ਲਈ ਭੇਜਿਆ ਗਿਆ ਸੀ। ਸੂਰਜ ਪ੍ਰਕਾਸ਼ ਦਾ ਕਰਤਾ, 'ਰਾਸ ਪੰਜਵੀਂ' ਤੇ 'ਅੱਸੂ ਚਾਰ' ਵਿਚ ਲਿਖਦਾ ਹੈ ਕਿ ਜਦੋਂ ਅੰਮ੍ਰਿਤਸਰ ਖ਼ਬਰ ਆਈ ਕਿ ਗੁਰੂ ਹਰਿਗੋਬਿੰਦ ਜੀ ਰਿਹਾ ਕਰ ਦਿੱਤੇ ਗਏ ਹਨ ਤਾਂ ਮਾਤਾ ਗੰਗਾ ਸੁਣ ਕੇ ਅੰਗਾਂ ਵਿਚ ਹੀ ਨਾ ਸਮਾ ਸਕੀ। ਵਾਰ ਵਾਰ ਗੁਰੂ ਨਾਨਕ ਦਾ ਧਿਆਨੰ ਹਿਰਦੇ ਵਿਚ ਧਾਰ ਕੇ ਉਹ ਦੋਵੇਂ ਹੱਥ ਜੋੜ ਕੇ ਗੁਰੂਆਂ ਨੂੰ ਬੰਦਨਾਂ ਕਰ ਰਹੀ ਸੀ। ਨਾਲ ਉਹ ਆਖ ਰਹੀ ਸੀ, 'ਮੇਰੇ ਪੁੱਤਰ ਦੇ ਸਦਾ ਰਖਵਾਰੇ ਹੋ, ਕਿਲ੍ਹੇ ਦੀ ਕੈਦ (ਦੁਰਗ ਕੈਦ) ਵਿਚੋਂ ਉਸ ਨੂੰ ਕੱਢਿਆ ਜੇ ਅਤੇ ਗੁਰੂ ਧਰੋਹੀਆਂ ਨੂੰ ਪਕੜ ਕੇ ਮੁਕਾ ਕੇ ਜੱਸ ਕਮਾਇਆ ਜੇ।"

*ਸ੍ਰੀ ਅੰਮ੍ਰਿਤਸਰ ਜਬ ਸੁਧਾਈ।*
*ਸੁਣ ਗੰਗਾ ਨਿੱਜ ਅੰਗ ਨਾ ਮਾਈ।*
*ਬਾਰ ਬਾਰ ਸ੍ਰੀ ਨਾਨਕ ਧਿਆਨਾ।*
*ਰਿਦੈ ਧਾਰ ਜੇ ਰਾਤ ਜੁਗਮਾਨਾ।*
*ਸਗਲ ਗੁਰਨ ਜੋ ਬੰਦਨ ਧਾਰੀ।*
*ਮਮ ਸੁਤ ਕੇ ਸਦ ਹੀ ਰਖਵਾਰੀ।*
*ਦੁਰਗ ਕੈਦ ਤੇ ਤੈਹ ਨਿਕਸਾਏ।*
*ਗੁਰ ਦੋਹੀ ਗੈਹ ਜਸ ਕੇ ਪਾਏ।*

***ਬੰਦੀ-ਛੋੜ ਦਾਤਾ :*** ਬੰਦੀ ਪਏ ਰਾਜਿਆਂ ਨੂੰ ਜਦ ਗੁਰੂ ਹਰਿਗੋਬਿੰਦ ਜੀ ਦੀ ਰਿਹਾਈ ਦਾ ਪਤਾ ਲੱਗਾ ਤਾਂ ਉਨ੍ਹਾਂ ਨੇ ਖ਼ੁਸ਼ੀ ਤਾਂ ਮਨਾਈ ਪਰ ਆਪਣੇ ਦੁੱਖ ਹੋਰ ਸਖ਼ਤ ਹੁੰਦੇ ਦੇਖੇ। ਸੋ ਰਾਜਿਆਂ ਨੇ ਗੁਰੂ ਜੀ ਪਾਸ ਆਪਣੀ ਰਿਹਾਈ ਲਈ ਵੀ ਬੇਨਤੀ ਕੀਤੀ। ਗੁਰੂ ਜੀ ਜਾਣਦੇ ਸਨ ਕਿ ਜੇ ਕਿਸੇ ਨੇ ਰਾਜਿਆਂ ਦੀ ਸਾਰ ਨਾ ਲਈ ਤਾਂ ਉਨ੍ਹਾਂ ਨੂੰ ਮੌਤ ਹੀ ਕੈਦ ਤੋਂ ਛੁੜਾਏਗੀ। ਜਹਾਂਗੀਰ ਦੀ ਪਾਲਿਸੀ ਵਿਚ ਗੁਰੂ ਜੀ ਤਬਦੀਲੀ ਵੀ ਮਹਿਸੂਸ ਕਰ ਰਹੇ ਸਨ। ਗੁਰੂ ਹਰਿਗੋਬਿੰਦ ਜੀ ਨੇ ਵਜ਼ੀਰ ਖ਼ਾਂ ਨੂੰ ਆਖ ਭੇਜਿਆ, ਇਹ ਬੇਦੋਸ਼ੇ ਰਾਜੇ ਵੀ ਰਿਹਾ ਕਰਾਓ। ਇਨ੍ਹਾਂ ਦਾ ਰਿਹਾਈ ਤੋਂ ਬਗੈਰ ਮੇਰੇ ਰਿਹਾਅ ਹੋਣ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ। ਜਹਾਂਗੀਰ ਵੀ ਇਹ ਸਮਝ ਗਿਆ ਕਿ ਰਾਜਿਆਂ ਨੂੰ ਹੋਰ ਬੰਦੀ ਵਿਚ ਪਾਈ ਰਖਣਾ ਵਿਅਰਥ ਹੈ। ਖ਼ੁਸਰੋ ਦੀ ਸੱਤਾ ਖ਼ਤਮ ਹੋ ਚੁੱਕੀ ਹੈ ਤੇ ਰਾਜੇ ਹੁਣ ਵਿਦਰੋਹ ਕਰਨ ਦੇ ਯੋਗ ਨਹੀਂ ਰਹੇ। ਫਿਰ ਗੁਰੂ ਹਰਿਗੋਬਿੰਦ ਜੀ ਦੇ ਵਸੀਲੇ ਨਾਲ ਰਿਹਾ ਹੋਏ ਰਾਜੇ ਇਕ ਤਰ੍ਹਾਂ ਦੀ ਜ਼ਾਮਨੀ ਉੱਤੇ ਹੀ ਹੋਣਗੇ। ਮੈਕਾਲਿਫ਼ ਦਾ ਕਥਨ ਹੈ ਕਿ ਬਾਦਸ਼ਾਹ ਨੇ ਬਹੁਤ ਸੋਚਿਆ ਅਤੇ ਅੰਤ ਵਿਚ ਇਹ ਹੁਕਮ ਦਿੱਤਾ ਕਿ ਉਹ ਗੁਰੂ ਜੀ ਦੀ ਇੱਛਾ ਅਨੁਸਾਰ ਰਾਜਿਆਂ ਨੂੰ ਛੱਡਣ ਵਾਸਤੇ ਤਿਆਰ ਹੈ, ਪਰ ਉਹ ਉਹਨਾਂ ਰਾਜਿਆਂ ਨੂੰ ਗੁਰੂ ਜੀ ਦੇ ਹੱਥ ਵਿਚ ਦੇਵੇਗਾ ਅਤੇ ਗੁਰੂ ਜੀ ਜ਼ਿੰਮੇਵਾਰ ਹੋਣਗੇ। ਦੂਜੇ ਜਹਾਂਗੀਰ

ਇਹ ਵੀ ਸਮਝਣ ਲਗ ਪਿਆ ਸੀ ਕਿ ਜਨਤਾ ਦੇ ਇਕ ਵੱਡੇ ਪੱਖ ਨੂੰ ਬਹੁਤੀ ਦੇਰ ਦਬਾ ਕੇ ਰਖਣਾ ਸਫ਼ਲ ਰਾਜਨੀਤੀ ਨਹੀਂ। ਸੋ ਜਹਾਂਗੀਰ ਨੇ ਵੀ ਨਾਟਕੀ ਢੰਗ ਨਾਲ ਆਖ ਭੇਜਿਆ ਕਿ ਜਿਤਨੇ ਗੁਰੂ ਦਾ ਪੱਲਾ ਪਕੜ ਕੇ ਬਾਹਰ ਨਿਕਲ ਜਾਣਗੇ ਰਿਹਾਅ ਸਮਝੇ ਜਾਣਗੇ। ਗੁਰੂ ਹਰਿਗੋਬਿੰਦ ਜੀ ਨੇ ਬਵੰਜਾ ਕਲੀਆਂ ਵਾਲਾ ਚੋਲਾ ਸਿਲਵਾਇਆ ਤੇ ਕਲੀ ਦੀ ਇਕ ਇਕ ਤੰਦ ਪਕੜ ਕੇ ਰਾਜੇ ਬਾਹਰ ਆ ਗਏ। ਇਸ ਕਰਮ ਨਾਲ ਜਿਥੇ ਜਹਾਂਗੀਰ ਦੇ ਰਾਜ ਵਿਚ ਬਗ਼ਾਵਤ ਦਾ ਅੰਸ਼ ਸਮਾਪਤ ਹੋਇਆ, ਉਥੇ ਗੁਰੂ ਹਰਿਗੋਬਿੰਦ ਜੀ ਦਾ ਪ੍ਰਤਾਪ ਵੀ ਵੱਧਿਆ। ਰਾਜਪੂਤਾਨੇ ਵਿਚ ਗੁਰੂ ਜੀ ਦਾ ਜੱਸ ਵੱਧਿਆ ਤੇ ਪਹਾੜੀ ਰਾਜਿਆਂ ਨੇ ਪਹਿਲੀ ਵਾਰ ਗੁਰੂ ਨੂੰ ਮਹਰਮ ਦੇ ਰੂਪ ਵਿਚ ਦੇਖਿਆ ਤੇ ਸਿੱਖੀ ਵਿਚ ਉਤਸ਼ਾਹ ਵੀ ਦਿਖਾਇਆ।

ਗਵਾਲੀਅਰ[1] ਦੇ ਕਿਲ੍ਹੇ ਤੋਂ ਰਾਜਿਆਂ ਨੂੰ ਰਿਹਾਅ ਕਰਾਉਣ ਕਰ ਕੇ ਗੁਰੂ ਹਰਿਗੋਬਿੰਦ ਜੀ ਨੂੰ ਸਭ ਬੰਦੀ-ਛੋੜ ਕਹਿਣ ਲਗ ਪਏ। ਗੁਰੂ ਜੀ ਦਾ ਜਸ ਚਾਰੇ ਪਾਸੇ ਫੈਲਿਆ।

***ਮੀਆਂ ਮੀਰ :*** ਇਥੇ ਇਹ ਯੋਗ ਹੋਵੇਗਾ ਜੇ ਮੀਆਂ ਮੀਰ ਜੀ ਬਾਰੇ ਕੁਝ ਲਿਖਿਆ ਜਾਏ। ਮੀਆਂ ਮੀਰ ਜੀ ਨਾ ਸਿਰਫ਼ ਮੁਸਲਮਾਨਾਂ ਦੇ ਪੀਰ, ਗੁਰੂ ਸਾਹਿਬਾਨ ਦੇ ਪਰਮ ਮਿੱਤਰ, ਅਕਬਰ, ਜਹਾਂਗੀਰ, ਨੂਰ ਜਹਾਨ, ਸ਼ਾਹ ਜਹਾਨ ਤੇ ਦਾਰਾ ਸ਼ਿਕੋਹ ਦੇ ਮੁਰਸ਼ਦ ਸਨ ਸਗੋਂ ਇਕ ਐਸੇ ਵਿਅਕਤੀ ਸਨ ਜਿਨ੍ਹਾਂ ਪੰਜਾਬ ਉੱਤੇ ਡੂੰਘੀ ਛਾਪ ਲਗਾਈ। ਗੁਰੂ ਅਰਜਨ ਜੀ ਨੇ ਜਦ ਉਨ੍ਹਾਂ ਨੂੰ ਸ੍ਰੀ ਹਰਿਮੰਦਰ ਸਾਹਿਬ ਦੀ ਨੀਂਹ-ਪੱਥਰ ਰਖਣ ਲਈ ਕਿਹਾ ਤਾਂ ਗੁਰੂ ਜੀ ਦੀ ਚੋਣ ਦਾਦ ਦੇਣ ਵਾਲੀ ਸੀ। ਮੀਆਂ ਮੀਰ ਜੀ ਦਾ ਪੂਰਾ ਨਾਮ ਮੀਰ ਮੁਈਨ-ਉਲ-ਇਸਲਾਮ ਸੀ। ਲੋਕੀ ਆਦਰ ਤੇ ਸਤਿਕਾਰ ਨਾਲ ਮੀਆਂ ਮੀਰ ਕਹਿੰਦੇ ਸਨ। ਆਪ ਜੀ ਦਾ ਜਨਮ ਕਾਜ਼ੀ ਸਾਈਂ ਦਿੱਤਾ ਦੇ ਘਰ ੧੫੩੬ ਈ. ਨੂੰ ਸੀਸਤਾਨ ਵਿਖੇ ਹੋਇਆ। ਸੀਸਤਾਨ ਠੱਠਾ ਤੇ ਕੱਕਰ ਦੇ ਵਿਚਕਾਰ ਹੈ। ਆਪ ਜੀ ਦੀਆਂ ਦੋ ਹੋਰ ਭੈਣਾਂ ਤੇ ਤਿੰਨ ਭਰਾ ਸਨ। ਛੋਟੀ ਉਮਰ ਵਿਚ ਹੀ ਲਗਨ ਲਗ ਗਈ ਤੇ ਖ਼ਵਾਜਾ ਖਿਜ਼ਰ ਕੋਲੋਂ ਧਰਮ-ਵਿਦਿਆ ਸਿਖਦੇ ਰਹੇ। ਪੱਚੀ ਸਾਲਾਂ ਦੀ ਉਮਰ ਵਿਚ ਲਾਹੌਰ ਆਏ ਤੇ ਮੌਲਾਨਾ ਸਈਦ ਅਲਾਹ ਤੇ ਮੌਲਾਨਾ ਨਿਆਮਤ ਅਲਾਹ ਕੋਲੋਂ ਤਾਲੀਮ ਪਾਈ। ਦਾਰਾ ਸ਼ਿਕੋਹ ਲਿਖਦਾ ਹੈ, "ਸਾਡੇ ਉਸਤਾਦ ਦੱਸਦੇ ਸਨ ਕਿ ਉਨ੍ਹਾਂ ਦੇ ਉਸਤਾਦ ਨਿਆਮਤ ਅਲਾਹ ਨੇ ਇਕ ਵਾਰੀ ਕਿਹਾ ਸੀ ਕਿ ਮੀਆਂ ਮੀਰ ਨੂੰ ਕਈ ਸਾਲ ਉਹ ਤੇ ਉਨ੍ਹਾਂ ਦੇ ਉਸਤਾਦ ਪੜ੍ਹਾਂਦੇ ਰਹੇ ਪਰ ਉਹ ਮੀਆਂ ਮੀਰ ਜੀ ਦੀ ਵਡਿਆਈ ਤੋਂ ਪਹਿਲਾਂ ਤਾਂ ਜਾਣੂ ਨਾ ਹੋਏ, ਪਰ ਥੋੜ੍ਹੇ ਜਿਹੇ ਸਮੇਂ ਉਪਰੰਤ ਹੀ ਸਭ ਵਿਦਿਆਰਥੀਆਂ ਤੋਂ ਰੂਹਾਨੀ ਇਲਮ ਵਿਚ ਬਾਜ਼ੀ ਲੈ ਗਏ।" ਮੀਆਂ ਮੀਰ ਜੀ ਦਾ ਸੁਭਾਉ ਸੀ ਕਿ ਮਦਰੱਸੇ ਦੀ ਪੜ੍ਹਾਈ ਉਪਰੰਤ ਬਾਗਾਂ, ਜੰਗਲਾਂ ਜਾਂ ਮਜ਼ਾਰਾਂ ਦੀ ਜ਼ਿਆਰਤ ਨੂੰ ਨਿਕਲ ਜਾਂਦੇ। ਕੁਝ ਸਮੇਂ ਬਾਅਦ ਜਦ ਵਿਦਿਆ ਵਿਚ ਨਿਪੁੰਨ ਹੋ ਗਏ ਤਾਂ ਮੌਜ ਵਿਚ ਆ ਕੇ ਸਰਹੰਦ ਟੁਰ ਗਏ। ਉਥੇ ਗੋਡੇ ਵਿਚ ਪੀੜ ਹੋਈ ਤੇ ਉਥੇ ਹੀ ਹਾਜ਼ੀ ਨਿਆਮਤ ਨੇ ਅਨਿਨ ਸੇਵਾ ਕੀਤੀ। ਉਹ ਇਨ੍ਹਾਂ ਦਾ ਮਲ-ਮੂਤ ਵੀ ਉਠਾਉਂਦਾ ਰਿਹਾ। ਨਿਆਮਤ ਹੀ ਮੀਆਂ ਮੀਰ ਜੀ ਦਾ ਪਹਿਲਾ ਚੇਲਾ ਬਣਿਆ ਭਾਵੇਂ ਚੇਲਾ ਬਣਾਉਣ ਵਿਚ ਉਹ ਬੜੀ ਇਹਤਯਾਤ ਵਰਤਦੇ ਸਨ। ਆਖਿਆ ਕਰਦੇ ਸਨ ਕਿ ਚੇਲਾ ਉਹ ਹੀ ਬਣ ਸਕਦਾ ਹੈ ਜੋ

---

1. ਜਦ ਪਹਿਲੀ ਵਾਰੀ ਮੈਂ ਗਵਾਲੀਅਰ ਦੇ ਕਿਲ੍ਹੇ ਗਿਆ ਸਾਂ ਤਾਂ ਉਥੇ, ਜਿਥੇ ਰੋਜ਼ ਹਰਿਗੋਬਿੰਦ ਜੀ ਸੋਦਰ ਦਾ ਪਾਠ ਕਰਦੇ ਸਨ, ਉਸ ਸਿਲ ਉੱਤੇ ਫ਼ਾਰਸੀ ਅੱਖਰਾਂ ਵਿਚ 'ਬੰਦੀ-ਛੋੜ ਦਾਤਾ' ਲਿਖਿਆ ਹੋਇਆ ਸੀ। ਪਿਛੋਂ ਜਦ ਫਿਰ ੧੯੫੯ ਈ. ਵਿਚ ਗਿਆ ਤਾਂ ਸਿਲ ਉਥੇ ਨਾ ਦੇਖ ਕੇ ਬੜੀ ਹੈਰਾਨੀ ਹੋਈ। ਇਹ ਦੱਸਿਆ ਗਿਆ ਕਿ ਉਥੋਂ ਦੇ ਰਾਖੇ ਨੇ ਸਿਲ ਪੁਟ ਕੇ ਕਿਧਰੇ ਸੁਟ ਦਿੱਤੀ ਹੈ ਤਾਂ ਕਿ ਸਿੱਖਾਂ ਨੂੰ ਉਸ ਅਸਥਾਨ ਦਾ ਕਬਜ਼ਾ ਨਾ ਮਿਲ ਸਕੇ। ਕੇਂਦਰੀ ਸਰਕਾਰ ਨੇ ਯਾਦਗਾਰੀ ਗੁਰਦੁਆਰਾ ਬਣਾਉਣ ਦੀ ਆਗਿਆ ਦੇ ਦਿੱਤੀ ਅਤੇ ਹੁਣ ਇਕ ਸ਼ਾਨਦਾਰ ਯਾਦਗਾਰੀ ਗੁਰਦੁਆਰਾ ਕਿਲ੍ਹੇ ਵਿਚ ਹੀ ਬਣ ਗਿਆ ਹੈ।

ਦੁਨੀਆਂ ਤਿਆਗ ਕੇ ਆਵੇ ਤੇ ਅਗਾਂਹ ਦੇ ਸੁੱਖਾਂ ਦੀ ਆਸ ਵੀ ਨਾ ਰੱਖੇ।

*ਸ਼ਰਤੇ ਐਵਲ ਦਰ ਤਰੀਕੇ ਮਅਰਫਤ ਦਾਨੀ ਕਿ ਚੀਸਤ !*

*ਤਰਕ ਕਰਦਨ ਹਰ ਦੋ ਆਲਮ ਰਾ ਓ ਪੁਸ਼ਤੇ ਪਾ ਜ਼ਦਨ।*

ਘੱਟ ਖਾਣਾ, ਥੋੜ੍ਹਾ ਸੌਣਾ, ਘੱਟ ਬੋਲਣਾ, ਉਨ੍ਹਾਂ ਦੀਆਂ ਹੋਰ ਸ਼ਰਤਾਂ ਸਨ। ਆਪ ਵੀ ਬਹੁਤ ਹੀ ਘੱਟ ਤੇ ਸਿਰਫ਼ ਜੀਣ ਲਈ ਹੀ ਖਾਂਦੇ।

ਖਾਣਾ ਮਿੱਟੀ ਦੇ ਬਰਤਨ ਵਿਚ ਖਾਂਦੇ ਸਨ। ਜੋ ਕੁਝ, ਜੋ ਕੋਈ ਦੇ ਜਾਂਦਾ ਉਸ ਵਿਚੋਂ ਥੋੜ੍ਹਾ ਜਿਹਾ ਖਾ ਲੈਂਦੇ ਤੇ ਬਾਕੀ ਵੰਡ ਦਿੰਦੇ ਜਾਂ ਮਸੀਤ ਭੇਜ ਦਿੰਦੇ। ਜੇ ਕੋਈ ਪਕਵਾਨ ਪਕਾ ਕੇ ਲਿਆਵੇ ਤਾਂ ਸਖ਼ਤੀ ਨਾਲ ਮਨ੍ਹਾ ਕਰਦੇ। ਆਪ ਲੋਕਾਂ ਦਾ ਜਮਘਟਾ ਪਸੰਦ ਨਹੀਂ ਕਰਦੇ ਸਨ। ਸਿਰਫ਼ ਨਿਮਾਜ਼ ਜਮਾਤ ਵਿਚ ਪੜ੍ਹਦੇ ਤੇ ਫਿਰ ਇਕ ਕਮਰੇ ਵਿਚ ਚਲੇ ਜਾਂਦੇ ਜਾਂ ਬਾਗ਼ਾਂ ਤੇ ਕਬਰਸਤਾਨਾਂ ਵਿਚ ਸਮਾਂ ਗੁਜ਼ਾਰਦੇ। ਜੇ ਕੋਈ ਕਮਰੇ ਵਿਚ ਆਉਣ ਦੀ ਜ਼ਿੱਦ ਹੀ ਕਰ ਬੈਠਦਾ ਤਾਂ ਦਰਵਾਜ਼ਾ ਖੋਲ੍ਹ ਦਿੰਦੇ ਤੇ ਕਹਿੰਦੇ, "ਤੈਨੂੰ ਵੀ ਆਖਿਰ ਕੋਈ ਕੰਮ ਹੈ ਤੇ ਸਾਨੂੰ ਵੀ ਹੈ। ਬੇਕਾਰ ਬੈਠਣ ਦਾ ਕੀ ਲਾਭ? ਤੁਸੀਂ ਆਪਣਾ ਕੰਮ ਕਰੋ ਤੇ ਅਸੀਂ ਆਪਣਾ ਕੰਮ ਕਰਦੇ ਹਾਂ।" ਇਤਨਾ ਆਖ ਕੇ ਦਰਵਾਜ਼ਾ ਫਿਰ ਬੰਦ ਕਰ ਦਿੰਦੇ। ਇਸੇ ਤਰ੍ਹਾਂ ਮੀਆਂ ਮੀਰ ਜੀ ਨੇ ਇਕ ਮਤਲਬ-ਪਰਸਤ ਦੁਨੀਆਂ ਦਾਰ ਨੂੰ ਕਿਹਾ, "ਤੁਸੀ ਲੋਕ ਕੋਈ ਨੇਕ ਕੰਮ ਕਰਨ ਤੋਂ ਬਗ਼ੈਰ ਹੀ ਆਪਣੀਆਂ ਮੁਸ਼ਕਿਲਾਂ ਆਸਾਨ ਕਰਨੀਆਂ ਚਾਹੁੰਦੇ ਹੋ, ਇਹ ਯੋਗ ਨਹੀਂ। ਤੁਸੀਂ ਭੁੱਖੇ ਨੂੰ ਅੰਨ ਤੇ ਨੰਗੇ ਨੂੰ ਕਪੜਾ ਦੇਵੋ, ਲੋੜਵੰਦ ਦੀਆਂ ਲੋੜਾਂ ਅੱਲਾ ਦੇ ਦਿੱਤੇ ਹੋਏ ਧਨ-ਮਾਲ ਨਾਲ ਪੂਰੀਆਂ ਕਰੋ, ਅੱਲਾ ਪਾਕ ਤੁਹਾਡੀਆਂ ਲੋੜਾਂ ਪੂਰੀਆਂ ਕਰੇਗਾ।" ਗੋਦੜ, ਭੇਖ ਤੇ ਚੇਲੇ ਨੂੰ ਵੀ ਵਿਖਾਵਾ ਹੀ ਸਮਝਦੇ ਸਨ। ਸਿਰ ਉੱਤੇ ਪੱਗੜੀ ਤੇ ਮੋਟੇ ਕਪੜੇ ਦਾ ਕੁਰਤਾ ਪਹਿਨਦੇ। ਕਪੜੇ ਆਪ ਹੀ ਧੋਂਦੇ। ਬਹੁਤ ਹੀ ਸਫ਼ਾਈ ਪਸੰਦ ਸਨ। ਕਦੇ ਵੀ ਮੈਲਾ ਕਪੜਾ ਜਾਂ ਮੈਲੀ ਵਸਤੂ ਨਾ ਪਾਉਂਦੇ ਤੇ ਨਾ ਹੀ ਖਾਂਦੇ। ਲੋਕਾਂ ਨੂੰ ਵੀ ਸਫ਼ਾਈ ਦੀ ਤਾਕੀਦ ਕਰਦੇ ਰਹਿੰਦੇ। ਆਪ ਇਹ ਵੀ ਕਹਿੰਦੇ ਹੁੰਦੇ ਸਨ ਕਿ ਪੋਸ਼ਾਕ ਐਸੀ ਚਾਹੀਦੀ ਹੈ ਜਿਸ ਤੋਂ ਆਦਮੀ ਪਹਿਚਾਣਿਆ ਨਾ ਜਾ ਸਕੇ ਕਿ ਉਹ ਦਰਵੇਸ਼ ਹੈ, ਸੂਫ਼ੀ ਹੈ, ਫ਼ਕੀਰ ਹੈ, ਸ਼ੇਖ ਹੈ ਜਾਂ ਕੌਣ ਹੈ। ਆਮ ਤੌਰ ਤੇ ਸ਼ੇਖ ਅਬੁਲਹਸਨ ਖ਼ਰਕਾਨੀ ਦਾ ਇਕ ਵਾਕ ਕਈਆਂ ਨੂੰ ਪੜ੍ਹ ਕੇ ਸੁਣਾਇਆ ਕਰਦੇ ਸਨ ਕਿ ਸੂਫ਼ੀ ਉਹ ਵਿਅਕਤੀ ਹੈ ਜੋ ਨਾ ਹੋਵੇ ਪਰ ਮੈਂ ਆਖਦਾ ਹਾਂ 'ਜੇ ਹੋ ਤਾਂ ਭੀ ਨਾ ਹੋ'। ਇਸੇ ਹੀ ਕਾਰਣ ਆਪਣੇ ਨਿਕਟੀ ਚੇਲੇ ਸ਼ੇਖ਼ ਨੱਥਾ ਲਾਹੌਰੀ ਨੂੰ 'ਨਾ ਥਾਂ' (ਮਿਟ ਗਿਆ) ਆਖਿਆ ਕਰਦੇ ਸਨ।

ਆਪ ਜੀ ਦੇ ਨਿੱਜੀ ਕਮਰੇ ਵਿਚ ਬੋਰੀਆਂ ਵਿਛੀਆਂ ਰਹਿੰਦੀਆਂ। ਉਨ੍ਹਾਂ ਬੋਰੀਆਂ ਉੱਤੇ ਹੀ ਸ਼ਹਿਨਸ਼ਾਹ ਜਹਾਂਗੀਰ, ਸ਼ਾਹਜਹਾਨ, ਸ਼ਹਿਜ਼ਾਦੇ ਤੇ ਅਮੀਰ ਗ਼ਰੀਬ ਬੈਠਦੇ ਸਨ। ਹਰ ਇਕ ਦੂਜੇ ਨੂੰ ਕਹਿੰਦੇ, "ਬਾਹਰ ਦੀ ਕੋਈ ਵਸਤੂ ਨਿਜਾਤ ਨਹੀਂ ਦਿਵਾ ਸਕਦੀ। ਦਿਲ ਦੀ ਹਜ਼ੂਰੀ ਤੋਂ ਬਗ਼ੈਰ ਨਿਮਾਜ਼ ਕਰਨੀ ਫ਼ਜ਼ੂਲ ਹੈ।" ਕੀਰਤਨ ਦੇ ਬੜੇ ਆਸ਼ਕ ਸਨ ਤੇ ਕਹਿੰਦੇ ਸਨ ਕਿ ਇਨਸਾਨ ਤਿੰਨ ਚੀਜ਼ਾਂ ਦਾ ਸਮੂਹ ਹੈ, 'ਨਫ਼ਸ, ਦਿਲ ਤੇ ਰੂਹ'। ਨਫ਼ਸ ਰੁਕਦਾ ਹੈ ਸ਼ਰੀਅਤ ਨਾਲ, ਦਿਲ ਤਰੀਕਤ ਨਾਲ ਤੇ ਰੂਹ ਹਕੀਕਤ ਨਾਲ, ਪਰ ਸ਼ਰੀਅਤ ਬਾਅਦ ਹੀ ਬਾਕੀ ਦੇ ਤਰੀਕਤ ਤੇ ਹਕੀਕਤ ਆਉਂਦੇ ਹਨ। ਤਸਬੀ ਫੇਰਨੀ ਆਪ ਜੀ ਨੂੰ ਚੰਗੀ ਨਹੀਂ ਸੀ ਲਗਦੀ। ਜਦ ਸ਼ਾਹਜਹਾਨ ਨੇ ਖਜੂਰਾਂ ਦੀ ਇਕ ਮਾਲਾ ਭੇਟ ਕੀਤੀ ਤਾਂ ਆਪ ਜੀ ਨੇ ਦਾਰਾ ਸ਼ਿਕੋਹ ਨੂੰ ਦੇ ਦਿੱਤੀ। ਜੇ ਕਿਸੇ ਹੱਥ ਤਸਬੀ ਦੇਖਦੇ ਤਾਂ ਕਹਿੰਦੇ "ਮਾਲਾ ਤਾਂ ਮਨ ਦੀ ਹੈ, ਜ਼ਬਾਨ ਉੱਤੇ ਅੱਲਾ ਦਾ ਨਾਮ ਹੋਣਾ ਹੀ ਅਸਲ ਤਸਬੀ ਫੇਰਨੀ ਹੈ।" (ਤਸਬੀਹ ਬਮਨ ਅਜਬ ਦਰ ਆਮਦਾ ਬਜ਼ਬਾਂ) ਸਦਾ ਇਹ ਆਖਦੇ ਸਨ, "ਦੇਖਿਓ ਮੇਰੀਆਂ ਹੱਡੀਆਂ ਨਾ ਵੇਚਣਾ, ਮੇਰੀ ਕਬਰ ਉੱਤੇ ਦੂਜਿਆਂ ਦੀ ਤਰ੍ਹਾਂ ਦੁਕਾਨ ਨਾ ਬਣਾ ਬੈਠਣੀ।"

ਨੂਰਜਹਾਨ, ਜਹਾਂਗੀਰ, ਸ਼ਾਹਜਹਾਨ ਤੇ ਦਾਰਾ ਸ਼ਿਕੋਹ ਨੇ ਆਪ ਨਾਲ ਕਈ ਮੁਲਾਕਾਤਾਂ

ਕੀਤੀਆਂ। ਜਹਾਂਗੀਰ ਇਨ੍ਹਾਂ ਦੀ ਅਜ਼ਮਤ ਤੇ ਵਡਿਆਈ ਤੋਂ ਪ੍ਰਭਾਵਿਤ ਹੋਇਆ ਸੀ। ਉਹ ਆਪ ਲਿਖਦਾ ਹੈ ਕਿ "ਜਦ ਮੇਰੀ ਸ਼ਰਾਬ ਪੀਣ ਦੀ ਲਤ ਹੱਦ ਤੋਂ ਵੀ ਵੱਧ ਗਈ ਤਾਂ ਨੂਰਜਹਾਨ ਉਸ ਫ਼ਕੀਰ ਨੂੰ ਮੇਰੇ ਕੋਲ ਲਿਆਈ। ਉਸ ਦੇ ਬਚਨਾਂ ਵਿਚ ਐਸਾ ਜਾਦੂ ਸੀ ਕਿ ਉਸ ਦੇ ਇਕ ਵਾਰ ਕਹਿਣ ਤੇ ਮੈਂ ਸ਼ਰਾਬ ਨੂੰ ਇਤਨਾ ਘਟਾ ਦਿੱਤਾ ਕਿ ਮੈਨੂੰ ਵੀ ਯਕੀਨ ਨਹੀ ਆਉਂਦਾ। ਉਹ ਖ਼ੁਦਾ-ਰਸੀਦਾ ਫ਼ਕੀਰ ਸਨ। ਦੁਨਿਆਵੀ ਖ਼ਾਹਿਸ਼ਾਂ ਤੋਂ ਬਹੁਤ ਉੱਚੇ ਸਨ।" ਜਹਾਂਗੀਰ ਫਿਰ 'ਤੁਜ਼ਕ' ਵਿਚ ਲਿਖਦਾ ਹੈ, "ਸੱਚਮੁੱਚ ਮੀਆਂ ਮੀਰ ਰੱਬ ਦੇ ਪਿਆਰੇ ਹਨ। ਉਸ ਸਮੇਂ ਪਵਿੱਤਰਤਾ ਅਤੇ ਆਤਮਾ ਦੀ ਸ਼ੁੱਧਤਾ ਕਰ ਕੇ ਉਸ ਦੇ ਤੁੱਲ ਹੋਰ ਕੋਈ ਨਹੀਂ। ਮੈਂ ਮਸਕੀਨ ਬੰਦਾ ਦਰਵੇਸ਼ ਕੋਲ ਜਾਇਆ ਕਰਦਾ ਸਾਂ ਤੇ ਉਹ ਮੈਨੂੰ ਰੱਬੀ ਗਿਆਨ ਦੇ ਕਈ ਬਰੀਕ ਨੁਕਤੇ ਦੱਸਿਆ ਕਰਦੇ ਸਨ। ਇਹ ਫ਼ਕੀਰ ਮੀਆਂ ਮੀਰ ਸੰਸਾਰੀ ਵਸਤੂਆਂ ਦੇ ਲੋਭ ਤੋਂ ਪਰ੍ਹੇ ਹੈ। ਇਸ ਲਈ ਮੈਨੂੰ ਕਦੀ ਹੌਸਲਾ ਨਾ ਹੋਇਆ, ਜੋ ਉਸ ਅਗੇ ਕੋਈ ਭੇਟ ਰਖਾਂ। ਇਕ ਵਾਰੀ ਬੜੀ ਮੁਸ਼ਕਿਲ ਨਾਲ ਕੇਵਲ ਇਕ ਮਿਰਗ ਛਾਲਾ ਭੇਟ ਕਰਨ ਵਿਚ ਸਫ਼ਲ ਹੋ ਸਕਿਆ ਕਿ ਉਸ ਤੇ ਬੈਠ ਕੇ ਨਿਮਾਜ਼ ਪੜ੍ਹ ਲਿਆ ਕਰਨ।" ਇਕ ਵਾਰੀ ਜਹਾਂਗੀਰ ਉੱਤੇ ਇਤਨਾ ਪ੍ਰਭਾਵ ਪਿਆ ਕਿ ਉਹ ਦੁਨੀਆਂ ਨਾਲੋਂ ਰਿਸ਼ਤਾ ਤੋੜ ਕੇ ਸੰਨਿਆਸ ਧਾਰਨ ਲਈ ਤਿਆਰ ਹੋ ਗਿਆ। ਮੀਆਂ ਮੀਰ ਨੇ ਫ਼ੁਰਮਾਇਆ, "ਐਸਾ ਕਰਨਾ ਠੀਕ ਨਹੀਂ। ਤੁਹਾਡੀ ਹਸਤੀ ਲੋਕ-ਭਲਾਈ ਲਈ ਹੈ। ਤੁਹਾਡੇ ਇਨਸਾਫ਼ ਦੀ ਬਰਕਤ ਨਾਲ ਫ਼ਕੀਰ ਤਕ ਯਾਦ ਵਿਚ ਜੁੜੇ ਰਹਿੰਦੇ ਹਨ। ਲੋਕੀਂ ਸੁੱਖ ਨਾਲ ਕੰਮਾਂ ਵਿਚ ਲੱਗੇ ਹੋਏ ਹਨ। ਪਹਿਲਾਂ ਕੋਈ ਆਪਣੇ ਜਿਹਾ ਖ਼ਲਕਤ ਦੀ ਨਿਗਾਹਬਾਨੀ ਲਈ ਪੈਦਾ ਕਰੋ, ਫਿਰ ਦੁਨੀਆਂ ਤਿਆਗਣ ਦਾ ਖ਼ਿਆਲ ਦਿਲ ਵਿਚ ਲਿਆਉਣਾ।" ਜਹਾਂਗੀਰ ਨੇ ਮੀਆਂ ਮੀਰ ਜੀ ਨੂੰ ਦੋ ਖ਼ਤ ਵੀ ਲਿਖੇ ਸਨ ਜਿਨ੍ਹਾਂ ਵਿਚ ਬਰਕਤਾਂ ਮੰਗੀਆਂ ਸਨ।

ਸ਼ਾਹਜਹਾਨ ਆਪ ਜੀ ਨੂੰ ਦੋ ਵਾਰੀ ਮਿਲਿਆ ਤੇ ਦਾਰਾ ਸ਼ਿਕੋਹ ਕਈ ਵਾਰੀ। ਜਦ ਸ਼ਾਹਜਹਾਨ ਮਿਲਿਆ ਤਾਂ ਉਸ ਨੂੰ ਕਿਹਾ, "ਆਦਲ ਬਾਦਸ਼ਾਹ ਨੂੰ ਆਪਣੀ ਪਰਜਾ ਤੇ ਹਕੂਮਤ ਦੀ ਖ਼ਬਰਗੀਰੀ ਕਰਨੀ ਚਾਹੀਦੀ ਹੈ। ਸਾਰੀ ਹਿੰਮਤ ਲੋਕਾਂ ਨੂੰ ਖ਼ੁਸ਼ਹਾਲ ਤੇ ਧਰਤੀ ਨੂੰ ਸਰਸਬਜ਼ ਕਰਨ ਵਿਚ ਲਗਾਉਣੀ ਚਾਹੀਦੀ ਹੈ। ਜੇ ਪਰਜਾ ਸੁੱਖੀ ਤੇ ਮੁਲਕ ਆਬਾਦ ਹੈ ਤਾਂ ਫ਼ੌਜ ਵੀ ਸੁੱਖੀ ਤੇ ਖ਼ਜ਼ਾਨਾ ਵੀ ਭਰਿਆ ਰਹੇਗਾ।" ਦੂਜੀ ਵਾਰੀ ਵੀ ਧਰਮ ਉੱਤੇ ਵਿਚਾਰਾਂ ਹੁੰਦੀਆਂ ਰਹੀਆਂ। ਦਾਰਾ ਸ਼ਿਕੋਹ ਜਦ ਪਹਿਲੀ ਵਾਰੀ (੬੩੩) ਵਿਚ ਸਖ਼ਤ ਬੀਮਾਰ ਹੋ ਗਿਆ ਤਾਂ ਆਪ ਜੀ ਦੀ ਅਰਦਾਸ ਨਾਲ ਹੀ ਰਾਜ਼ੀ ਹੋਇਆ। ਸ਼ਾਹਜਹਾਨ ਨੇ ਇਕ ਸਾਲ ਦੀ ਦਸਤਾਰ ਅਤੇ ਖ਼ਜੂਰਾਂ ਦੀ ਮਾਲਾ ਭੇਟ ਕੀਤੀ ਤਾਂ ਆਪ ਜੀ ਨੇ ਨਿਮਰਤਾ ਨਾਲ ਕਿਹਾ ਕਿ ਉਹ ਸੰਸਾਰੀ ਤੜਕ ਭੜਕ ਤੋਂ ਲਾਂਭੇ ਹਨ। ਸੋ ਦਸਤਾਰ ਵਾਪਸ ਕਰ ਦਿੱਤੀ ਤੇ ਵਾਰ ਵਾਰ ਕਹਿਣ ਉੱਤੇ ਖਜੂਰਾਂ ਦੀ ਮਾਲਾ ਸ੍ਵੀਕਾਰ ਕਰ ਲਈ। ਉਹ ਵੀ ਕੁਝ ਦਿਨਾਂ ਉਪਰੰਤ ਦਾਰਾ ਨੂੰ ਹੀ ਦੇ ਦਿੱਤੀ। ਦਾਰਾ ਨਾਲ ਆਪ ਜੀ ਦਾ ਬਹੁਤ ਪਿਆਰ ਸੀ। ਉਹ ਮੀਆਂ ਮੀਰ ਜੀ ਦੇ ਦਰਸ਼ਨਾਂ ਨੂੰ ਨੰਗੇ ਪੈਰੀਂ ਹੀ ਜਾਂਦਾ ਸੀ। ਕਈ ਲੋਕੀਂ ਨੰਗੇ ਪੈਰ ਜਾਣ ਕਰ ਕੇ ਦਾਰਾ ਨੂੰ ਰੋਕਦੇ ਵੀ, ਪਰ ਉਹ ਇਹ ਹੀ ਆਖਦਾ, "ਮੈਂ ਇਸ ਤਰ੍ਹਾਂ ਦਰਸ਼ਨਾਂ ਨੂੰ ਜਾਣਾ ਆਪਣੇ ਵੱਡੇ ਭਾਗ ਸਮਝਦਾ ਹਾਂ।" ਦੂਜੇ ਪਾਸੇ ਇਕ ਨੌਕਰ ਨੇ ਜਦ ਇਹ ਕਿਹਾ ਕਿ ਉਹ ਦਾਰਾ ਕੋਲ ਨੌਕਰ ਹੈ ਤਾਂ ਉਸ ਨੂੰ ਆਪਣੇ ਕੋਲ ਬਿਠਾਇਆ ਤੇ ਕਿਹਾ "ਐ ਗੁਲ! ਬਤੋ ਖ਼ਰਸੰਦਮ ਤੋਂ ਬੂਏ ਕਸੇ ਦਾਰੀ।" ਨੂਰਜਹਾਨ ਭਾਵੇਂ ਆਪ ਦੀ ਮੁਰੀਦ ਸੀ ਪਰ ਗ਼ਲਤ ਗੱਲ ਕਿਸੇ ਸਮੇਂ ਵੀ ਕਰਨ ਲਈ ਤਿਆਰ ਨਹੀਂ ਸਨ। ਜੁਰੱਅਤ ਵਿਚ ਆਪ ਜੀ ਵਰਗਾ ਕੋਈ ਦੂਜਾ ਨਹੀਂ ਸੀ। ਜਦ ਨੂਰਜਹਾਨ ਨੇ ਆਪਣੇ ਜੁਆਈ, ਸ਼ਹਰਯਾਰ ਨੂੰ ਤਖ਼ਤ ਉੱਤੇ ਬਿਠਾ ਦਿੱਤਾ ਤਾਂ ਮੀਆਂ ਮੀਰ ਪਾਸ ਸ਼ਹਰਯਾਰ ਨੇ ਸਨੇਹਾ ਭੇਜਿਆ ਕਿ ਉਹ ਆਪ ਆਉਣ ਜਾਂ ਦਸਤਾਰ ਭੇਜਣ। ਉਨ੍ਹਾਂ ਇਹ ਕਹਿ ਕੇ ਟਾਲ ਦਿੱਤਾ ਕਿ "ਫ਼ਕੀਰਾਂ ਤੋਂ ਬਾਦਸ਼ਾਹ ਨੂੰ ਕੀ ਕੰਮ।" ਸੁਨੇਹਾ ਲੈ ਕੇ ਫਿਰ ਕਾਸਿਦ ਆਇਆ ਤੇ ਦਸਤਾਰ ਲੈਣ ਦੀ ਜ਼ਿੱਦ ਕਰਨ ਲੱਗਾ ਤਾਂ ਆਪ ਜੀ ਨੇ

ਆਪਣੀ ਦਸਤਾਰ ਸਿਰ ਤੋਂ ਉਤਾਰ ਕੇ ਜ਼ਮੀਨ ਉੱਤੇ ਦੇ ਮਾਰੀ ਤੇ ਕਿਹਾ, "ਲੈ ਜਾਹ।" ਸ਼ਹਰਯਾਰ ਨੂੰ ਉਹ ਕਿਸੇ ਕੰਮ ਦਾ ਨਹੀ ਸਮਝਦੇ ਸਨ। ਇਕ ਮਹੀਨੇ ਵਿਚ ਹੀ ਸ਼ਹਰਯਾਰ ਅੰਨ੍ਹਾਂ ਕਰ ਕੇ ਮਾਰ ਦਿੱਤਾ ਗਿਆ। ਆਪ ਜੀ ਦੇ ਸੇਵਕਾਂ ਵਿਚ ਹਜ਼ਰਤ ਮੁੱਲਾਂ ਸ਼ਾਹ ਬਦਖ਼ਸ਼ਾਨੀ, ਹਾਜੀ ਨਿਆਮਤ ਅੱਲ੍ਹਾ ਸਰਹੰਦੀ, ਮੀਆਂ ਨੱਥਾ ਲਾਹੌਰੀ, ਖ਼ਵਾਜਾ ਬਿਹਾਰੀ, ਮੁੱਲਾਂ ਮੁਹੰਮਦ ਸਿਆਲਕੋਟੀ, ਹਾਜੀ ਮੁਸਤਫ਼ਾ ਸਰਹੰਦੀ, ਮੁੱਲਾਹਾਜਦ ਗੁੱਜਰ, ਮੁੱਲਾਂ ਰੂਹੀ-ਇਬਰਾਹੀਮ, ਮੁੱਲਾਂ ਖ਼ਵਾਜਾ ਲਾਹੌਰੀ, ਹਾਜੀ ਸਾਲਅ ਕਾਸ਼ਮੀਰੀ, ਸ਼ੇਖ਼-ਅਬੂ-ਅਲਮ ਕਾਰਮ, ਮੁੱਲਾਂ ਮੁਹੰਮਦ ਸੱਯਦ ਕਸ਼ਮੀਰੀ, ਮੀਆਂ ਮੁਫਤੀ, ਮੁਹੰਮਦ ਮੁਰਾਦ ਲਾਹੌਰੀ, ਬੁਲ੍ਹੇ ਸ਼ਾਹ, ਤੇ ਕਈ ਹੋਰ ਪ੍ਰਸਿੱਧ ਵਿਅਕਤੀ ਸ਼ਾਮਿਲ ਸਨ। ਇਹ ਸਭ ਪ੍ਰਗਟ ਕਰਨ ਲਈ ਕਾਫ਼ੀ ਹੈ ਕਿ ਮੀਆਂ ਮੀਰ ਜੀ ਦੀ ਸ਼ਖ਼ਸੀਅਤ ਪੰਜਾਬ ਤੇ ਦਿੱਲੀ ਉੱਤੇ ਛਾਈ ਹੋਈ ਸੀ ਤੇ ਉਨ੍ਹਾਂ ਦੇ ਗੁਰੂ ਅਰਜਨ ਨਾਲ ਸੰਬੰਧ ਹੋਣੇ ਇਕ ਇਤਿਹਾਸਕ ਘਟਨਾ ਸੀ।

ਗੁਰੂ ਅਰਜਨ ਜੀ ਨਾਲ ਮੇਲ ਉਸ ਸਮੇਂ ਤੋਂ ਹੀ ਹੋ ਗਿਆ ਸੀ ਜਦ ਆਪ ਗੁਰੂ ਰਾਮ ਦਾਸ ਜੀ ਦੇ ਕਹਿਣ ਤੇ ਲਾਹੌਰ ਗਏ ਸਨ। ਲਾਹੌਰ ਬਹੁਤ ਸਮਾਂ ਟਿਕਣ ਕਰ ਕੇ ਮੀਆਂ ਮੀਰ ਜੀ ਦੀ ਸ਼ੋਭਾ ਉਨ੍ਹਾਂ ਸੁਣੀ ਤੇ ਮੁਲਾਕਾਤਾਂ ਵੀ ਹੋਈਆਂ। ਗੁਰੂ ਅਰਜਨ ਜੀ ਨੇ ਮੀਆਂ ਮੀਰ ਨੂੰ 'ਗਹਿਰ ਗੰਭੀਰ ਤੇ ਪੀਰਾਂ ਦਾ ਪੀਰ' ਕਿਹਾ ਸੀ ਜਦ ਗੁਰੂ ਅਰਜਨ ਜੀ ਨੇ ਗੁਰਗੱਦੀ ਦੀ ਜ਼ਿੰਮੇਵਾਰੀ ਸੰਭਾਲੀ ਤਾਂ ਮੀਆਂ ਮੀਰ ਦਾ ਅੰਮ੍ਰਿਤਸਰ ਆਉਣ ਜਾਣ ਹੋ ਗਿਆ। ਫਿਰ ਜਦ ਲਾਹੌਰ ਭੁੱਖ-ਮਰੀ ਨਾਲ ਲਾਸ਼ਾਂ ਦਾ ਸ਼ਹਿਰ ਬਣ ਗਿਆ ਤਾਂ ਮੀਆਂ ਮੀਰ ਜੀ ਨੇ ਆਪਣੀ ਅੱਖੀਂ ਗੁਰੂ ਅਰਜਨ ਦੀ ਸੇਵਾ ਦੇਖੀ। ਸਿੱਖ ਇਤਿਹਾਸ ਕਹਿੰਦਾ ਹੈ ਕਿ ਕਈ ਕਈ ਘੰਟੇ ਅਤੇ ਲਗਾਤਾਰ ਕਈ ਦਿਨ ਧਰਮ ਚਰਚਾ ਹੁੰਦੀ ਰਹਿੰਦੀ। ਹਜ਼ਾਰਾਂ ਹੀ ਲੋਕੀ ਇਨ੍ਹਾਂ ਦੋਵਾਂ ਦਾ ਧਰਮ-ਪਿਆਰ ਦੇਖ ਕੇ ਪ੍ਰਸੰਨ ਹੁੰਦੇ। ਗੁਰੂ ਅਰਜਨ ਜੀ ਦੀ ਸ਼ਹਾਦਤ ਵੇਲੇ ਆਪ ਜੀ ਨੇ ਬਹੁਤ ਕੋਸ਼ਿਸ਼ ਕੀਤੀ ਪਰ ਜਹਾਂਗੀਰ ਸੂਫ਼ੀ ਤੇ ਖੁੱਲ੍ਹ ਖ਼ਿਆਲਾਂ ਵਾਲੇ ਫ਼ਕੀਰਾਂ ਨੂੰ ਰਾਜ ਤੋਂ ਦੂਰ ਹੀ ਰਖਣਾ ਚਾਹੁੰਦਾ ਸੀ। ਉਹ ਮੌਲਵੀਆਂ ਉੱਤੇ ਇਹ ਪ੍ਰਗਟ ਕਰਦਾ ਹੁੰਦਾ ਸੀ ਕਿ ਅਕਬਰ ਵਾਲੀ ਪਾਲੀਸੀ ਬਦਲ ਗਈ ਹੈ। ਗੁਰੂ ਅਰਜਨ ਸ਼ਹੀਦ ਕਰ ਦਿੱਤੇ ਗਏ। ਮੀਆਂ ਮੀਰ ਜੀ ਨੇ ਗੁਰੂ ਹਰਿਗੋਬਿੰਦ ਜੀ ਨਾਲ ਉਸੇ ਤਰ੍ਹਾਂ ਪਿਆਰ ਜਾਰੀ ਰਖਿਆ। ਜਦ ਉਨ੍ਹਾਂ ਗੁਰੂ ਹਰਿਗੋਬਿੰਦ ਜੀ ਦੀ ਗ੍ਰਿਫ਼ਤਾਰੀ ਦਾ ਹਾਲ ਸੁਣਿਆ ਤਾਂ ਬਹੁਤ ਦੁੱਖੀ ਹੋਏ। ਆਪ ਟੁਰ ਕੇ ਦਿੱਲੀ ਗਏ ਤੇ ਸਭ ਪੀਰਾਂ, ਫ਼ਕੀਰਾਂ ਤੇ ਵਲੀਆਂ ਨੂੰ ਗੁਰੂ ਹਰਿਗੋਬਿੰਦ ਜੀ ਦੀ ਅਜਮਤ ਤੇ ਪ੍ਰਤਿਭਾ ਦਰਸਾਈ। ਜਹਾਂਗੀਰ ਨੇ ਰਿਹਾਅ ਕੀਤਾ ਤਾਂ ਹੀ ਮੀਆਂ ਮੀਰ ਜੀ ਵਾਪਸ ਲਾਹੌਰ ਮੁੜੇ। ਗੁਰੂ ਹਰਿਗੋਬਿੰਦ ਜੀ ਨੂੰ ਅੱਲ੍ਹਾ ਦਾ ਨੂਰ ਕਹਿੰਦੇ ਹੁੰਦੇ ਸਨ। ਜਦ ਇਕ ਵਾਰੀ ਕੁਝ ਕੱਟੜ-ਲੋਕਾਂ ਨੇ ਸ਼ਾਹਜਹਾਨ ਪਾਸ ਸ਼ਿਕਾਇਤ ਵੀ ਕੀਤੀ ਤਾਂ ਸ਼ਾਹਜਹਾਨ ਦੇ ਪੁੱਛਣ ਤੇ ਮੀਆਂ ਮੀਰ ਜੀ ਨੇ ਕਿਹਾ, "ਜਦ ਮੈਂ ਅੱਲਾਹ ਦੇ ਦਰਬਾਰ ਵਿਚ ਜਾਂਦਾ ਹਾਂ ਤਾਂ ਉਥੇ ਮਸਨਦੇ-ਆਹਲਾ ਉੱਤੇ ਗੁਰੂ ਹਰਿਗੋਬਿੰਦ ਵਰਗੀ ਮੂਰਤ ਹੀ ਦੇਖਦਾ ਹਾਂ। ਉਨ੍ਹਾਂ ਦਾ ਮਨ ਪਵਿੱਤਰ ਹੈ, ਉਨ੍ਹਾਂ ਦੀ ਬਾਣੀ ਦਿਲ ਤੇ ਅਸਰ ਕਰਦੀ ਹੈ। ਜਿਹੜੇ ਮਨੁੱਖ ਗੁਰੂ ਜੀ ਦੀ ਬਾਣੀ ਸੁਣਦੇ ਹਨ, ਉਨ੍ਹਾਂ ਦੇ ਸਾਰੇ ਸ਼ੰਕੇ ਦੂਰ ਹੋ ਜਾਂਦੇ ਹਨ। ਇਸੇ ਕਰਕੇ ਮੈਂ ਉਨ੍ਹਾਂ ਦਾ ਸਤਿਕਾਰ ਕਰਦਾ ਹਾਂ।" ਗੁਰੂ ਹਰਿਗੋਬਿੰਦ ਜੀ ਵੀ ਕਈ ਵਾਰੀ ਮੀਆਂ ਮੀਰ ਜੀ ਪਾਸ ਗਏ। ਪਹਿਲੀ ਮਿਲਣੀ ਦਾ ਜ਼ਿਕਰ ਸਿੱਖ ਇਤਿਹਾਸ ਨੇ ਕਰਦੇ ਲਿਖਿਆ ਹੈ ਜਿਵੇਂ ਦੋ ਸ਼ੀਸ਼ੇ ਆਹਮਣੇ ਸਾਹਮਣੇ ਰਖ ਦੇਈਏ, "ਮਾਨੋ ਦੁਇ ਦਰਪਨ ਸਨਮੁਖ ਧਰੇ।"

ਪੰਜ ਦਿਨ ਬੀਮਾਰ ਰਹਿ ਕੇ ਆਪ ਜੀ ਦੀ ਸੰਨ ੧੬੩੪ ਵਿਚ ਮ੍ਰਿਤੂ ਹੋ ਗਈ। ਵਜ਼ੀਰ ਖ਼ਾਂ, ਜੋ ਪ੍ਰਸਿੱਧ ਹਕੀਮ ਵੀ ਸਨ, ਨੇ ਕਸ਼ਮੀਰ ਤੋਂ ਉਚੇਚਾ ਆ ਕੇ ਜਦ ਇਲਾਜ ਕਰਨਾ ਚਾਹਿਆ ਤਾਂ ਮੀਆਂ ਮੀਰ ਜੀ ਨੇ ਕਿਹਾ, "ਹੁਣ ਵੱਡਾ ਹਕੀਮ ਹੀ ਠੀਕ ਹੈ", ਭਾਵ ਅੰਤਿਮ ਸਮਾਂ ਆ ਗਿਆ ਹੈ। ਲਾਹੌਰ ਤੋਂ ਅੱਧੇ ਕੋਹ ਉੱਤੇ ਉਨ੍ਹਾਂ ਨੂੰ ਦਫ਼ਨਾ ਦਿੱਤਾ ਗਿਆ। ਗੱਲ ਕੀ, ਮੀਆਂ ਮੀਰ ਜੀ ਅੱਲ੍ਹਾ ਦੇ ਪਿਆਰ,

ਅੱਲ੍ਹਾ ਦੀ ਬਰਕਤਾਂ ਨਾਲ ਵਰੋਸਾਏ ਹੋਏ, ਦਿਲ ਸੂਰਜ ਦੀ ਤਰ੍ਹਾਂ ਰੋਸ਼ਨ, ਸ਼ੀਸ਼ੇ ਤੋਂ ਜ਼ਿਆਦਾ ਸਾਫ਼ ਤੇ ਦੁਨੀਆਂ ਦੀ ਕੋਈ ਵੀ ਮੈਲ ਉਨ੍ਹਾਂ ਨੂੰ ਲੱਗੀ ਹੋਈ ਨਹੀਂ ਸੀ।

***ਜਹਾਂਗੀਰ ਨਾਲ ਮੁਲਾਕਾਤ :*** ਜਹਾਂਗੀਰ ਨੇ ਰਿਹਾਅ ਕਰਨ ਤੋਂ ਬਾਅਦ ਇਹ ਵੀ ਵਿਚਾਰਿਆ ਕਿ ਇਹ ਚੰਗਾ ਹੈ ਕਿ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਦੀ ਜ਼ਿੰਮੇਵਾਰੀ ਚੰਦੂ ਜਾਂ ਆਪਣੇ ਕਰਮਚਾਰੀਆਂ ਉੱਤੇ ਪਾ ਦਿੱਤੀ ਜਾਏ। ਨਾਲ ਹੀ ਜਹਾਂਗੀਰ ਨੇ ਗ੍ਰਿਫ਼ਤਾਰੀ ਦਾ ਕਾਰਣ ਵੀ ਇਹ ਹੀ ਦੱਸਿਆ ਕਿ "ਉਸ ਨੂੰ ਖ਼ਬਰ ਪੁਚਾਈ ਗਈ ਸੀ ਕਿ ਪਿਤਾ ਦਾ ਬਦਲਾ ਲੈਣ ਲਈ ਗੁਰੂ ਹਰਿਗੋਬਿੰਦ ਤਿਆਰੀ ਕਰ ਰਹੇ ਹਨ। ਵਜ਼ੀਰ ਖ਼ਾਂ ਨੂੰ ਆਪ ਜੀ ਪਾਸ ਇਸੇ ਲਈ ਭੇਜਿਆ ਗਿਆ ਸੀ। ਹੁਣ ਤਸੱਲੀ ਹੋਈ ਹੈ ਕਿ ਬਦਲੇ ਦੀ ਭਾਵਨਾ ਆਪ ਜੀ ਵਿਚ ਨਹੀਂ ਹੈ।" ਜਹਾਂਗੀਰ ਨੇ ਸਾਰੀ ਜ਼ਿੰਮੇਵਾਰੀ ਚੰਦੂ ਉੱਤੇ ਸੁੱਟ ਦਿੱਤੀ। ਪਰ ਗੁਰੂ ਜੀ ਜਹਾਂਗੀਰ ਨੂੰ ਕਦਾਚਿਤ ਵੀ ਨਿਰਦੋਸ਼ ਨਹੀਂ ਸਮਝਦੇ ਸਨ। ਗੁਰੂ ਜੀ ਦੇ ਆਪਣੇ ਇਹ ਸ਼ਬਦ ਭਾਵ-ਪੂਰਤ ਸਨ ਕਿ ਜਦ ਖ਼ੁਦਾ ਇਨਸਾਫ਼ ਕਰੇਗਾ ਉਸ ਵੇਲੇ ਸ਼ਹੀਦ ਸਤਿਗੁਰੂ ਜੀ ਉੱਤੇ ਕੀਤੇ ਗਏ ਜ਼ੁਲਮਾ ਲੇਖਾ ਲਿਆ ਜਾਵੇਗਾ।

ਸੂਰਜ ਪ੍ਰਕਾਸ਼ ਦੇ ਕਰਤਾ ਦੇ ਸ਼ਬਦਾਂ ਵਿਚ :

*ਜਹਾਂਗੀਰ ਬੈਠ ਤਖ਼ਤ ਪਰ ਵਾਕ ਉਚਰੇ ਹੈਂ।*
*ਗੁਰੂ ਪਿਤਾ ਕੋ ਬਦਲਾ ਲੈ ਹੈਂ।*
*ਇਹ ਸੁਨ ਕੇ ਭਰਮ ਉਪਜਿਓ ਮੇਰੇ।*
*ਪਠਉ ਵਜ਼ੀਰ ਖ਼ਾਂ ਤੁਮ ਡੇਰੇ।*
*ਕ੍ਰਿਪਾ ਧਾਰ ਦਰਸ਼ਨ ਜੋ ਦੀਨਾ।*
*ਨਹੀਂ ਬਿਕਾਰ ਆਪ ਸੇ ਚੀਨਾ।*
*ਮੁਝ ਤੇ ਬਦਲਾ ਕਿਮ ਤੁਮ ਚਾਹੋ।*
*ਮਨ ਭੀ ਨਹੀਂ ਪਾਪ ਕੇ ਮਾਹੋ।*
*ਜਿਨੇ ਕੀਨ ਤਿਨ ਤੇ ਅਬ ਲੀਜੈ।*
*ਮੈਂ ਨਿਸ ਪਾਪ ਕ੍ਰਿਪਾ ਕੀਜੈ।*

ਗੁਰੂ ਹਰਿਗੋਬਿੰਦ ਜੀ ਨੇ ਇਹ ਸਭ ਸੁਣ ਕੇ ਫ਼ੁਰਮਾਇਆ :

*ਇਹ ਲੇਖਾ ਦਰਗਾ ਖ਼ੁਦਾਇ।*
*ਤਬ ਲੈ ਹੈ ਜਬ ਕਰੇ ਨਿਆਇ।*

ਗੁਰੂ ਜੀ ਨੇ ਚੰਦੂ ਦੀਆਂ ਮੁਸ਼ਕਾਂ ਤੇ ਹੱਥਕੜੀਆਂ ਖੁਲ੍ਹਾ ਕੇ ਆਜ਼ਾਦ ਵੀ ਕਰ ਦਿੱਤਾ। ਚੰਦੂ ਨੂੰ ਸਿੱਖਾਂ ਦੇ ਰੋਹ ਤੋਂ ਬਚਾਉਣ ਦੀ ਕੋਸ਼ਿਸ਼ ਵੀ ਕਰਦੇ ਰਹੇ। ਗੁਰੂ ਜੀ ਸਦਾ ਨਾਲ ਨਹੀਂ ਸਨ ਰਹਿ ਸਕਦੇ। ਭਾਈ ਜੇਠੇ ਤੇ ਭਾਈ ਬਿਧੀ ਚੰਦ ਦੇ ਸਪੁਰਦ ਕਰ ਦਿੱਤਾ ਗਿਆ, ਪਰ ਸਿੱਖਾਂ ਨੇ ਉਸ ਨੂੰ ਧਰੀਕ ਧਰੀਕ ਕੇ ਖ਼ਤਮ ਹੀ ਕਰ ਦਿੱਤਾ।

***ਸੱਚਾ ਪਾਤਸ਼ਾਹ :*** ਦਿੱਲੀ ਵਿਖੇ ਹੀ ਇਕ ਘਾਹੀ ਸਾਰੀ ਦਿਹਾੜੀ ਦੀ ਕਮਾਈ ਇਕ ਟਕਾ ਅਤੇ ਗੁਰੂ ਦੇ ਘੋੜਿਆਂ ਲਈ ਘਾਹ ਦਾ ਤਿਨਕਾ ਤਿਨਕਾ ਚੁਣ ਸਾਫ਼ ਕਰ ਕੇ ਲਿਆਇਆ। ਦੋ ਕੈਂਪ ਲੱਗੇ ਦੇਖ ਕੇ ਭੁਲੇਖੇ ਨਾਲ ਜਹਾਂਗੀਰ ਦੇ ਕੈਂਪ ਵਿਚ ਚਲਾ ਗਿਆ। ਚੋਬਦਾਰ ਨੇ ਰੋਕਿਆ ਪਰ ਮੁਸਾਹਿਬਾਂ ਨੇ ਕੋਈ ਫ਼ਰਯਾਦੀ ਜਾਣ ਅੰਦਰ ਜਾਣ ਦਿੱਤਾ। ਘਾਹੀ ਨੇ ਜਾਂਦਿਆਂ 'ਟਕਾ' ਅੱਗੇ ਰਖਿਆ ਤੇ ਘਾਹ ਦੀ ਪੰਡ ਸ੍ਵੀਕਾਰ ਕਰਨ ਲਈ ਕਿਹਾ ਤੇ ਫਿਰ ਅਰਜ਼ੋਈ ਕੀਤੀ ਕਿ "ਇਥੇ ਉਥੇ ਸਹਾਇਤਾ ਕਰਨੀ।" ਜਹਾਂਗੀਰ ਨੇ ਜਾਗੀਰ ਲਿਖਾਉਣ ਦੀ ਗੱਲ ਕਹੀ ਤਾਂ ਘਾਹੀ ਦੀ ਜਾਗ ਖੁਲ੍ਹੀ ਕਿ ਉਹ ਤਾਂ ਗ਼ਲਤ ਥਾਂ ਆ ਗਿਆ ਹੈ। ਟਕਾ ਉਠਾ ਕੇ ਘਾਹ ਦੀ ਪੰਡ ਲੈ ਕੇ ਗੁਰੂ ਦੇ ਦਰਬਾਰ ਆਇਆ ਤਾਂ ਸ਼ਰਧਾ ਵਿਚ ਆ

ਕੇ ਗੁਰੂ ਚਰਨਾਂ ਨੂੰ ਪਕੜ ਕੇ ਬੈਠ ਗਿਆ ਤੇ ਰੋ ਰੋ ਕੇ ਖਿਮਾ ਮੰਗਣ ਲੱਗਾ ਕਿ "ਸੱਚੇ ਪਾਤਸ਼ਾਹ ਗ਼ਲਤ ਦਰ ਉੱਤੇ ਚਲਾ ਗਿਆ ਸਾਂ।" ਮਹਾਰਾਜ ਨੇ ਨਾਮ-ਦਾਨ ਬਖ਼ਸ਼ਿਆ। ਜਹਾਂਗੀਰ ਉੱਤੇ ਇਸ ਘਟਨਾ ਦਾ ਪ੍ਰਭਾਵ ਅਵੱਸ਼ ਪਿਆ ਤੇ ਗੁਰੂ ਦੀ ਵਡਿਆਈ ਉਸ ਦੀਆਂ ਨਜ਼ਰਾਂ ਵਿਚ ਹੋਰ ਵੱਧੀ। ਕਿਲ੍ਹੇ ਦੀਆਂ ਦੀਵਾਰਾਂ ਨੂੰ ਸਿੱਖਾਂ ਦਾ ਸਿਜਦੇ ਕਰਨਾ ਤੇ ਪ੍ਰਕਰਮਾ ਕਰਨਾ ਤਾਂ ਉਹ ਪਹਿਲਾਂ ਹੀ ਸੁਣ ਚੁੱਕਾ ਸੀ, ਅੱਖੀਂ ਚਮਤਕਾਰ ਦੇਖ ਕੇ ਉਸ ਉੱਤੇ ਡੂੰਘਾ ਅਸਰ ਹੋਇਆ।

ਦਿੱਲੀ ਵਿਖੇ ਹੀ ਕੁਝ ਦਿਨ ਇਕੱਠੇ ਗੁਰੂ ਹਰਿਗੋਬਿੰਦ ਤੇ ਜਹਾਂਗੀਰ ਸ਼ਿਕਾਰ ਵੀ ਖੇਡਦੇ ਰਹੇ। ਗੁਰੂ ਹਰਿਗੋਬਿੰਦ ਜੀ ਨੇ ਡੇਰਾ ਬੰਗਲਾ ਸਾਹਿਬ ਹੀ ਕੀਤਾ ਸੀ। ਘੋੜਿਆਂ ਦਾ ਕੈਂਪ, ਬਾਬਾ ਬੁੱਢਾ ਜੀ ਨੇ ਜਮਨਾ ਕਿਨਾਰੇ ਛੇ ਮੀਲ ਪੰਜਾਬ ਵੱਲ ਹਰਾ ਘਾਹ ਦੇਖ ਲਗਾਇਆ। ਜਮਨਾ ਦਰਿਆ ਵਿਚ ਤੂੰਬੇ ਸੁੱਟ ਨਿਸ਼ਾਨੇਬਾਜ਼ੀ ਦੇ ਮੁਕਾਬਲੇ ਵੀ ਹੁੰਦੇ ਰਹੇ। ਗੁਰੂ ਮਹਾਰਾਜ ਦਾ ਕੋਈ ਵੀ ਤੀਰ ਨਿਸ਼ਾਨੇ ਤੋਂ ਨਹੀਂ ਚੁੱਕਦਾ ਸੀ। ਇਹ ਹੀ ਕਾਰਣ ਲਗਦਾ ਹੈ ਕਿ ਹਰ ਜੰਗ ਵਿਚ ਵਿਰੋਧੀਆਂ ਨੇ ਆਪ ਜੀ ਨੂੰ 'ਤੀਰਾਂ ਦਾ ਧਨੀ' ਕਿਹਾ ਸੀ। ਦੁਸ਼ਮਣ ਨੂੰ ਸਦਾ ਸਿੱਧੇ ਮੁਕਾਬਲੇ ਲਈ ਹੀ ਵੰਗਾਰਦੇ ਸਨ ਤੇ ਹਰ ਇਕ ਦੀ ਇਹ ਹੀ ਯਾਚਨਾ ਹੁੰਦੀ ਸੀ ਕਿ 'ਤੀਰ ਨਾ ਚਲਾਓ'।

ਪੰਜਵਾਂ ਅਧਿਆਇ

# ਮੁੜ ਪੰਜਾਬ ਵਿਚ

***ਪੰਜਾਬ ਵੱਲ :*** ਗੁਰੂ ਹਰਿਗੋਬਿੰਦ ਜੀ ਦਿੱਲੀ ਤੋਂ ਅੰਮ੍ਰਿਤਸਰ ਵੱਲ ਚਲ ਪਏ। ਪਹਿਲਾਂ ਡਰੋਲੀ ਪੁਜੇ ਤੇ ਕੁਝ ਦਿਨ ਉਥੇ ਟਿਕ ਕੇ ਅੰਮ੍ਰਿਤਸਰ ਪਧਾਰੇ। ਜਹਾਂਗੀਰ ਗੁਜਰਾਤ ਵੱਲ ਟੁਰ ਗਿਆ। ਇਤਿਹਾਸਿਕ ਭੁੱਲ ਹੈ ਕਿ ਗੁਰੂ ਹਰਿਗੋਬਿੰਦ ਜਹਾਂਗੀਰ ਨਾਲ ਹੀ ਪੰਜਾਬ ਨੂੰ ਆਏ। ਜਹਾਂਗੀਰ ੧੬੦੫ ਦਾ ਪੰਜਾਬ ਤੋਂ ਗਿਆ ਫਿਰ ਪੰਜਾਬ ੧੬੧੯ ਵਿਚ ਆਇਆ। ਉਹ ਪੰਜਾਬ ਨੂੰ ਮੁਰਤਜ਼ਾ ਖ਼ਾਂ ਦੇ ਹਵਾਲੇ ਕਰ ਕੇ ਸੰਤੁਸ਼ਟ ਸੀ ਤੇ ਪੰਜਾਬ ਨੂੰ ਸਭ ਤੋਂ ਚੰਗਾ ਪ੍ਰਬੰਧ ਵਾਲਾ ਸੂਬਾ ਸਮਝਦਾ ਸੀ। ਮੁਰਤਜ਼ਾ ਖ਼ਾਂ ਦੀ ਮ੍ਰਿਤੂ ੧੬੧੭ ਉਪਰੰਤ ਹੀ ਉਸ ਪੰਜਾਬ ਵੱਲ ਆਉਣ ਦਾ ਧਿਆਨ ਕੀਤਾ। ਮੁਰਤਜ਼ਾ ਖ਼ਾਂ ਉਪਰੰਤ ਪੰਜਾਬ ਦਾ ਪ੍ਰਬੰਧ ਇਤਮਾਦ-ਉਦ-ਦਉਲਾ ਗਿਆਸ-ਬੇਗ ਨੂੰ ਸੌਂਪਿਆ ਗਿਆ। ਇਤਮਾਦ-ਉਦ-ਦਉਲਾ ਨੇ ੨੭ ਅਕਤੂਬਰ, ੧੬੧੭ ਜਹਾਂਗੀਰ ਨੂੰ ਪੰਜਾਬ ਆਉਣ ਲਈ ਲਿਖਿਆ ਤੇ ਜਸ਼ਨ ਦੀ ਤਿਆਰੀ ਕੀਤੀ। ਦੋ ਸਾਲ ਉਹ ਪੰਜਾਬ ਤੇ ਲਾਹੌਰ ਨੂੰ ਸਜਾਉਣ ਵਿਚ ਲਗਾ ਰਿਹਾ। ਚਾਰ ਲੱਖ ਪੰਜਾਹ ਹਜ਼ਾਰ ਰੁਪਿਆ ਉਸ ਨੇ ਸਜਾਵਟ ਉੱਤੇ ਖ਼ਰਚ ਕੀਤਾ। ਸਜਾਵਟ ਲਈ ਉਸ ਨੇ ਯੂਰਪ ਤੋਂ ਕਲਾਕਾਰ ਵੀ ਬੁਲਾਏ। ਇਤਿਹਾਸਿਕ ਅੰਕੜੇ ਇਹ ਸਿੱਧ ਕਰਦੇ ਹਨ ਕਿ ਜਹਾਂਗੀਰ ਤੇ ਗੁਰੂ ਹਰਿਗੋਬਿੰਦ ਜੀ ਪੰਜਾਬ ਵੱਲ ਇਕੱਠੇ ਨਹੀਂ ਆਏ ਅਤੇ ਇਹ ਕਹਿਣਾ ਤੇ ਲਿਖਣਾ ਨਿਰਮੂਲ ਹੈ।

***ਨਵੇਂ ਸਿਰਿਉਂ ਸੈਨਾ ਜਥੇਬੰਦ ਕਰਨੀ :*** ਗੁਰੂ ਹਰਿਗੋਬਿੰਦ ਜੀ ਜਦ ਅੰਮ੍ਰਿਤਸਰ ਪੁਜੇ ਤਾਂ ਸਾਰੇ ਪੰਜਾਬ ਨੇ ਖ਼ੁਸ਼ੀਆਂ ਮਨਾਈਆਂ। ਦੀਵਾਲੀ ਨੇੜੇ ਹੋਣ ਕਾਰਣ ਤਿਉਹਾਰ ਉਚੇਚ ਕਰ ਕੇ ਮਨਾਇਆ ਗਿਆ। ਮਹਾਰਾਜ ਨੇ ਜਾਣ ਲਿਆ ਕਿ ਹੁਣ ਕੁਝ ਚਿਰ ਲਈ ਆਗਰੇ ਵੱਲੋਂ ਕੋਈ ਖ਼ਤਰਾ ਨਹੀਂ। ਸੋ, ਸਾਰਾ ਧਿਆਨ ਧਰਮ ਪ੍ਰਚਾਰ ਤੇ ਸਿੱਖੀ ਜਥੇਬੰਦ ਕਰਨ ਵੱਲ ਲਗਾ ਦਿੱਤਾ। ਨਾ ਹੀ ਕੋਈ ਖ਼ਤਰਾ ਲਾਹੌਰ ਵੱਲੋਂ ਸੀ ਤੇ ਨਾ ਹੀ ਆਗਰੇ ਵੱਲੋਂ ਕੋਈ ਸ਼ਰਾਰਤ ਦੀ ਸੰਭਾਵਨਾ ਸੀ।

ਸਿੱਖ ਸੈਨਾ ਜੋ ਖਿੰਡ-ਪੁੰਡ ਗਈ ਸੀ ਉਸ ਨੂੰ ਸੰਵਾਰਨ ਦਾ ਕੰਮ ਗੁਰੂ ਜੀ ਨੇ ਫਿਰ ਆਰੰਭ ਦਿੱਤਾ। ਦਿਨ ਰਾਤ ਆਤਮਿਕ ਸਤਿਸੰਗ ਤੋਂ ਇਲਾਵਾ ਘੋੜ-ਸਵਾਰੀ, ਨੇਜ਼ਾਬਾਜ਼ੀ, ਸ਼ਿਕਾਰ ਤੇ ਸ਼ਸਤਰ ਅਭਿਆਸ ਦਾ ਕੰਮ ਜ਼ੋਰ ਨਾਲ ਹੋਣ ਲਗ ਪਿਆ। ਅਕਾਲ ਬੁੰਗ ਲਾਗੇ ਇਕ ਖੂਹ ਤੇ ਇਕ ਬਾਗ਼ ਵੀ ਲਗਾਇਆ। ਅੰਮ੍ਰਿਤਸਰ ਨੂੰ ਪੱਕੀ ਪਨਾਹ ਬਣਾਉਣ ਲਈ ਉਪਰਾਲੇ ਆਰੰਭ ਦਿੱਤੇ। ਮੀਆਂ ਮੀਰ ਜੀ ਨੂੰ ਮਿਲਣ ਲਈ ਲਾਹੌਰ ਵੀ ਗਏ ਤੇ ਲਾਹੌਰ ਵਿਖੇ ਮੁਜ਼ੰਗ ਜਾ ਕੇ ਡੇਰੇ ਕੀਤੇ। ਲਾਹੌਰ ਵਿਚ ਨੇੜੇ ਤੇੜੇ ਦੀਆਂ ਸੰਗਤਾਂ ਦਰਸ਼ਨਾਂ ਨੂੰ ਆਉਣ ਲੱਗੀਆਂ। ਕੋਈ ਉਥੇ ਐਸਾ ਮਹੱਲਾ ਨਹੀਂ ਹੋਵੇਗਾ ਜਿੱਥੋਂ ਸੰਗਤਾਂ ਦਰਸ਼ਨਾਂ ਨੂੰ ਨਾ ਆਈਆਂ ਹੋਣ। ਉੱਥੇ ਦਰਸ਼ਨਾਂ ਨੂੰ ਆਉਣ ਵਾਲੀਆਂ ਪ੍ਰਸਿੱਧ ਵਿਅਕਤੀਆਂ ਵਿਚ ਬਾਬਾ ਜਵੰਦਾ ਹੁਰਮਚੀ ਵਾਲੇ, ਭਾਈ ਬਾਂਦਾ ਸ਼ਾਹ ਆਲਮੀ ਦਰਵਾਜ਼ੇ ਦਾ, ਸਾਹਿਬ ਸੁਆਮੀ, ਜੱਗਾ ਗੁਮਟੀ ਮਹੱਲੇ ਦਾ, ਦੀਵਾਨ ਦਿਲਾ ਰਾਮ, ਭਾਈ ਭੂਪਾ ਤੇ ਨੱਥੂ ਮਲ ਮੋਰੀ ਦਰਵਾਜ਼ੇ ਵਾਲਾ, ਬਾਬਾ ਮਲੇਰ ਸੂਤਰ ਮੰਡੀ ਦੇ, ਛੱਜੂ ਭਗਤ, ਸ਼ਾਹ ਆਨਇਤ ਕਾਦਰੀ, ਸ਼ਾਹ ਮੁਹੱਮਦ ਗੌਂਸ, ਸ਼ਾਹ ਹੁਸੈਨ,

ਸ਼ੇਖ਼ ਅਬਦੁੱਲਾ, ਸਾਈਂ ਦਾਸ ਬੈਰਾਗੀ, ਭੈਰੋ ਨਾਥ ਜੋਗੀ ਤੇ ਰਾਜੋ ਤੇ ਧਰਮੋ ਵੀ ਆਏ। ਇਹ ਵੱਖ ਵੱਖ ਖ਼ਿਆਲਾਂ ਦੇ, ਧਰਮਾਂ ਦੇ, ਜੱਥਿਆਂ ਦੇ, ਮਜ਼ਹਬਾਂ ਦੇ ਪੁਰਸ਼ਾਂ ਦਾ ਆਉਣਾ ਗੁਰੂ ਜੀ ਦੀ ਵਡਿਆਈ ਹੀ ਪ੍ਰਗਟਾਉਂਦਾ ਹੈ। ਮੀਆਂ ਮੀਰ ਜੀ ਦੇ ਬਾਬਾ ਤਾਲਿਬ ਦੇ ਡੇਰੇ ਗੁਰੂ ਜੀ ਆਪੂੰ ਗਏ ਤੇ ਧਰਮ-ਚਰਚਾ ਕੀਤੀ। ਬਾਉਲੀ ਸਾਹਿਬ ਦੀ ਉਸਾਰੀ ਦੇ ਵਿਚਕਾਰ ਛੱਡੇ ਕੰਮ ਨੂੰ ਪੂਰਿਆਂ ਕਰਨ ਲਈ ਗੁਰੂ ਜੀ ਨੇ ਉਸਾਰੀ ਦਾ ਕੰਮ ਸ਼ੁਰੂ ਕਰ ਦਿੱਤਾ। ਗੁਰੂ ਅਰਜਨ ਜੀ ਜਿਥੇ ਸ਼ਹੀਦ ਹੋਏ ਸਨ, ਉਥੇ ਯਾਦਗਾਰੀ ਅਸਥਾਨ ਬਣਾਉਣ ਦੀ ਵਿਉਂਤ ਬਣਾਈ ਤੇ ਭਾਈ ਲੰਗਾਹ ਝਬਾਲ ਵਾਲੇ[1] ਨੂੰ ਕੰਮ ਦੀ ਸੌਂਪਣੀ ਕੀਤੀ ਗਈ।

***ਚੰਦੂ ਦਾ ਅੰਤ :*** ਇਸ ਸਮੇਂ ਹੀ ਜਦ ਗੁਰੂ ਜੀ ਲਾਹੌਰ ਪ੍ਰਚਾਰ ਕਰ ਰਹੇ ਸਨ ਤਾਂ ਭਾਈ ਬਿਧੀ ਚੰਦ ਤੇ ਜੇਠਾ ਚੰਦੂ ਨੂੰ ਲਾਹੌਰ ਹੀ ਲੈ ਆਏ। ਚੰਦੂ ਨੂੰ ਦੇਖ ਕੇ ਲਾਹੌਰ ਦੀ ਸੰਗਤ ਭੜਕ ਉੱਠੀ ਤੇ ਹਰ ਕਿਸੇ ਨੇ ਜੁੱਤੀਆਂ ਦੀ ਮਾਰ ਦੇਣੀ ਆਰੰਭ ਕਰ ਦਿੱਤੀ। ਭੜਭੂੰਜੇ ਨੇ ਇਕ ਐਸਾ ਜ਼ੋਰ ਦਾ ਕੜਛਾ ਮਾਰਿਆ ਕਿ ਚੰਦੂ ਥਾਂ ਹੀ ਮਰ ਗਿਆ। ਇਹ ਸਭ ਦੱਸਦਾ ਹੈ ਕਿ ਲਾਹੌਰ ਦੀ ਸੰਗਤ ਕਿਤਨੀ ਦੁੱਖੀ ਸੀ ਤੇ ਉਸ ਮਹਿਰੂਮ ਨੂੰ ਜਿਸ ਨੇ ਦੁਖ ਵਿਚ, ਕਲੇਸ਼ ਵਿਚ, ਕਾਲ ਵਿਚ, ਉਨ੍ਹਾਂ ਦੀ ਜਾਨ-ਤੋੜ ਸਹਾਇਤਾ ਕੀਤੀ ਸੀ, ਸ਼ਹੀਦ ਕਰਨ ਦਾ ਰੋਸਾ-ਗੁੱਸਾ ਦਿਲ ਵਿਚ ਰਖੀ ਬੈਠੀ ਸੀ।

***ਮਿਹਰਬਾਨ ਨੂੰ ਸਮਝਾਉਣਾ :*** ਜਦ ਗੁਰੂ ਮਾਲਿਕ ਨੇ ਬਾਬਾ ਮਿਹਰਬਾਨ ਦਾ ਲਾਹੌਰ ਆਉਣਾ ਸੁਣਿਆ ਤਾਂ ਭਾਈ ਬਿਧੀ ਚੰਦ ਜੀ ਨੂੰ ਉਨ੍ਹਾਂ ਕੋਲ ਭੇਜਿਆ ਤੇ ਅਖਵਾਇਆ ਕਿ ਬਿਖੇੜਾ ਤੇ ਵੈਰ ਠੀਕ ਨਹੀਂ। ਉਸ ਨੇ ਕੋਈ ਗੱਲ ਸੁਣਨ ਤੋਂ ਇਨਕਾਰ ਕੀਤਾ ਸਗੋਂ ਕਈ ਸੜੀਆਂ ਫੁਕੀਆਂ ਸੁਣਾਈਆਂ। ਗੁਰੂ ਜੀ ਫਿਰ ਆਪ ਵੀ ਟੁਰ ਕੇ ਮਿਹਰਬਾਨ ਪਾਸ ਗਏ ਅਤੇ ਕਿਹਾ, "ਵੇਖ ਮਿਹਰਬਾਨ, ਮੈਤ੍ਰੀ ਅੰਮ੍ਰਿਤ ਹੈ, ਦਵੈਖ ਜ਼ਹਿਰ ਹੈ। ਦਵੈਖ ਹਟਾਉਣ ਨਾਲ ਹੀ ਸੁੱਖ ਮਿਲਦਾ ਹੈ।" ਪਰ ਉਸ ਉੱਤੇ ਕੁਝ ਅਸਰ ਨਾ ਹੋਇਆ ਸਗੋਂ ਹੋਰ ਛਿੱਥਾ ਹੋ ਕੇ ਗੁਰੂ ਜੀ ਦੇ ਵਿਰੁੱਧ ਪ੍ਰਚਾਰ ਕਰਨ ਲੱਗਾ।

***ਪੰਜਾਬ ਵਿਚ ਫੇਰੀ, ਸੱਖਣੀ ਤੋਂ ਸੁਲੱਖਣੀ :*** ਅੰਮ੍ਰਿਤਸਰ ਪੱਕੀ ਫ਼ਸੀਲ ਦੀ ਉਸਾਰੀ ਕਰ ਕੇ ਕਿਲ੍ਹੇ ਨੂੰ ਵੀ ਪੱਕਾ ਕੀਤਾ। ਗੁਰੂ ਜੀ ਮਾਝੇ ਦੇ ਪਿੰਡਾਂ ਵਿਚ ਵਿਚਰਨ ਲਈ ਟੁਰ ਪਏ। ਚੱਬੇ ਵਿਚ ਸੁਲੱਖਣੀ ਨਾਂ ਦੀ ਇਕ ਔਰਤ ਨੇ ਵਿਸ਼ਵਾਸ ਦੀ ਹੱਦ ਦਰਸਾਈ। ਸੁਲੱਖਣੀ ਦਰ ਦਰ ਫਿਰ ਆਈ ਸੀ ਪਰ ਉਸ ਦੀ ਝੋਲੀ ਸੰਤਾਨ ਦੀ ਬਖ਼ਸ਼ਿਸ਼ ਨਾ ਪਈ। ਜਿੱਥੇ ਵੀ ਗਈ ਸਭ ਨੇ ਇਹ ਹੀ ਕਿਹਾ, "ਮਾਈ ਤੇਰੇ ਲੇਖਾਂ ਵਿਚ ਕੋਈ ਨਹੀਂ।" ਗੁਰੂ ਜੀ ਦਾ ਆਉਣਾ ਸੁਣ ਕੇ ਆਪਣੇ ਲੇਖ ਲਿਖਵਾਉਣ ਲਈ ਕਲਮ ਦਵਾਤ ਲੈ ਕੇ ਰਾਹ ਵਿਚ ਖੜ੍ਹੀ ਹੋ ਗਈ। ਜਦ ਗੁਰੂ ਹਰਿਗੋਬਿੰਦ ਜੀ ਸੰਗਤਾਂ ਸਮੇਤ ਪਿੰਡ ਪੁੱਜੇ ਤਾਂ ਕਹਿਣ ਲੱਗੀ :

*ਸੋਹਣੀਏ ਦਾੜ੍ਹੀਏ ਚਿੱਟੀਏ ਪੱਗੇ।*
*ਅਰਜ ਕਰੇਨੀ ਹਾਂ ਗੁਰੂ ਹਰਿਗੋਬਿੰਦ ਅੱਗੇ।*
*ਨਾਉਂ ਸੁਲੱਖਣੀ ਪਿੰਡ ਮੇਰਾ ਚੱਬੇ।*
*ਅਫਲ ਜਾਂਦੀ ਨੂੰ ਕੋਈ ਫਲ ਲੱਗੇ।*

---

1. ਇਹ ਪੱਟੀ ਦੇ ਚੌਧਰੀ ਸਨ ਤੇ ਇਨ੍ਹਾਂ ਹੀ ਝਬਾਲ ਵਿਚ ਸਿੱਖੀ ਦਾ ਬੀਜ ਪਾਇਆ ਸੀ। ਮੁਗ਼ਲਾਂ ਦੇ ਸਮੇ ਪੱਟੀ ਇਕ ਸਰਕਾਰ ਸੀ। ਜਿਸ ਤਰ੍ਹਾਂ ਸਰਹੰਦ ਇਕ ਸਰਕਾਰ ਸੀ। ਪੱਟੀ ਵਿਚ ਇਕ ਫ਼ੌਜਦਾਰ ਵੀ ਹੁੰਦਾ ਸੀ, ਅੱਜ ਕਲ ਦੇ ਕਮਿਸ਼ਨਰ ਦੇ ਬਰਾਬਰ ਹੁੰਦਾ ਹੈ। ਪੱਟੀ ਦੇ ਇਲਾਕੇ ਦਾ ਸਰਕਾਰੀ ਮਾਲੀਆ ਨੌ ਲੱਖ ਹੁੰਦਾ ਸੀ। ਇਸ ਕਰਕੇ ਅੱਜ ਤਕ ਨੌ ਲੱਖੀ ਪੱਟੀ ਕਹਿੰਦੇ ਹਨ। ਸਾਰਾ ਇਲਾਕਾ ਤਿੰਨ ਚੌਧਰੀਆਂ ਦੇ ਸਪੁੱਰਦ ਸੀ, ਜੋ ਤਿੰਨ ਤਿੰਨ ਲੱਖ ਦੇ ਅਜਾਰੇਦਾਰ ਹੁੰਦੇ ਸਨ। ਤਿੰਨ ਚੌਧਰੀਆਂ ਝੁਬਾਲ, ਨੁਸ਼ਹਿਰਾ, ਪੁੰਨਵਾ ਨੁਸ਼ਹਿਰਾ ਵਿਚੋਂ ਇਹ ਇਕ ਪ੍ਰਸਿੱਧ ਚੌਧਰੀ ਸਨ। ਚੌਧਰੀ ਆਪਣੇ ਇਲਾਕੇ ਦਾ ਇਕ ਕਿਸਮ ਦਾ ਮਾਲਿਕ ਹੀ ਹੁੰਦਾ ਸੀ।

ਮਹਾਰਾਜ ਨੇ ਮੁਸਕਰਾ ਕੇ ਕਿਹਾ, "ਮਾਈ ਤੇਰੇ ਲੇਖਾਂ ਵਿਚ ਨਹੀ"। ਸੁਲੱਖਣੀ ਨੇ ਵਿਸ਼ਵਾਸ ਵਿਚ ਕਿਹਾ, "ਇਥੇ ਵੀ ਲਿਖਣ ਵਾਲਾ ਤੂੰ ਹੈਂ, ਉੱਥੇ ਵੀ ਲਿਖਣ ਵਾਲਾ ਤੂੰ ਹੈਂ, ਜੇ ਉਥੇ ਨਹੀ ਲਿਖਿਆ ਤਾਂ ਹੁਣ ਲੇਖ ਪਾ ਦਿਓ।" ਮਹਾਰਾਜ ਨੇ ਠੀਕਰੀ ਉੱਤੇ ਹੀ, ਘੋੜੇ ਉੱਤੇ ਚੜ੍ਹੇ ਹੋਏ ਹੀ ੧ ਪਾਉਣ ਲੱਗੇ ਤਾਂ ਘੋੜੇ ਨੇ ਅੱਡੀ ਹਲਾ ਦਿੱਤੀ। ੧ ਦੀ ਥਾਂ ੭ ਬਣ ਗਿਆ। ਸੁਲੱਖਣੀ ਦੇ ਘਰ ਸੱਤ ਹੀ ਪੁਤਰਾਂ ਦੀ ਬਖ਼ਸ਼ਿਸ਼ ਹੋਈ। ਜਿਨ੍ਹਾਂ ਅਗਲੀਆਂ ਜੰਗਾਂ ਵਿਚ ਹੱਥ ਪਾਇਆ ਤੇ ਗੁਰੂ ਘਰ ਦੀ ਰੱਜ ਕੇ ਸੇਵਾ ਕੀਤੀ। ਮਾਝੇ ਦੇ ਪਿੰਡਾਂ ਵਿਚ ਇਕ ਸਾਲ ਵਿਚਰ ਕੇ ਅੰਮ੍ਰਿਤਸਰ ਆਏ।

***ਦੁਆਬੇ ਵਿਚ*** : ਅੰਮ੍ਰਿਤਸਰ ਕੁਝ ਸਮਾਂ ਟਿਕ ਕੇ ੧੬੧੪ ਵਿਚ ਦੁਆਬੇ ਵਿਚ ਵਿਚਰੇ। ਗੁਰੂ ਹਰਿਗੋਬਿੰਦ ਜੀ ਨੇ ਡੇਰਾ ਕਰਤਾਰਪੁਰ ਰਖਿਆ ਤੇ ਇਲਾਕੇ ਦੀਆਂ ਸੰਗਤਾਂ ਨੇ ਉੱਥੇ ਹੀ ਵਹੀਰਾਂ ਪਾ ਦਿੱਤੀਆਂ। ਕਰਤਾਰਪੁਰ ਹੀ ਪਿੰਡ, ਬੜੇ ਪੀਰ ਜਿਸ ਨੂੰ ਅੱਜ ਕਲ੍ਹ ਬੜਾ ਪਿੰਡਾ ਕਹਿੰਦੇ ਹਨ; ਇਸਮਾਇਲ ਖ਼ਾਂ ਦੀ ਅਗਵਾਈ ਹੇਠਾਂ ਪਠਾਣ ਗੁਰੂ ਜੀ ਪਾਸ ਸੇਵਾ ਲਈ ਹਾਜ਼ਿਰ ਹੋਏ। ਉਨ੍ਹਾਂ ਵਿਚ ਉੱਘੇ ਦਿਲਾਵਰ ਖ਼ਾਂ, ਅਮੀਰ ਖ਼ਾਂ, ਅਤਾਉੱਲਾ ਖ਼ਾਂ, ਤੇ ਬਹਾਦਰ ਖ਼ਾਂ ਸਨ। ਗੁਰੂ ਮਹਾਰਾਜ ਨੇ ਛੱਬੀ ਪਠਾਣਾਂ ਨੂੰ ਆਪਣੀ ਫ਼ੌਜ ਵਿਚ ਸ਼ਾਮਿਲ ਕਰ ਲਿਆ। ਪਿੰਡ ਦੇ ਪਠਾਣਾਂ ਵਿਚ ਇਕ ਗਲਜ਼ਈ ਨੌਜਵਾਨ ਲੜਕਾ ਸੀ, ਜੋ ਬੜਾ ਖ਼ੂਬਸੂਰਤ ਸੀ ਤੇ ਆਪਣੀ ਵਿਧਵਾ ਮਾਂ ਨਾਲ ਦਰਸ਼ਨਾਂ ਲਈ ਆਇਆ ਸੀ। ਗੁਰੂ ਹਰਿਗੋਬਿੰਦ ਜੀ ਨੇ ਨੁਹਾਰ ਦੇਖ ਕੇ ਉਸ ਨੂੰ ਕੋਲ ਰਖ ਲਿਆ ਤੇ ਉਸ ਦੀ ਮਾਂ ਦਾ ਗੁਜ਼ਾਰਾ ਪਿੰਡ ਵਿਚ ਲਗਾ ਦਿੱਤਾ। ਉਹ ਨੌਜਵਾਨ ਹੀ ਪੈਂਦੇ ਖ਼ਾਂ ਕਰਕੇ ਪ੍ਰਸਿੱਧ ਹੋਇਆ। ਗੁਰੂ ਪਾਤਸ਼ਾਹ ਨੇ ਉਸ ਦੇ ਪਾਲਣ-ਪੋਸਣ ਦਾ ਖ਼ਾਸ ਖ਼ਿਆਲ ਰਖਿਆ। ਦੋ ਮੱਝਾਂ ਦਾ ਦੁੱਧ ਉਸ ਲਈ ਰਾਖਵਾਂ ਰਖਿਆ ਗਿਆ। ਯੁੱਧ ਵਿਦਿਆ ਸਿਖਲਾਉਣ ਦਾ ਇਸਮਾਇਲ ਖ਼ਾਂ ਨੇ ਆਪਣੇ ਜ਼ਿੰਮੇ ਲਿਆ। ਗੁਰੂ ਹਰਿਗੋਬਿੰਦ ਜੀ ਆਪ ਵੀ ਪੈਂਦੇ ਖ਼ਾਂ ਨੂੰ ਯੁੱਧ ਦੇ ਦਾਅ-ਪੇਚ ਸਿਖਲਾਂਦੇ। ਪੈਂਦੇ ਖ਼ਾਂ ਛੇਤੀ ਹੀ ਭਰ ਜਵਾਨ ਹੋ ਗਿਆ ਤੇ ਇਕ ਤਕੜਾ ਜੋਧਾ ਵੀ ਬਣ ਗਿਆ। ਰੁਪਏ ਦੇ ਅੱਖਰ ਅੰਗੂਠੇ ਨਾਲ ਰਗੜ ਕੇ ਮਿਟਾ ਦੇਣੇ, ਰੁਪਏ ਨੂੰ ਦੂਹਰਾ ਕਰ ਦੇਣਾ, ਮੱਝਾਂ ਦੀਆਂ ਲੱਤਾਂ ਬੰਨ੍ਹ ਕੇ ਚੁੱਕ ਲੈਣਾ, ਤੇਜ਼ ਦੌੜਦੇ ਘੋੜੇ ਨੂੰ ਰੋਕ ਕੇ ਸਵਾਰ ਸਮੇਤ ਉਲਟਾ ਦੇਣਾ ਉਸ ਦੀਆਂ ਨਿਤ ਦੀਆਂ ਸੁਭਾਵਕ ਖੇਡਾਂ ਬਣ ਗਈਆਂ।

ਦੁਆਬੇ ਵਿਚ ਆਪ ਵਿਚਰ ਕੇ ਲੋਕਾਂ ਦਾ ਉਤਸ਼ਾਹ ਵਧਾਉਂਦੇ ਰਹੇ। ਦੋ ਸ਼ੇਰਾਂ ਨੂੰ ਆਪ ਨੇ ਖੜਗ ਨਾਲ ਮਾਰ ਮੁਕਾਇਆ। ਗੁਰੂ ਜੀ ਦਾ ਦੁਆਬੇ ਵਿਚ ਪ੍ਰਚਾਰ ਸੀ ਕਿ ਜ਼ਾਲਮ ਹਾਕਿਮ ਦਾ ਦਾਅ ਤੇ ਰੋਅਬ ਤਾਂ ਹੀ ਚਲ ਰਿਹਾ ਹੈ ਜਦ ਲੋਕੀ ਆਪਸ ਵਿਚ ਈਰਖਾ ਰਖਦੇ ਤੇ ਸਹਿਮੇ ਰਹਿੰਦੇ ਹਨ। ਜੇ ਭਾਈ ਭਾਈ ਦੇ ਲਹੂ ਦਾ ਪਿਆਸਾ ਹੋ ਜਾਏ ਤਾਂ ਹਕੂਮਤ ਆਪਣਾ ਜ਼ੁਲਮ ਪੱਕਾ ਕਰ ਲੈਂਦੀ ਹੈ। ਰਾਹ ਇਹ ਹੀ ਹੈ ਕਿ ਘਰਾਂ ਦੇ ਮੁਆਮਲੇ ਘਰਾਂ ਵਿਚ ਹੀ ਨਿਬੇੜੇ ਜਾਣ ਤੇ ਅਦਾਲਤਾਂ ਵੱਲ ਮੂੰਹ ਹੀ ਨਾ ਕੀਤਾ ਜਾਏ। ਜੇ ਪੰਚਾਇਤ ਤੇ ਪਿੰਡ ਦੇ ਵੱਡੇ ਦੀ ਆਗਿਆ ਮੰਨ ਲਈ ਜਾਏ ਤਾਂ ਹਾਕਿਮ ਕਿਸ ਉੱਤੇ ਹਾਕਮੀ ਕਰੇਗਾ? ਲੋਕਾਂ ਨੂੰ ਇਹ ਗੱਲਾਂ ਸੁਖਾ ਗਈਆਂ ਤੇ ਉਨ੍ਹਾਂ ਗੁਰੂ ਪਾਤਸ਼ਾਹ ਪਾਸੋਂ ਆਪਣੇ ਜੱਦੀ ਝਗੜਿਆਂ ਦਾ ਫ਼ੈਸਲਾ ਕਰਵਾਇਆ।

***ਸਿੱਖੀ ਦਾ ਪ੍ਰਚਾਰ ਦੂਰ ਤਕ—ਸਿੱਖੀ ਸਿਦਕ ਦੇ ਕੁਝ ਨਮੂਨੇ*** : ਸਿੱਖੀ ਮਾਝੇ ਤੇ ਦੁਆਬੇ ਦੀਆਂ ਹੱਦਾਂ ਵੀ ਟੱਪਣ ਲੱਗੀ। ਭਾਈ ਤਿਲੋਕਾ ਤੇ ਭਾਈ ਕਟਾਰੂ ਇਸ ਦੀਆਂ ਸੁੰਦਰ ਮਿਸਾਲਾਂ ਹਨ। ਅਫ਼ਗਾਨ ਫ਼ੌਜ ਵਿਚ ਭਾਈ ਤਿਲੋਕਾ ਕਾਬਲ ਫ਼ੌਜਦਾਰ ਸਨ ਤੇ ਭਾਈ ਕਟਾਰੂ ਉੱਥੇ ਦੁਕਾਨਦਾਰੀ ਕਰਦੇ ਸਨ। ਜਦ ਵੀ ਕਿਸੇ ਸਿੱਖ ਨੂੰ ਕੋਈ ਔਕੜ ਆਉਂਦੀ ਉਹ ਗੁਰੂ ਪਾਸ ਨਵਿਰਤੀ ਲਈ ਆਉਂਦੇ। ਭਾਈ ਸਾਧ ਦਾ ਜ਼ਿਕਰ ਮੁਹਸਨ ਫ਼ਾਨੀ ਨੇ ਵੀ ਕੀਤਾ ਹੈ। ਉਹ ਕਾਬਲ ਵਿਚ ਰਹਿੰਦਾ ਸੀ ਤੇ ਗੁਰੂ ਦੇ ਹੁਕਮ ਉੱਤੇ ਸਦਾ ਫੁਲ ਚਾੜ੍ਹਨ ਲਈ ਤਤਪਰ ਸੀ। ਮੁਹਸਨ ਫ਼ਾਨੀ ਲਿਖਦਾ ਹੈ ਕਿ ਗੁਰੂ ਹਰਿਗੋਬਿੰਦ ਜੀ ਨੇ ਭਾਈ ਸਾਧ ਨੂੰ ਇਰਾਕ ਤੋਂ ਘੋੜਾ ਲਿਆਉਣ ਲਈ ਲਿਖਿਆ। ਗੁਰੂ ਦਾ ਹੁਕਮ ਪਾ ਕੇ ਉਹ

ਇਰਾਕ ਵੱਲ ਟੁਰ ਪਿਆ। ਅਜੇ ਇਕ ਪੜਾਉ ਹੀ ਗਿਆ ਸੀ ਕਿ ਪਿੱਛੋਂ ਘਰੋਂ ਖ਼ਬਰ ਲੈ ਕੇ ਇਕ ਆਦਮੀ ਆਇਆ ਕਿ "ਤੇਰਾ ਪੁੱਤਰ ਸਖ਼ਤ ਬਿਮਾਰ ਹੈ, ਵਾਪਸ ਮੁੜ। ਅਜੇ ਤੂੰ ਘਰ ਤੋਂ ਬਹੁਤ ਦੂਰ ਨਹੀਂ, ਲੜਕੇ ਦੀ ਦੇਖ-ਭਾਲ ਕਰ।" ਭਾਈ ਸਾਧ ਨੇ ਜੋ ਉੱਤਰ ਦਿੱਤਾ ਉਹ ਸਿੱਖ ਦਾ ਗੁਰੂ ਨਾਲ ਪਿਆਰ ਦਰਸਾਉਣ ਲਈ ਕਾਫ਼ੀ ਹੈ। ਭਾਈ ਸਾਹਿਬ ਨੇ ਕਿਹਾ, "ਜੇ ਉਹ (ਲੜਕਾ) ਮਰ ਗਿਆ ਤਾਂ ਘਰ ਵਿਚ ਲੱਕੜਾਂ ਬਹੁਤ ਹਨ। ਤੁਸੀ ਉਸ ਦਾ ਸਸਕਾਰ ਕਰ ਦੇਣਾ। ਮੈਂ ਗੁਰੂ ਦੀ ਕਾਰ ਨਿਬਾਹੁਣ ਲਈ ਗੁਰੂ ਵੱਲ ਮੂੰਹ ਕਰ ਚੁੱਕਾ ਹਾਂ, ਹੁਣ ਪਿੱਛੇ ਨਹੀਂ ਮੁੜਾਂਗਾ।" ਆਖਿਰ ਉਨ੍ਹਾਂ ਦਾ ਜਵਾਨ ਲੜਕਾ ਗੁਜ਼ਰ ਹੀ ਗਿਆ ਪਰ ਭਾਈ ਸਾਧ ਜੀ ਵਾਪਸ ਨਾ ਮੁੜੇ। ਫ਼ਰਜ਼ ਦੀ ਪਾਲਣਾ ਤੇ ਗੁਰੂ ਤੋਂ ਮਰ ਮਿਟਣ ਦਾ ਚਾਉ ਸਿੱਖਾਂ ਵਿਚ ਅਥਾਹ ਭਰਿਆ ਜਾ ਚੁੱਕਾ ਸੀ।

ਮੁਹਸਨ ਫ਼ਾਨੀ ਨਿੱਜੀ ਤਜਰਬੇ ਤੋਂ ਲਿਖਦਾ ਹੈ ਕਿ ਜਦ ਵੀ ਸਿੱਖ ਨੂੰ ਕੋਈ ਔਕੜ ਆਉਂਦੀ ਹੈ ਉਹ ਮਸੰਦ, ਸਿੱਖਾਂ ਜਾਂ ਸੰਗਤ ਵਿਚ ਜਾ ਕੇ, ਜੋ ਉਸ ਕੋਲੋਂ ਬਣ ਆਉਂਦਾ ਹੈ, ਭੇਟ ਰਖ ਕੇ ਆਪਣੀ ਦੁੱਖ ਭਰੀ ਵਾਰਤਾ ਦੱਸਦਾ ਹੈ। ਉਸ ਦੀ ਵਾਰਤਾ ਸੁਣ ਕੇ ਸਾਰੇ ਸੰਗਤ ਅੱਗੇ ਬੇਨਤੀ ਕਰਦੇ ਹਨ ਤੇ ਗੁਰੂ ਨੂੰ ਹਾਜ਼ਰ ਜਾਣ ਅਰਦਾਸ ਕਰਨ ਵਿਚ ਸ਼ਾਮਲ ਹੁੰਦੇ ਹਨ ਤੇ ਇਹ ਆਖਦੇ ਹਨ ਕਿ ਉਸ ਦੀਆਂ ਇੱਛਾਵਾਂ ਪੂਰੀਆਂ ਹੋਣ। ਗੁਰੂ ਹਰਿਗੋਬਿੰਦ ਜੀ ਵੀ ਐਸਾ ਹੀ ਕਰਨ ਲਈ ਕਹਿੰਦੇ ਹਨ ਤੇ ਕਰਦੇ ਹਨ। ਇਹ ਯਕੀਨ ਹੈ ਕਿ ਜਦ ਸਾਰੇ ਰਲ ਕੇ ਇਕ ਇੱਛਾ ਦੀ ਪੂਰਤੀ ਲਈ ਅਰਦਾਸ ਕਰਦੇ ਹਨ ਤਾਂ ਉਹ ਨਿਸ਼ਚੇ ਹੀ ਪੂਰੀ ਹੋ ਜਾਂਦੀ ਹੈ ਕਿਉਂਕਿ ਇਸ ਤਰ੍ਹਾਂ ਪੂਰਾ ਪ੍ਰਭਾਵ ਪੈਂਦਾ ਹੈ। ਇਸ ਪ੍ਰਚਾਰ ਦਾ ਸਦਕਾ ਇਕ ਨਰੋਆ ਸਮਾਜ ਉੱਸਰ ਗਿਆ ਜਿੱਥੇ ਕਰਮਕਾਂਡ, ਬੁਤਪਰਸਤੀ ਜਾਂ ਕਿਸੇ ਹਿੰਦੂ ਰੀਤੀ ਨੂੰ ਥਾਂ ਨਹੀਂ ਸੀ। ਖਾਣ ਪੀਣ ਦੀ ਪਾਬੰਦੀ ਤਾਂ ਬਿਲਕੁਲ ਹੀ ਹਟ ਗਈ। ਇਥੋਂ ਤਕ ਕਿ ਜਦ ਗਿਆਨੀ ਪ੍ਰਤਾਪ ਮੱਲ ਨੇ ਸੁਣਿਆ ਕਿ ਇਕ ਹਿੰਦੂ ਦਾ ਇਸਲਾਮ ਧਾਰਣ ਦਾ ਮਨ ਬਣਿਆ ਹੈ, ਕਿਉਂਕਿ ਮੁਸਲਮਾਨਾਂ ਵਿਚ ਖਾਣ ਦੀ ਖੁਲ੍ਹ ਹੈ ਤਾਂ ਗਿਆਨੀ ਜੀ ਨੇ ਕਿਹਾ, ਕਿ "ਜੇ ਖਾਣ ਲਈ ਕੁਝ ਬਣਨਾ ਹੀ ਹੈ ਤਾਂ ਸਿੱਖ ਬਣ, ਜਿਸ ਵਿਚ ਸਭ ਕੁਝ ਖਾਣ ਦੀ ਖੁਲ੍ਹ ਹੈ।" ਇਸੇ ਤਰ੍ਹਾਂ ਬਾਬਾ ਜਮਾਲ ਜੀ ਇਕ ਵਾਰੀ ਲੰਗਰ ਦੇ ਖੁਲ੍ਹਣ ਸਮੇਂ ਆਏ ਤੇ ਸਭ ਨੂੰ ਲੰਗਰ ਵਿਚ ਬੈਠਾ ਦੇਖ ਆਪਣੇ ਆਪ ਨੂੰ ਮੁਸਲਮਾਨ ਜਾਣ ਰੁਕ ਗਏ। ਗੁਰੂ ਹਰਿਗੋਬਿੰਦ ਜੀ ਨੇ ਜਦ ਲਾਂਭੇ ਖਲੋਤੇ ਦੇਖਿਆ ਤਾਂ ਕੋਲ ਬਿਠਾਇਆ ਤੇ ਕਿਹਾ ਲੰਗਰ ਸਾਰਿਆਂ ਲਈ ਖੁਲ੍ਹਾ ਹੈ। ਸਿੱਖੀ ਵਿਚ ਐਸੇ ਵਹਿਮਾਂ ਨੂੰ ਕੋਈ ਥਾਂ ਨਹੀਂ। ਸਿੱਖ ਦਾ ਚੌਕਾ ਬਾਰਾਂ ਕੋਹ ਦਾ ਹੈ, ਸਿੱਖੀ ਦਾ ਨਿਰਮਾਣ ਹੀ ਇਸ ਲਈ ਹੋਇਆ ਹੈ ਕਿ ਸਭ ਵਹਿਮ ਅਤੇ ਵਿਤਕਰੇ ਤੋੜੇ ਜਾਣ। ਜਦ ਉਸ ਮੁਸਲਮਾਨ ਫ਼ਕੀਰ ਨੇ ਰੂਹ ਦੀ ਤਸੱਲੀ ਦਾ ਰਾਹ ਪੁੱਛਿਆ ਤਾਂ ਆਪ ਜੀ ਨੇ "ਰਜ਼ਾ ਵਿਚ ਟਿਕਣਾ ਤੇ ਨਦਰ ਪ੍ਰਾਪਤੀ" ਹੀ ਦੱਸਿਆ।

***ਫ਼ਰਜ਼, ਪਿਆਰ ਤੇ ਸ਼ਰਧਾ ਦੀਆਂ ਹੋਰ ਝਾਕੀਆਂ :*** ਇਕ ਦਿਨ ਗੁਰੂ ਜੀ ਕਰਤਾਰਪੁਰ ਤੋਂ ਸ਼ਿਕਾਰ ਖੇਡਣ ਲਈ ਦੂਰ ਨਿਕਲ ਗਏ ਤੇ ਭਾਈ ਜਵੰਦਾ ਜੀ ਨੂੰ ਆਖ ਗਏ ਕਿ ਦਰਵਾਜ਼ੇ ਉੱਤੇ ਖਲੋਤਾ ਰਹੇ। ਸਤਿਗੁਰੂ ਸ਼ਿਕਾਰ ਤੋਂ ਵਾਪਸ ਆ ਕੇ ਦੂਸਰੇ ਰਾਹ ਤੋਂ ਨਿੱਜੀ ਟਿਕਾਣੇ ਚਲੇ ਗਏ। ਇਸ ਤਰ੍ਹਾਂ ਤਿੰਨ ਦਿਨ ਤੇ ਤਿੰਨ ਰਾਤਾਂ ਹੋ ਗਈਆਂ ਤੇ ਭਾਈ ਜੀ ਉੱਥੇ ਹੀ ਖੜ੍ਹੇ ਰਹੇ। ਜਦ ਮਹਾਰਾਜ ਨੂੰ ਇਸ ਵਾਰਤਾ ਦਾ ਪਤਾ ਲੱਗਾ ਤਾਂ ਆਪ ਟੁਰ ਕੇ ਭਾਈ ਜਵੰਦਾ ਜੀ ਕੋਲ ਗਏ ਤੇ ਭਰੋਸੇ ਤੇ ਕੁਰਬਾਨੀ ਦੀ ਦਾਦ ਦਿੱਤੀ। ਹਰ ਸਿੱਖ ਵਿਚ ਫ਼ਰਜ਼, ਪਿਆਰ ਅਤੇ ਕੁਰਬਾਨੀ ਦੀ ਭਾਵਨਾ ਜਾਗ ਪਈ ਸੀ।

ਗੁਰੂ ਜੀ ਨੇ ਇਕ ਸਮੇਂ ਭਾਈ ਚੂਹੜ ਜੀ, ਜੋ ਸੌ ਸਵਾਰਾਂ ਦੇ ਜੱਥੇਦਾਰ ਵੀ ਸਨ, ਨੂੰ ਕਿਹਾ ਕਿ ਸਿੱਖਾਂ ਨੂੰ ਆਖੋ ਕਿ ਪੱਥਰ ਢੋ ਲਿਆਉਣ, ਲੰਗਰ ਦੀ ਦੀਵਾਰ ਬਨਾਉਣੀ ਹੈ। ਭਾਈ ਚੂਹੜ ਜੀ ਨੇ ਹੋਰ ਸਿੱਖਾਂ ਨੂੰ ਕੀ ਕਹਿਣਾ ਸੀ, ਆਪ ਹੀ ਇਕੱਲੇ ਪੱਥਰ ਢੋਣ ਲੱਗ ਪਏ। ਇਸ ਸ਼ਰਧਾ ਵਿਚ ਸੇਵਾ ਕੀਤੀ ਕਿ ਹੱਥਾਂ ਪੈਰਾਂ ਵਿਚੋਂ ਖ਼ੂਨ ਵਗਣ ਲੱਗ ਪਿਆ ਪਰ ਫਿਰ ਵੀ ਉਨ੍ਹਾਂ ਪ੍ਰਵਾਹ ਨਾ ਕੀਤੀ। ਜਦ ਛੇਵੇਂ

ਪਾਤਸ਼ਾਹ ਨੇ ਖ਼ੂਨ ਨਾਲ ਭਰਿਆ ਸਰੀਰ ਡਿੱਠਾ ਤੇ ਫ਼ਰਮਾਇਆ, "ਭਾਈ ਚੂਹੜ ਜੀ ਅਸਾਂ ਤਾਂ ਸਿੱਖਾਂ ਕੋਲੋਂ ਸੇਵਾ ਕਰਵਾਉਣ ਲਈ ਕਿਹਾ ਸੀ।" ਚੂਹੜ ਜੀ ਨੇ ਹੱਥ ਬੰਨ੍ਹ ਬੇਨਤੀ ਕੀਤੀ, "ਮਹਾਰਾਜ, ਹੁਕਮ ਸਿੱਖਾਂ ਨੂੰ ਸੀ ਤੇ ਸਿੱਖ ਬਣਨ ਦੇ ਮਾਣ ਤੋਂ ਮੈਂ ਵਾਂਝਿਆਂ ਕਿਵੇਂ ਰਹਿੰਦਾ।"

ਇੱਥੇ ਹੀ ਭਾਈ ਭਾਗੀਰਥ ਤੇ ਭਾਈ ਧੀਰੋ ਦਰਸ਼ਨਾਂ ਨੂੰ ਆਏ। ਇਹ ਦੋਨੋਂ ਸਿੱਖ ਤੱਪ-ਤਪੱਸਿਆ ਕਰਦੇ ਰਹਿੰਦੇ ਸਨ। ਜਦ ਉਹ ਗੁਰੂ ਦਰਸ਼ਨਾਂ ਨੂੰ ਆਏ ਤਾਂ ਗੁਰੂ ਜੀ ਨੇ ਸਾਧ-ਸੰਗਤ ਵਿਚ ਨਿਤ ਜੁੜਨ ਦਾ ਉਪਦੇਸ਼ ਦਿੱਤਾ। ਮਹਾਰਾਜ ਨੇ ਕਿਹਾ ਕਿ ਸਿੱਖੀ ਵਰਤੋਂ ਦਾ ਨਾਮ ਹੈ, ਸੰਸਾਰ ਤੋਂ ਨੱਸਣ ਦਾ ਨਹੀਂ। ਸਿੱਖ ਝਮੇਲਿਆਂ ਵਿਚ ਸਹਜ ਰਖਦਾ ਹੈ। ਗ੍ਰਹਿਸਤੀ ਆਏ ਗਏ ਦੀ ਸੇਵਾ ਕਰਦਾ ਹੈ ਤੇ ਫਲ ਪ੍ਰਾਪਤੀ ਕਰਦਾ ਹੈ। ਸਾਧੂ ਤਾਂ ਸੇਵਾ ਕਰਾਉਂਦਾ ਹੈ। ਫ਼ਿਰ ਸਾਧ-ਸੰਗਤ ਵਿਚ ਸੁੱਤਾ ਹੋਇਆਂ ਮਨ ਜਾਗ ਪੈਂਦਾ ਹੈ, ਪ੍ਰਭੂ ਮਿਲ ਪੈਂਦਾ ਹੈ। ਮਹਾਰਾਜ ਨੇ ਇਕ ਵਾਰਤਾ ਰਾਹੀ ਸਾਧ-ਸੰਗਤ ਦੀ ਮਹਿਮਾ ਸੁਣਾਈ, "ਕਿਸੇ ਰਾਜੇ ਨੂੰ ਲਾਲਾਂ ਦੀ ਲੋੜ ਪੈ ਗਈ। ਉਸ ਨੇ ਸਭ ਲਈ ਚੋਗਾ ਪਾਇਆ, ਕੁਝ ਪੰਛੀਆਂ ਨੇ ਚੁਗਿਆ ਤੇ ਦੂਜੇ ਦਿਨ ਚੋਗਾ ਖਿਲਾਰਿਆ ਦੇਖ ਹੋਰ ਪੰਛੀ ਇਕੱਠੇ ਹੋ ਗਏ। ਆਖ਼ਰ ਹੰਸ ਵੀ ਆਏ ਤੇ ਲਾਲ ਉੱਗਲ ਕੇ ਚਲੇ ਗਏ। ਸੋ ਹਰ ਪ੍ਰਾਣੀ ਦੀ ਸੇਵਾ ਕਰੋ। ਨਾਮ ਦਾ ਲਾਲ ਮਿਲ ਹੀ ਜਾਏਗਾ। ਉਦਾਸੀ ਤੇ ਤੱਪ ਦਾ ਰਾਹ ਠੀਕ ਨਹੀਂ।"

***ਅੰਮ੍ਰਿਤਸਰ ਵਾਪਸੀ :*** ਗੁਰੂ ਜੀ ਅਜੇ ਕਰਤਾਰਪੁਰ ਹੀ ਸਨ ਕਿ ਮੁਰਤਜ਼ਾ ਖ਼ਾਂ ਦੀ ਮ੍ਰਿਤੂ ਦੀ ਖ਼ਬਰ ਪੁੱਜੀ। ਉਸ ਦੀ ਮੌਤ ਪਿੱਛੋਂ ਡਰ ਸੀ ਕਿਤੇ ਲਾਹੌਰ ਵਿਚ ਰਾਜ-ਰੌਲਾ ਨਾ ਪੈ ਜਾਵੇ ਪਰ ਜਹਾਂਗੀਰ ਨੇ ਛੇਤੀ ਨਾਲ ਹੀ ਰਾਜ-ਪ੍ਰਬੰਧ ਦਾ ਕੰਮ ਇਤਮਾਦ-ਉਦ-ਦਉਲਾ (ਗਿਆਸ ਬੇਗ), ਨੂਰਜਹਾਨ ਦੇ ਪਿਤਾ ਨੂੰ ੧੬੧੭ ਵਿਚ ਸੌਂਪ ਦਿੱਤਾ। ਗੁਰੂ ਹਰਿਗੋਬਿੰਦ ਜੀ ਵੀ ਛੇਤੀ ਨਾਲ ਅੰਮ੍ਰਿਤਸਰ ਆ ਗਏ ਕਿਉਂਕਿ ਉਨ੍ਹਾਂ ਪੰਜਾਬ ਵਿਚ ਜਹਾਂਗੀਰ ਦੇ ਆਉਣ ਦੀ ਖ਼ਬਰ ਸੁਣ ਲਈ ਸੀ। ਅਗਲੇ ਦੋ ਸਾਲ ਗੁਰੂ ਹਰਿਗੋਬਿੰਦ ਜੀ ਸ੍ਰੀ ਅੰਮ੍ਰਿਤਸਰ ਹੀ ਰਹੇ ਤੇ ਬਹੁਤਾ ਸਮਾਂ ਸ੍ਰੀ ਅੰਮ੍ਰਿਤਸਰ ਬਣਾਉਣ ਤੇ ਸੰਵਾਰਨ ਉੱਤੇ ਹੀ ਲਗਾਉਂਦੇ ਰਹੇ। ਸ਼ਹਿਰ ਦੇ ਕਈ ਨਵੇਂ ਮਹੱਲੇ ਬਣਾਏ ਤੇ ਬਿਬੇਕਸਰ ਨੂੰ ਪੱਕਿਆਂ ਕੀਤਾ। ਅਕਾਲ ਤਖ਼ਤ ਦੀ ਪੱਕੀ ਉਸਾਰੀ ਵੀ ਸ਼ੁਰੂ ਕਰ ਦਿੱਤੀ। ਮਹਾਰਾਜ ਇਹ ਜਾਣਦੇ ਸਨ ਕਿ ਲਾਹੌਰ ਜਾਂਦਾ ਹੋਇਆ ਜਹਾਂਗੀਰ ਅੰਮ੍ਰਿਤਸਰ ਜ਼ਰੂਰੀ ਟਿਕੇਗਾ।

***ਜਹਾਂਗੀਰ ਦਾ ਅੰਮ੍ਰਿਤਸਰ ਆਉਣਾ :*** ਇਤਮਾਦ-ਉਦ-ਦਉਲਾ (ਗਿਆਸ ਬੇਗ) ਨੇ ਪੂਰੀ ਤਿਆਰੀ ਉਪਰੰਤ ਬਾਦਸ਼ਾਹ ਨੂੰ ਲਾਹੌਰ ਸੱਦਿਆ। ਰਾਹ ਵਿਚ ਹਰ ਥਾਂ ਉਸ ਦਾ ਐਸਾ ਸੁਆਗਤ ਹੋਇਆ ਕਿ ਦੂਜਾ ਪਹਿਲੇ ਨੂੰ ਭੁਲਾ ਦਿੰਦਾ। ਜਦ ਜਹਾਂਗੀਰ ਅੰਮ੍ਰਿਤਸਰ ਆਇਆ ਤਾਂ ਗੁਰੂ ਹਰਿਗੋਬਿੰਦ ਜੀ ਨੇ ਹੁਕਮ ਦਿੱਤਾ ਕਿ ਜੋ ਚੀਜ਼ ਸ਼ਾਹੀ ਨੌਕਰ, ਫ਼ੌਜ ਜਾਂ ਕਰਿੰਦੇ ਖਾਣਾ ਚਾਹੁੰਣ ਉਨ੍ਹਾਂ ਨੂੰ ਬਗ਼ੈਰ ਮੁੱਲ ਦਿੱਤੀ ਜਾਏ ਤੇ ਉਸ ਦਾ ਮੋਖ ਗੁਰੂ ਜੀ ਤਾਰਨਗੇ। ਜਹਾਂਗੀਰ ਨੂਰਜਹਾਨ ਸਮੇਤ ਦਰਬਾਰ ਸਾਹਿਬ ਗਿਆ ਤੇ ਅਕਾਲ ਤਖ਼ਤ ਸਜੇ ਦੀਵਾਨ ਸੰਗਤਾਂ ਵਿਚ ਨਿੰਮ੍ਰਤਾ ਸਹਿਤ ਬੈਠ ਗਿਆ। ਗੁਰ ਬਿਲਾਸ ਪਾਤਸਾਹੀ ਛੇਵੀਂ ਅਨੁਸਾਰ ਕੁਝ ਦੇਰ ਕੀਰਤਨ ਵੀ ਸੁਣਦਾ ਰਿਹਾ :

*ਜਹਾਂਗੀਰ ਤਹਿ ਜਾਇ ਹੋ ਅਧੀਨ ਬੈਠਤ ਭਯੋ।*
*ਪਾਛੈ ਦੂਰ ਹਟਾਇ ਸੁਨਤ ਸਬਦ ਧਰ ਪ੍ਰੇਮ ਕੋ।*

ਗੁਰੂ ਜੀ ਦੀਵਾਨ ਦੀ ਸਮਾਪਤੀ ਉਪਰੰਤ ਉਸ ਨੂੰ ਮਿਲੇ। ਲਸ਼ਕਰ ਸਮੇਤ ਜਹਾਂਗੀਰ ਨੂੰ ਪਰਸ਼ਾਦ ਛਕਾਇਆ। ਜਹਾਂਗੀਰ ਨੇ ਜਦ ਰਾਜ ਖਜ਼ਾਨੇ ਵਿਚੋਂ ਖ਼ਰਚ ਦੇਣ ਲਈ ਇੱਛਾ ਪ੍ਰਗਟ ਕੀਤਾ ਤਾਂ ਮਹਾਰਾਜ ਨੇ ਕਿਹਾ ਕਿ ਸੰਗਤਾਂ ਦੀ ਵਸਤੂ ਹੈ, ਸੰਗਤਾਂ ਹੀ ਇਸ ਨੂੰ ਚਲਾਉਣਗੀਆਂ। ਮਾਤਾ ਗੰਗਾ ਕੋਲੋਂ ਨੂਰਜਹਾਨ ਨੇ ਅਸੀਸ ਦੀ ਮੰਗ ਕੀਤੀ।

***ਜਹਾਂਗੀਰ ਦਾ ਲਾਹੌਰ ਜਾਣਾ :*** ੧੬੧੯ ਦੇ ਨੌ ਰੋਜ਼ ਵਾਲੇ ਦਿਨ ੯ ਨਵੰਬਰ ਤੋਂ ੩ ਦਿਨ

ਪਹਿਲਾਂ ਲਾਹੌਰ ਪੁੱਜਾ। ਸਾਰਾ ਸ਼ਹਿਰ ਨਵ-ਵਿਆਹੀ ਇਸਤਰੀ ਵਾਂਗੂ ਸਜਾਇਆ ਹੋਇਆ ਸੀ। ਜਹਾਂਗੀਰ ਦਾ ਇਤਨਾ ਸ਼ਾਨਦਾਰ ਸੁਆਗਤ ਕੀਤਾ ਗਿਆ ਕਿ ਲਾਹੌਰ ਜਾਂ ਪੰਜਾਬ ਨੇ ਐਸਾ ਜਸ਼ਨ ਕਦੇ ਦੇਖਿਆ ਨਹੀਂ ਸੀ। ਜਹਾਂਗੀਰ ਨੇ ਗਿਆਸ ਬੇਗ ਨੂੰ ਸ਼ਾਲੀਮਾਰ ਦੇ ਵੱਡੇ ਜਸ਼ਨ ਵਿਚ ਇਤਮਾਦ-ਉਦ-ਦਉਲਾ ਮਦਾਰ-ਉਲ-ਮਲਕ ਭਾਵ ਵਜ਼ੀਰ-ਏ-ਆਜ਼ਮ ਨਿਯਤ ਕੀਤਾ। ਜਹਾਂਗੀਰ ਨੇ ਗਿਆਸ ਬੇਗ ਦੀ ਸ਼ਿਫਾਰਸ਼ ਉੱਤੇ ਹੀ ਕਾਸਮ ਬੇਗ ਨੂੰ ਲਾਹੌਰ ਦੀ ਹਕੂਮਤ ਸਪੁੱਰਦ ਕਰ ਦਿੱਤੀ। ਕਾਸਮ ਖ਼ਾਨ, ਗਿਆਸ ਬੇਗ ਦਾ ਦਾਮਾਦ ਵੀ ਸੀ ਨੂਰਜਹਾਨ ਦੀ ਵੱਡੀ ਭੈਣ ਮੁਨੀਜ਼ ਬੇਗਮ ਕਾਸਮ ਬੇਗ ਨਾਲ ਵਿਆਹੀ ਹੋਈ ਸੀ। ਗੁਰੂ ਜੀ ਨੂੰ ਵੀ ਜਹਾਂਗੀਰ ਨੇ ਸੱਦ ਘਲਿਆ। ਜਹਾਂਗੀਰ ਦਾ ਸੱਦਾ ਆਉਣ ਉੱਤੇ ਸਾਰਿਆਂ ਦੀ ਚਿੰਤਾ ਸੁਭਾਵਿਕ ਸੀ ਪਰ ਗੁਰੂ ਹਰਿਗੋਬਿੰਦ ਜਾਣਦੇ ਸਨ ਕਿ ਜਹਾਂਗੀਰ ਦਾ ਜ਼ਹਿਰ ਖ਼ਤਮ ਹੋ ਗਿਆ ਸੀ ਅੰਮ੍ਰਿਤਸਰ ਵਿਚ ਆ ਕੇ ਉਸ ਨੇ ਦੋਸਤੀ ਦੇ ਹੱਥ ਨੂੰ ਪੱਕੀ ਤਰ੍ਹਾਂ ਪਕੜਨ ਦਾ ਉਪਰਾਲਾ ਕੀਤਾ ਸੀ। ਗੁਰੂ ਜੀ ਨੇ ਸਭ ਨੂੰ ਧੀਰਜ ਦਿੱਤਾ ਤੇ ਲਾਹੌਰ ਵੱਲ ਬਗ਼ੈਰ ਝਿਜਕ ਦੇ ਚਲ ਪਏ :

*ਸੁਨ ਹਜ਼ੂਰ ਨੇ ਧੀਰਜ ਦੀਨਾ।*
*ਲਵਪੁਰ ਚਲੇ ਬਿਲੰਬ ਬਹੀਨਾ।*

ਗੁਰੂ ਮਹਾਰਾਜ ਨੇ ਆਪਣਾ ਕੈਂਪ ਮੁਜ਼ੰਗ ਹੀ ਰਖਿਆ। ਜਹਾਂਗੀਰ ਤੇ ਗੁਰੂ ਪਾਤਸ਼ਾਹ ਦੀਆਂ ਕਈ ਮਿਲਣੀਆਂ ਹੋਈਆਂ। ਨੂਰਜਹਾਨ ਵੀ ਗੁਰੂ ਹਰਿਗੋਬਿੰਦ ਜੀ ਦੇ ਦਰਸ਼ਨਾਂ ਨੂੰ ਆਈ। ਗੁਰੂ ਮਹਾਰਾਜ ਨੇ ਕਿਹਾ, "ਜਿਸ ਖ਼ੁਦਾ ਨੇ ਸੁੰਦਰਤਾ ਤੇ ਹੋਰ ਔਸਾਫ਼ ਬਖ਼ਸ਼ੇ ਹਨ, ਉਸ ਨੂੰ ਹਮੇਸ਼ਾਂ ਯਾਦ ਰਖਣਾ ਹੀ ਮਜ਼ਹਬ ਹੈ। ਯਾਦਿ ਇਲਾਹੀ ਵਿਚ ਲਗੇ ਰਹਿਣਾ ਅਤੇ ਖ਼ਾਵੰਦ ਦੀ ਵਫ਼ਾਦਾਰ ਇਸਤਰੀ ਹੋਣਾ ਹੀ ਜੰਨਤ ਦਾ ਅਧਿਕਾਰ ਬਣਾਉਂਦਾ ਹੈ। ਖ਼ੁਦਾ ਦਾ ਡਰ ਤੇ ਗੁਨਾਹਾਂ ਤੋਂ ਪਰਹੇਜ਼ ਹੀ ਧਰਮ ਦੇ ਜ਼ਰੂਰੀ ਅੰਗ ਹਨ।" ਜਹਾਂਗੀਰ ਨੇ ਵੀ ਪੁੱਛਿਆ ਕਿ ਤੁਹਾਡੇ ਦਰਬਾਰ ਦੇਸ਼ ਬਿਦੇਸ਼ ਦੀ ਖ਼ੂਬਸੂਰਤੀ ਆਉਂਦੀ ਹੈ। ਤੁਸੀਂ ਮਨ ਕਾਬੂ ਕਿਸ ਤਰ੍ਹਾਂ ਰਖਦੇ ਹੋ? ਗੁਰੂ ਜੀ ਨੇ ਕਿਹਾ ਕਿ ਮੌਤ ਨੂੰ ਹਰ ਸਮੇਂ ਯਾਦ ਰਖਣ ਤੇ ਅੱਲ੍ਹਾ ਦੀ ਯਾਦ ਦਿਲੋਂ ਨਾ ਵਿਸਾਰਨ ਨਾਲ ਰੂਪ ਆਪਣਾ ਪ੍ਰਭਾਵ ਨਹੀਂ ਪਾ ਸਕਦਾ।

ਲਾਹੌਰ ਟਿਕਣ ਸਮੇਂ ਜਿੱਥੇ ਗੁਰੂ ਹਰਿਗੋਬਿੰਦ ਜੀ ਸੰਗਤਾਂ ਨੂੰ ਜੀਵਨ ਦਾਨ ਦੀ ਸਮੱਤ ਕਰ ਰਹੇ ਸਨ, ਉੱਥੇ ਉਨ੍ਹਾਂ ਗੁਰੂ ਰਾਮ ਦਾਸ ਜੀ ਦੇ ਪ੍ਰਕਾਸ਼ ਅਸਥਾਨ, ਚੂਨਾ ਮੰਡੀ ਲਾਹੌਰ ਦੀ ਹੱਥੀਂ ਉਸਾਰੀ ਕੀਤੀ :

*ਪੁਨ ਸ੍ਰੀ ਗੁਰੂ ਨਿਜ ਹਾਥ ਸੋ*
*ਤਿਹ ਠਾਂ ਰਚ ਅਸਥਾਨਾਂ*

ਅਸਥਾਨ ਬਣ ਜਾਣ ਉਪੰਰਤ ਭਾਈ ਲੰਮਾਹ ਨੂੰ ਉਚੇਚੇ ਤੋਰ ਤੇ ਨਿਯਤ ਕੀਤਾ ਕੀ ਸਦਾ ਸੇਵਾ ਸੰਭਾਲ ਕਰਦੇ ਰਹਿਣਾ।

ਜਸ਼ਨ ਤੋਂ ਵਿਹਲਾ ਹੋ ਕੇ ਜਹਾਂਗੀਰ ਕੁਝ ਮਹੀਨੇ ਲਾਹੌਰ ਹੀ ਟਿਕਿਆ ਰਿਹਾ ਤੇ ੧੬੨੦ ਦੀਆਂ ਗਰਮੀਆਂ ਦੇ ਆਰੰਭ ਹੋਣ ਉੱਤੇ ਹੀ ਪਹਿਲੀ ਵਾਰੀ ਕਸ਼ਮੀਰ ਵੱਲ ਚਲ ਪਿਆ। ਪੁਣਛ ਦਾ ਰਾਹ, ਜਹਾਂਗੀਰ ਨੇ ਨਾ ਅਪਣਾਇਆ ਕਿਉਂਕਿ ਉਹ ਸਾਰਾ ਰਾਹ ਬਰਫ਼ਾਂ ਨਾਲ ਢੱਕਿਆ ਹੋਇਆ ਸੀ, ਸੋ ਉਹ ਪਾਖਲੀ ਤੇ ਧਾਮਤੋੜ ਦੇ ਰਾਹ ਗਿਆ। ਰਹਤਾਸ ਤੋਂ ਰਾਵਲ ਪਿੰਡੀ, ਹਸਨ ਅਬਦਾਲ (ਪੰਜਾ ਸਾਹਿਬ), ਹਜ਼ਰੋ, ਹਜ਼ਾਰਾ, ਕੁਰਲਾਮ, ਨੁਸ਼ਹਿਰਾ, ਧਾਮਤੋੜ, ਸਲ੍ਹਡ ਪੁੱਜਾ। ਸਲ੍ਹਡ ਬਾਰਸ਼ ਬਹੁਤੀ ਹੋਈ। ਜਦ ਅਕਬਰ ਸਲ੍ਹਡ ਪੁੱਜਾ ਸੀ ਤਾਂ ਵੀ ਬਹੁਤ ਬਾਰਸ਼ ਹੋਈ ਸੀ ਤੇ ਹੁਣ ਫ਼ਿਰ ਜਦ ਜਹਾਂਗੀਰ ਪੁੱਜਾ ਤਾਂ ਬਾਰਸ਼ ਤੇ ਬਾਰਸ਼ ਪਈ। ਪਾਖਲੀ ਤੋਂ ਨੈਨਸੁਖ ਤੇ ਨੈਨਸੁਖ ਤੋਂ ਹੀ ਦਰਿਆ ਪਾਰ ਕੀਤਾ ਤੇ ਕ੍ਰਿਸ਼ਨ ਗੰਗਾ ਦੇ ਦੂਜੇ ਕਿਨਾਰੇ ਪੁੱਜਾ। ਭੱਖੜ ਪੁੱਜ ਕੇ ਹਾਥੀਆਂ ਦਾ ਟੁਰਨਾ ਮੁਸ਼ਕਿਲ ਹੋ ਗਿਆ ਪਰ

ਜਿਉਂ ਤਿਉਂ ਕਰਕੇ ਪੁੱਲ ਬਣਾ ਕੇ ਜਿਹਲਮ ਪਾਰ ਕੀਤਾ ਤੇ ਬਾਰਾਮੂਲਾ ਪੁੱਜੇ। ਬਾਰਾਮੂਲਾ ਤੋਂ ਅੱਗੇ ਸ਼ਹਾਬ-ਉਦ-ਦੀਨ ਪੁਰ ਸ਼ਾਹੀ ਕੈਂਪ ਦਾ ਸੁਆਗਤ ਕਸ਼ਮੀਰ ਦੇ ਗਵਰਨਰ ਨੇ ਕੀਤਾ। ਪੰਜਾ ਸਾਹਿਬ ਤੋਂ ਸ੍ਰੀ ਨਗਰ ਪੁੱਜਣ ਤਕ ਜਹਾਂਗੀਰ ਨੂੰ ਚੋਵੀ ਦਿਨ ਲਗੇ। ਉੱਨੀ ਕੈਂਪ ਲਗਾਏ ਗਏ, ਛੇ ਥਾਂ ਠਹਿਰੇ ਤੇ ਕੁਲ ਪੈਂਡਾ ੧੦੬ ਮੀਲ ਦਾ ਕੀਤਾ। ਸਾਰੀਆਂ ਗਰਮੀਆਂ ਉੱਥੇ ਗੁਜ਼ਾਰ ਕੇ ਜਹਾਂਗੀਰ ਨਵੰਬਰ ੧੬੨੦, ਨੂੰ ਫਿਰ ਵਾਪਸ ਲਾਹੌਰ ਪੁੱਜਾ। ਇਹ ਰਾਹ ਦਾ ਵੇਰਵਾ ਇਸ ਲਈ ਦੱਸਿਆ ਹੈ ਤਾਂ ਕਿ ਪਤਾ ਲੱਗ ਜਾਏ ਕਿ ਗੁਰੂ ਹਰਿਗੋਬਿੰਦ ਜੀ ਜਦ ਕਸ਼ਮੀਰ ੧੬੨੦ ਵਿਚ ਗਏ ਤਾਂ ਉਨ੍ਹਾਂ ਵਾਪਸੀ ਉੱਤੇ ਤਾਂ ਇਹ ਰਾਹ ਜ਼ਰੂਰ ਅਪਣਾਇਆ ਪਰ ਕਸ਼ਮੀਰ ਨੂੰ ਜਾਂਦਿਆਂ ਚਪਲਗੜ੍ਹ (ਸਿਆਲਕੋਟ), ਹਰਸਿਆਣਾ, ਗਲੋਟੀਆ, ਵਜ਼ੀਰਾਬਾਦ, ਮੀਰਪੁਰ, ਭਿੰਬਰ, ਬਹਿਰਾਮ ਗੱਲਾ ਤੇ ਸਪੀਸਨ ਤੋਂ ਹੁੰਦੇ ਹੋਏ ਸ੍ਰੀ ਨਗਰ ਪੁੱਜੇ ਸਨ।

***ਸ੍ਰੀ ਹਰਿਗੋਬਿੰਦ ਪੁਰ ਦੀ ਨੀਂਹ ਰੱਖਣੀ :*** ਲਾਹੌਰ ਤੋਂ ਵਾਪਸ ਆ ਕੇ, ਗੁਰੂ ਜੀ ਅੰਮ੍ਰਿਤਸਰ ਨਾ ਟਿਕੇ ਤੇ ਦੁਆਬੇ ਵੱਲ ਚਲ ਗਏ। ਕੁਝ ਚਿਰ ਕਰਤਾਰਪੁਰ ਟਿਕਾਣਾ ਰਖਿਆ ਤੇ ਮੁਕੇਰੀਆਂ ਤੋਂ ਦਰਿਆ ਬਿਆਸ ਲੰਘ ਕੇ ੧੬੨੦ ਈ. ਵਿਚ ਦਰਿਆ ਦੇ ਕੰਢੇ ਮਾਝੇ ਵਾਲੇ ਪਾਸੇ ਹਰਿਗੋਬਿੰਦ ਪੁਰ ਦੀ ਨੀਂਹ ਰਖੀ। ਪਹਿਲਾਂ ਪਿੰਡ ਦਾ ਨਾਂ ਗੋਬਿੰਦ ਪੁਰ ਹੀ ਰਖਿਆ ਪਰ ਪਿਛੋਂ ਹਰਿਗੋਬਿੰਦ ਪੁਰ ਹੀ ਪੈ ਗਿਆ, ਉੱਥੇ ਹਰ ਜਾਤੀ ਦੇ ਲੋਕਾਂ ਨੂੰ ਵਸਾਇਆ। ਇਕ ਗੁਰਦੁਆਰਾ, ਇਕ ਸਰਾਂ, ਇਕ ਮਸੀਤ ਵੀ ਬਣਾਈ। ਆਪ ਜੀ ਦਾ ਮਸੀਤ ਬਣਾਉਣਾ ਇਹ ਪ੍ਰਗਟ ਕਰਦਾ ਸੀ ਕਿ ਉਸ ਇਲਾਕੇ ਦੇ ਪਠਾਣ ਆਪ ਜੀ ਦਾ ਪੂਰਾ ਪੂਰਾ ਸਾਥ ਦੇ ਰਹੇ ਸਨ ਤੇ ਲਾਹੌਰ ਤੋਂ ਇਧਰ ਆ ਕੇ ਸ਼ਹਿਰ ਦੀ ਨੀਂਹ ਰਖ ਫਿਰ ਕਸ਼ਮੀਰ ਜਾਣਾ ਵੀ ਲੋਕਾਂ ਵਿਚ ਵਿਸ਼ਵਾਸ ਦੀ ਲਹਿਰ ਪੱਕੀ ਹੀ ਕਰਨਾ ਸੀ। ਹਰਿਗੋਬਿੰਦ ਪੁਰ ਦੀ ਉਸਾਰੀ ਦਾ ਕੰਮ ਇਸਮਾਇਲ, ਭਾਈ ਅਮੀਉ, ਭਾਈ ਬੂਲਾ, ਭਾਈ ਜੇਠਾ, ਭਾਈ ਲਾਲੋ ਤੇ ਭਾਈ ਕਲਿਆਣੇ ਦੇ ਹਵਾਲੇ ਕਰ ਕੇ ਬਟਾਲੇ ਦੇ ਰਾਹ ਸ੍ਰੀ ਅੰਮ੍ਰਿਤਸਰ ਪੁੱਜੇ।

ਇਸ ਨਗਰ ਦੀ ਕਿਤਨੀ ਪ੍ਰਸਿੱਧੀ ਸੀ, ਉਸ ਦੀ ਉਦਾਹਰਣ ਸੁਜਾਨ ਰਾਇ ਭੰਡਾਰੀ ਦੀ ਨਿਮਨ ਲਿਖਤ ਤੋਂ ਮਿਲਦੀ ਹੈ :

ਹੈਬਤਪੁਰ ਪਟੀ ਦੁਆਰਾ ਬਾਰੀ ਵਿਚ ਇਕ ਪਰਗਨਾ ਹੈ। ਇਸ ਅੰਦਰ ਹਰਿਗੋਬਿੰਦ ਪੁਰ ਇਕ ਨਗਰ ਹੈ ਜਿੱਥੇ ਵਧੀਆ ਬਾਗ਼ ਤੇ ਪਾਵਨ ਸਰੋਵਰ ਬਣੇ ਹੋਏ ਹਨ। ਵੈਸਾਖੀ ਨੂੰ ਮੇਲਾ ਲਗਦਾ ਹੈ। ਬੇਸ਼ੁਮਾਰ ਲੋਕੀਂ ਇਕੱਠੇ ਹੁੰਦੇ ਹਨ। ਇਥੋਂ ਦਾ ਘੋੜਾ ਚਾਲ-ਢਾਲ ਵਿਚ ਇਰਾਕੀ ਘੋੜੇ ਦੀ ਬਰਾਬਰੀ ਕਰਦਾ ਹੈ। ਕਈਆਂ ਦਾ ਮੁੱਲ ਦਸ ਪੰਦਰਾਂ ਹਜ਼ਾਰ ਤਕ ਪੁੱਜਦਾ ਹੈ।

*(ਖ਼ੁਲਾਸਤ-ਤਵਾਰੀਖ਼)*

ਛੇਵਾਂ ਅਧਿਆਇ

# ਪੰਜਾਬ ਤੋਂ ਬਾਹਰ

***ਕਸ਼ਮੀਰ ਵੱਲ ਜਾਣਾ*** : ਦੁਆਬੇ ਦੇ ਦੌਰੇ ਤੋਂ ਵਾਪਸ ਮੁੜਦਿਆਂ ਗਰਮੀ ਦੇ ਮਹੀਨੇ ਆ ਗਏ ਤੇ ਆਪ ਕਸ਼ਮੀਰ ਵੱਲ ਚਲ ਗਏ। ਕਸ਼ਮੀਰ ਵਿਚ ਸਿੱਖੀ ਦਾ ਪ੍ਰਚਾਰ ਭਾਈ ਸੇਵਾ ਦਾਸ, ਭਾਈ ਮਾਧੋ ਤੇ ਭਾਈ ਕਟੂ ਸ਼ਾਹ ਦਿਨ ਰਾਤ ਇਕ ਕਰਕੇ ਕਰ ਰਹੇ ਸਨ। ਭਾਈ ਸੇਵਾ ਦਾਸ ਦੀ ਬਿਰਧ ਮਾਤਾ ਤਰਲੇ ਤੇ ਅਰਜੋਈਆਂ ਕਰ ਕਰ ਭੇਜਦੀ ਸੀ ਕਿ ਸ੍ਰੀ ਨਗਰ ਦਰਸ਼ਨ ਦੇ ਕੇ ਉਸ ਦੇ ਹੱਥਾਂ ਦੇ ਬਣੇ ਹੋਏ ਕੁਰਤੇ ਨੂੰ ਸ੍ਵੀਕਾਰ ਕਰਨ। ਮਹਾਰਾਜ, ਸਿਆਲਕੋਟ ਗਏ। ਸਿਆਲਕੋਟ ਨੂੰ ਰਾਜਾ ਸਲ ਨੇ ਵਸਾਇਆ ਸੀ ਤੇ ਗ਼ਜ਼ਨੀ ਦੇ ਹੱਲੇ ਤਕ ਪੰਜਾਬ ਦੀ ਇਹ ਹੀ ਰਾਜਧਾਨੀ ਸੀ। ਸਿਆਲਕੋਟ ਵਿਦਵਾਨਾਂ ਦਾ ਸ਼ਹਿਰ ਕਰਕੇ ਵੀ ਪ੍ਰਸਿੱਧ ਸੀ। ਸਮੇਂ ਦੇ ਪ੍ਰਸਿੱਧ ਸੰਤ, ਵਿਦਵਾਨ, ਫ਼ਕੀਰ ਤੇ ਖ਼ਾਸ ਕਰ ਮੌਲਵੀ ਅਬਦੁਲ ਹਕੀਮ ਤੇ ਕਈ ਫ਼ਕੀਰ ਆਪ ਜੀ ਨੂੰ ਮਿਲੇ ਤੇ ਗੋਸ਼ਟੀਆਂ ਹੋਈਆਂ। ਸਿਆਲਕੋਟ ਹੀ ਪਥਰੀਲੀ ਧਰਤੀ ਵਿਚ ਆਪਣੇ ਨੇਜ਼ੇ ਨਾਲ ਜਲ ਕੱਢਿਆ ਜਿੱਥੇ ਪਿੱਛੋਂ ਸਰੋਵਰ ਬਣਾਇਆ ਗਿਆ। ਉੱਥੇ ਹੀ ਆਪ ਜੀ ਨੇ ਬਚਨ ਕੀਤੇ ਕਿ ਜੋ ਕੁਕਰਮਾਂ ਦਾ ਪਛਤਾਵਾ ਕਰ ਲਵੇ ਉਸ ਨੂੰ ਖਿਮਾ ਪ੍ਰਾਪਤ ਹੁੰਦੀ ਹੈ ਮੀਰਪੁਰ ਤੋਂ ਹੋ ਕੇ ਸ੍ਰੀ ਨਗਰ ਪੁੱਜੇ। ਜਹਾਂਗੀਰ ਅਜੇ ਕਸ਼ਮੀਰ ਵਿਚ ਹੀ ਸੀ।

ਭਾਈ ਸੇਵਾ ਦਾਸ ਦੇ ਘਰ ਆਪ ਜੀ ਨੇ ਟਿਕਾਣਾ ਕੀਤਾ ਤੇ ਉਸ ਚੋਲੇ ਦੀ ਮੰਗ ਕੀਤੀ ਜੋ ਸੇਵਾ ਦਾਸ ਦੀ ਬਿਰਧ ਮਾਤਾ ਭਾਗ ਭਰੀ ਨੇ ਉਨ੍ਹਾਂ ਲਈ ਬਣਾ ਕੇ ਰਖਿਆ ਸੀ। ਸੰਗਤਾਂ ਦੂਰੋਂ ਨੇੜਿਉਂ ਮਹਾਰਾਜ ਦਾ ਆਉਣਾ ਸੁਣ ਕੇ ਇਕੱਠੀਆਂ ਹੋਣ ਲੱਗੀਆਂ। ਗੁਰੂ ਨਾਨਕ ਜੀ ਬਾਅਦ ਆਪ ਹੀ ਕਸ਼ਮੀਰ ਪਧਾਰੇ ਸਨ, ਸੋ ਲੋਕਾਂ ਵਿਚ ਉਤਸ਼ਾਹ ਦਾ ਹੋਣਾ ਸੁਭਾਵਿਕ ਸੀ। ਗੁਰੂ ਹਰਿਗੋਬਿੰਦ ਜੀ ਨੇ ਆਪਣਾ ਟਿਕਾਣਾ ਸ਼ਾਲੀਮਾਰ ਰਖਿਆ। ਨਿਸ਼ਾਤ ਬਾਗ਼ ਜਹਾਂਗੀਰ ਦਾ ਕੈਂਪ ਸੀ।

***ਗ਼ਰੀਬ ਦਾ ਮੂੰਹ, ਗੁਰੂ ਦੀ ਗੋਲਕ*** : ਕਸ਼ਮੀਰ ਵਿਚ ਸਿੱਖੀ ਦਾ ਰਾਹ ਸੁਖਾਲਾ ਕਰਦੇ ਰਹੇ। ਸੰਗਤਾਂ ਦੂਰੋਂ ਨੇੜਿਉਂ ਭੇਟਾਵਾਂ ਲੈ ਕੇ ਹਾਜ਼ਿਰ ਹੁੰਦੀਆਂ। ਸੰਗਤਾਂ ਸ਼ਹਿਦ ਤੇ ਫਲ ਤੇ ਹੋਰ ਭੇਟਾਵਾਂ ਲੈ ਕੇ ਜੱਥਿਆਂ ਦੀ ਸ਼ਕਲ ਵਿਚ ਆ ਰਹੀਆਂ ਸਨ। ਇਕ ਜੱਥੇ ਵਿਚ ਭਾਈ ਕਟੂ ਸ਼ਾਹ, ਜੋ ਪਰਮ ਪੁਰਖ ਤੇ ਤਿਆਗੀ ਪੁਰਖ ਸਨ, ਵੀ ਆ ਰਹੇ ਸਨ। ਰਾਹ ਵਿਚ ਭਾਈ ਕਟੂ ਜੀ ਦਾ ਸਾਹ ਰੁਕਣ ਲੱਗਾ ਤੇ ਉਨ੍ਹਾਂ ਸ਼ਹਿਦ ਦੀਆਂ ਕੁਝ ਬੂੰਦਾਂ ਜੱਥੇਦਾਰ ਕੋਲੋਂ ਮੰਗੀਆਂ। ਮੁੱਖੀ ਨੇ ਕਿਹਾ ਕਿ ਪਹਿਲਾਂ ਗੁਰੂ ਜੀ ਨੂੰ ਭੇਟ ਕਰਨਾ ਹੈ, ਫਿਰ ਕਿਸੇ ਹੋਰ ਨੂੰ ਦਿੱਤਾ ਜਾ ਸਕਦਾ ਹੈ। ਭਾਈ ਜੀ ਚੁੱਪ ਕਰ ਗਏ ਤੇ ਉਸ ਤਕਲੀਫ਼ ਵਿਚ ਸਾਰਾ ਪੈਂਡਾ ਤਹਿ ਕੀਤਾ। ਜਦ ਸੰਗਤਾਂ ਨੇ ਸ਼ਹਿਦ ਅਤੇ ਭੇਟਾਂ ਦੀਆਂ ਹੋਰ ਵਸਤੂਆਂ ਗੁਰੂ ਜੀ ਅਗੇ ਰਖੀਆਂ ਤਾਂ ਗੁਰੂ ਜੀ ਨੇ ਕਿਹਾ, "ਸ਼ਹਿਦ ਬਦਬੂ ਛਡ ਰਿਹਾ ਹੈ, ਵਿਚ ਕੀੜੇ ਚਲ ਰਹੇ ਹਨ।" ਸੰਗਤਾਂ ਹੈਰਾਨੀ ਨਾਲ ਕਦੇ ਗੁਰੂ ਜੀ ਵੱਲ ਕਦੇ ਸ਼ਹਿਦ ਵੱਲ ਦੇਖ ਰਹੀਆਂ ਸਨ। ਗੁਰੂ ਜੀ ਨੇ ਫਿਰ ਕਿਹਾ, "ਰਾਹ ਵਿਚ ਕੋਈ ਵਿਘਨ ਜ਼ਰੂਰ ਪੈ ਗਿਆ ਹੋਣਾ ਹੈ।" ਸੰਗਤਾਂ ਦੇ ਜੱਥੇਦਾਰ ਨੇ ਕਿਹਾ, "ਮਹਾਰਾਜ ਰਾਹ ਵਿਚ ਭਾਈ ਕਟੂ ਜੀ ਨੂੰ ਸਾਹ-ਖੰਘ ਦਾ ਦੌਰਾ ਪਿਆ ਸੀ। ਉਨ੍ਹਾਂ ਨੇ ਇਹ ਸ਼ਹਿਦ ਮੰਗਿਆ ਪਰ ਅਸਾਂ ਇਹ ਆਖ ਇਨਕਾਰ ਕਰ ਦਿੱਤਾ ਸੀ ਕਿ ਪਹਿਲਾਂ ਗੁਰੂ ਜੀ ਤਾਂ ਮੁੱਖ ਲਾ ਲੈਣ ਤਾਂ

ਹੀ ਕਿਸੇ ਹੋਰ ਨੂੰ ਦਿੱਤਾ ਜਾ ਸਕਦਾ ਹੈ।" ਗੁਰੂ ਮਹਾਰਾਜ ਨੇ ਉਸੇ ਸਮੇਂ ਹੀ ਫੁਰਮਾਇਆ : "ਕੋਈ ਸਿੱਖ ਭੀੜਾ ਅੰਦਰ ਨਜ਼ਰ ਆਵੇਂ ਤਿਸ ਕਉ ਦੇਇ। ਭੁਖਿਆ ਕੋ ਖਲਾਵੈ। ਸਿੱਖ ਦਾ ਮੂੰਹ ਹੀ ਗੁਰੂ ਦੀ ਗੋਲਕ ਹੈ।" ਗੁਰੂ ਰਾਮ ਦਾਸ ਜੀ ਦਾ ਫੁਰਮਾਨ ਸਾਰਿਆਂ ਨੂੰ ਯਾਦ ਕਰਾਉਂਦੇ ਹੋਏ ਕਿਹਾ, "ਗੁਰਸਿਖਾਂ ਅੰਦਰ ਸਤਿਗੁਰੂ ਵਰਤੈ ਜੋ ਸਿੱਖਾਂ ਨੂੰ ਲੋਚੈ ਸੁ ਗੁਰ ਖੁਸ਼ੀ ਆਵੈ।" ਸਾਡੇ ਇਤਿਹਾਸ ਨੇ ਇਹ ਵੀ ਲਿਖਿਆ ਹੈ ਕਿ ਗੁਰੂ ਹਰਿਗੋਬਿੰਦ ਜੀ ਆਪਣੇ ਪਾਸ ਕੁਝ ਨਹੀਂ ਸਨ ਰਖਦੇ, ਜੋ ਭੇਟਾ ਆਉਂਦੀ ਵਰਤਾ ਦਿੰਦੇ।

*ਕੋਸ਼ ਦੇਸ ਕੁਝ ਢਿਗ ਨ ਰਖੇ ਹੈਂ।*
*ਆਵਤ ਲਾਖੋ ਖ਼ਰਚ ਕਰੇ ਹੈਂ।*

ਇਸੇ ਤੁਕ ਉੱਤੇ ਸਿੱਖੀ ਮਹਿਲ ਉਸਾਰ ਕੇ ਗੁਰੂ ਗੋਬਿੰਦ ਸਿੰਘ ਜੀ ਨੇ ਕਿਹਾ ਸੀ, "ਖ਼ਾਲਸਾ ਕਰ ਮੇਰੋ ਸਾਂਤਕਾਰਾ" ਅਤੇ

*ਦਾਨ ਦੀਉ ਇਨ ਹੀ ਕੋ ਭਲੋ*
*ਅਰ ਅਉਰ ਕੋ ਦਾਨ ਨ ਲਾਗਤ ਨੀਕ।*
*ਆਗੈ ਫਲੈ ਇਨ ਹੀ ਕੋ ਦੀਉ,*
*ਜਗ ਮੇਂ ਜਸ ਅਉਰ ਕੀਓ ਸਭੁ ਫੀਕੋ।*

ਕਸ਼ਮੀਰ ਵਿਚ ਆਪ ਜੀ ਤਿੰਨ ਮਹੀਨੇ ਟਿਕੇ। ਆਪ ਕਸ਼ਮੀਰ ਵਿਚ ਹੀ ਸਨ ਕਿ ਮਾਤਾ ਭਾਗ ਭਰੀ ਅਕਾਲ ਚਲਾਣਾ ਕਰ ਗਈ ਅਤੇ ਉਸ ਦਾ ਸੰਸਕਾਰ ਮਹਾਰਾਜ ਨੇ ਆਪਣੇ ਹੱਥਾਂ ਨਾਲ ਕੀਤਾ। ਸੰਗਤਾਂ ਵਿਚ ਸਿੱਖੀ ਲਈ ਉਤਸ਼ਾਹ ਗੁਰੂ ਜੀ ਭਰਦੇ ਰਹੇ। ਭਾਈ ਮਾਧੋ, ਜਿਨ੍ਹਾਂ ਦਾ ਜ਼ਿਕਰ ਮੁਹਸਨ ਫ਼ਾਨੀ ਨੇ ਵੀ ਕੀਤਾ ਹੈ; ਇਕ ਪ੍ਰਸਿੱਧ ਪ੍ਰਚਾਰਕ ਬਣੇ। ਗੁਰੂ ਪਿਆਰ ਦੀ ਉਹ ਮੂਰਤ ਸਨ ਤੇ ਸਿੱਖ ਦੀ ਸੇਵਾ ਗੁਰੂ ਜਾਣ ਕੇ ਹੀ ਕਰਦੇ ਸਨ। ਸਾਖੀ ਆਉਂਦੀ ਹੈ ਕਿ ਉਨ੍ਹਾਂ ਦੇ ਘਰ ਇਕ ਚੋਰ ਗੁਰੂ ਦਾ ਨਾਂ ਲੈ ਕੇ ਆ ਵੜਿਆ। ਭਾਈ ਜੀ ਨੇ ਆਪਣੇ ਸੁਭਾਉ ਅਨੁਸਾਰ ਰੱਜ ਕੇ ਸੇਵਾ ਕੀਤੀ। ਸਵੇਰੇ ਹੀ ਭਾਈ ਮਾਧੋ ਜੀ ਘਰੋਂ ਬਾਹਰ ਚਲੇ ਗਏ ਤਾਂ ਕਿ ਸਿੱਖ ਲਈ ਵਧੀਆ ਖਾਣ ਦੀਆਂ ਚੀਜ਼ਾਂ ਲਿਆਈਆਂ ਜਾਣ। ਰਾਤ ਨੂੰ ਚੋਰ ਕੁਵੇਲੇ ਆਇਆ ਸੀ ਤੇ ਰੱਜ ਕੇ ਸੇਵਾ ਨਹੀਂ ਸੀ ਹੋ ਸਕੀ। ਉਸ ਚੋਰ ਨੇ ਮਾਧੋ ਜੀ ਦੀ ਧਰਮ ਪਤਨੀ ਨੂੰ ਘਰ ਇੱਕਲਿਆਂ ਤੇ ਗਹਿਣਿਆਂ ਨਾਲ ਲੱਦਿਆ ਜਾਣ ਜਾਣੋਂ ਹੀ ਮਾਰ ਦਿੱਤਾ ਅਤੇ ਗਹਿਣੇ ਉਤਾਰ ਲਏ ਅਤੇ ਘਰ ਦਾ ਕੀਮਤੀ ਸਾਮਾਨ ਹੀਰੇ ਆਦਿ ਲੈ ਕੇ ਘਰੋਂ ਬਾਹਰ ਨਿਕਲ ਗਿਆ। ਦੇਵਨੇਤ ਅਗੋਂ ਰਾਹ ਵਿਚ ਹੀ ਭਾਈ ਮਾਧੋ ਜੀ ਮਿਲ ਗਏ। ਭਾਈ ਜੀ ਉਸ ਚੋਰ ਨੂੰ ਮਜਬੂਰ ਕਰ ਕੇ ਘਰ ਲੈ ਗਏ ਕਿ ਬਗ਼ੈਰ ਖਾਧੇ ਘਰੋਂ ਨਹੀਂ ਜਾਣ ਦੇਣਾ। ਜਦ ਭਾਈ ਜੀ ਵਾਪਸ ਉਸ ਚੋਰ ਸਮੇਤ ਘਰ ਮੁੜੇ ਤਾਂ ਘਰਵਾਲੀ ਨੂੰ ਕਤਲ ਹੋਇਆ ਪਾਇਆ। ਭਾਈ ਜੀ ਨੇ ਚੋਰ ਵੱਲ ਤਕਿਆ ਤੇ ਚੋਰ ਇਹ ਜਾਣ ਗਿਆ ਕਿ ਭਾਈ ਸਾਹਿਬ ਨੂੰ ਸਭ ਕੁਝ ਪਤਾ ਲਗ ਗਿਆ ਹੈ। ਉਸ ਨੇ ਸਾਰਾ ਕੁਝ ਸੱਚੋ ਸੱਚ ਦਸ ਦਿੱਤਾ। ਸਿੱਖ ਨੇ ਕਿਹਾ ਸਭ ਉਸ (ਵਾਹਿਗੁਰੂ) ਦੀ ਆਗਿਆ ਹੈ, ਕਿਸੇ ਦਾ ਜ਼ੋਰ ਨਹੀਂ। ਦਰਵਾਜ਼ਾ ਬੰਦ ਕਰ ਦਿੱਤਾ ਤੇ ਲੋਕਾਂ ਨੂੰ ਇਹ ਕਹਿ ਦਿੱਤਾ ਕਿ ਧਰਮ ਪਤਨੀ ਬੀਮਾਰ ਹੈ। ਭਾਈ ਜੀ ਨੇ ਆਪ ਖਾਣਾ ਬਣਾਇਆ, ਆਪ ਖਾਧਾ, ਉਸ ਚੋਰ ਨੂੰ ਵੀ ਦਿੱਤਾ ਤੇ ਉਸ ਨੂੰ ਘਰੋਂ ਪੋਲੇ ਜਿਹੇ ਬਾਹਰ ਕੱਢਿਆ। ਚੋਰ ਕੋਲੋਂ ਗਹਿਣੇ ਵੀ ਵਾਪਸ ਨਾ ਲਏ ਸਗੋਂ ਉਸ ਨੂੰ ਭੇਟ ਕਰ ਦਿੱਤੇ ਤੇ ਫ਼ਿਰ ਘਰ ਵਾਲੀ ਦਾ ਸਸਕਾਰ ਕੀਤਾ। ਮੁਹਸਨ ਫ਼ਾਨੀ[1] ਲਿਖਦਾ ਹੈ ਕਿ ਗੁਰੂ ਹਰਿਗੋਬਿੰਦ ਜੀ ਕੋਲੋਂ ਜਦੋਂ ਪੁੱਛਿਆ ਗਿਆ ਕਿ ਜੇ ਗੁਰੂ

1. *ਹਰ ਕਸ ਕਿ ਨਾਮ ਗੀਰਦ ਵ ਦਰਖਾਨਾਏ*
*ਸਿੱਖੇ ਦਰ ਆਇਦ ਓ ਰਾ ਮਨੈਅ ਨਸ਼ਵਦ*

*(ਦਬਿਸਤਾਨੇ ਮਜ਼ਾਹਬ, ਪੰਨਾ ੨੪੦)*

ਪਾਸ ਨਾ ਹੋਵੇ ਤਾਂ ਉਸ ਨੂੰ ਕਿਥੋਂ ਲਭਿਆ ਜਾਏ, ਤਾਂ ਗੁਰੂ ਜੀ ਨੇ ਉੱਤਰ ਦਿੱਤਾ, "ਹਰ ਉਸ ਸਿੱਖ ਨੂੰ ਗੁਰੂ ਦਾ ਹੀ ਰੂਪ ਜਾਣੋ ਜੋ ਗੁਰੂ ਦਾ ਨਾਮ ਜਪਦਾ ਤੁਹਾਡੇ ਦਰਵਾਜ਼ੇ ਆਵੇ।" ਕੋਈ ਪੁਰਸ਼ ਵੀ ਮੁੱਖ ਵਿਚ ਗੁਰੂ ਦਾ ਨਾਂ ਲੈ ਕੇ ਜਦੋਂ ਸਿੱਖ ਦੇ ਘਰ ਆਵੇ, ਸਿੱਖ ਰੋਕਦੇ ਨਹੀਂ। ਇਸੇ ਤਰ੍ਹਾਂ ਦਾ ਇਕ ਹੋਰ ਸਿੱਖ ਭਾਈ ਗੜ੍ਹੀਆ ਵੀ ਸੀ ਜੋ ਸਭ ਕੁਝ ਗੁਰੂ ਨੂੰ ਭੇਟ ਕਰ ਲੋੜਵੰਦਾਂ ਨੂੰ ਵੰਡ-ਖਵਾ ਪ੍ਰਸੰਨ ਹੁੰਦਾ ਸੀ। ਗੁਰੂ ਦੀ ਵਸਤ ਨੂੰ ਬਿਖ ਸਮਾਨ ਸਮਝਦਾ ਸੀ। ਜਦ ਕਿਸੇ ਸ਼ਿਕਾਇਤ ਕੀਤੀ ਤਾਂ ਭਾਈ ਗੜ੍ਹੀਏ ਦੀ ਉਪਮਾ ਕਰਦੇ ਛਟੀ ਪਾਤਸ਼ਾਹੀ ਨੇ ਕਿਹਾ ਕਿ ਉਹ ਜਰ ਭੇਟਾ ਜੋ ਲੋੜਵੰਦਾਂ ਨੂੰ ਵੰਡ ਦਿੰਦਾ ਹੈ ਉਹ ਗੁਰੂ ਨੂੰ ਪਹੁੰਚਦੀ ਹੈ, ਭਾਈ ਗੜ੍ਹੀਆ ਦਾ ਹਿਸਾਬ ਹਮ ਕੋ ਪਹੁੰਚਦਾ ਹੈ। ਇਥੇ ਇਹ ਲਿਖਣਾ ਕੁਥਾਂ ਨਹੀਂ ਹੋਣ ਲਗਾ ਕਿ ਚਾਰੇ ਧੁਣੀਆਂ ਜਿਨ੍ਹਾਂ ਨੇ ਸਿੱਖੀ ਦੀ ਲੋਅ ਘਰ ਘਰ ਪਹੁੰਚਾਈ ਉਸੇ ਦੇ ਚਾਰੇ ਹੀ ਮੁੱਖੀ ਸ੍ਰੀ ਨਗਰ ਦੇ ਰਹਿਣ ਵਾਲੇ ਸਨ।

ਭਾਈ ਅਲਮਸਤ ਜੀ ਤੇ ਭਾਈ ਬਾਲੂ ਹਸਣਾ ਸਕੇ ਭਰਾ ਸਨ। ਇਨ੍ਹਾਂ ਦਾ ਜਨਮ ਸ੍ਰੀ ਨਗਰ ਵਿਖੇ ਭਾਈ ਹਰਦੱਤ ਜੀ ਤੇ ਮਾਤਾ ਪ੍ਰਭਾ ਜੀ ਦੀ ਕੁੱਖੋਂ ਹੋਇਆ ਸੀ।

ਭਾਈ ਗੋਬਿੰਦਾ ਜੀ ਤੇ ਬਾਬਾ ਫੂਲ ਜੀ ਵੀ ਸਕੇ ਭਰਾ ਸਨ। ਇਹ ਵੀ ਸ੍ਰੀ ਨਗਰ ਦੇ ਹੀ ਜੰਮ-ਪਲ ਸਨ। ਇਨ੍ਹਾਂ ਦੇ ਪਿਤਾ ਦਾ ਨਾਮ ਭਾਈ ਜੈ ਦੇਵ ਜੀ ਤੇ ਮਾਤਾ ਦਾ ਨਾਮ ਸੁਭੱਦਰਾ ਜੀ ਸੀ। ਸ੍ਰੀ ਨਗਰ ਤੋਂ ਆਪ ਜੀ ਬਾਰਾਮੂਲਾ, ਮੁਜ਼ਫਰਾਬਾਦ, ਹਜ਼ਰੋ ਦੇ ਰਾਹ ਪੰਜਾ ਸਾਹਿਬ ਪੁੱਜੇ। ਪੰਜਾ ਸਾਹਿਬ ਦੇ ਦਰਸ਼ਨਾਂ ਮਗਰੋਂ ਰਹੁਤਾਸ, ਜਿਹਲਮ, ਡਿੰਗ ਤੇ ਗੁਜਰਾਤ ਪੁੱਜੇ। ਗੁਜਰਾਤ ਵਿਚ ਰਾਮ ਚੰਦ ਛਿੱਬਰ ਦੇ ਘਰ ਉਤਰੇ।

ਗੁਜਰਾਤ ਵਿਚ ਇਕ ਪ੍ਰਸਿੱਧ ਫ਼ਕੀਰ 'ਸ਼ਾਹ-ਦਉਲਾ' ਦਾ ਟਿਕਾਣਾ ਸੀ। ਸ਼ਾਹ ਦਉਲਾ ਦਾ ਅਰਥ ਹੀ 'ਸੰਤ-ਤਾਈ ਦਾ ਤੱਤ' ਹੈ। ਜਿੱਥੇ ਉਹ ਖ਼ੁਦਾ-ਰਸੀਦਾ ਸੀ, ਉਥੇ ਪਰਉਪਕਾਰ ਦੀ ਮੂਰਤ ਵੀ ਸੀ। ਉਸ ਦੇ ਪਰਉਪਕਾਰ ਤੇ ਉੱਦਮ ਦਾ ਸਦਕਾ ਹੀ ਭਿੰਬਰ ਦਰਿਆ ਦਾ ਬੰਨ੍ਹ ਬੱਝਾ ਸੀ। ਭਿੰਬਰ ਦਰਿਆ ਦਾ ਵੇਗ ਸਦਾ ਹੀ ਸ਼ਹਿਰ ਨੂੰ ਰੋੜ੍ਹ ਕੇ ਲੈ ਜਾਂਦਾ ਸੀ। ਉਸ ਨੇ ਆਪਣੇ ਕੋਲੋਂ ਖ਼ਰਚ ਕਰ ਕੇ ਬੰਨ੍ਹ ਮਾਰਿਆ ਤੇ ਪਾਣੀ ਨੂੰ ਸ਼ਹਿਰ ਵਿਚ ਆਉਣ ਤੋਂ ਰੋਕਿਆ। ਭਿੰਬਰ ਉੱਤੇ ਪੁਲ ਵੀ ਬਣਾਇਆ। ਇਸ ਤੋਂ ਪਹਿਲਾਂ ਇਸ ਨੇ ਸਿਆਲਕੋਟ ਲਾਗੇ ਵੀ ਇਕ ਨਦੀ ਡੇਕ ਉੱਤੇ ਬੰਨ੍ਹ ਮਾਰਿਆ ਸੀ ਤੇ ਅਮੀਨਾਬਾਦ ਉੱਤੇ ਪੁਲ ਵੀ ਬਣਾਇਆ। ਲੋਕੀਂ ਇਹ ਆਖਦੇ ਹਨ ਕਿ ਹਾਤਮ-ਤਾਈ ਨਾਲੋਂ ਵੱਧ ਉਸ ਨੇ ਦਾਨ ਦਿੱਤਾ ਸੀ ਤੇ ਬਾਦਸ਼ਾਹਾਂ ਨਾਲੋਂ ਵੱਧ ਲੋਕ-ਭਲਾਈ ਦੇ ਕੰਮ ਕਰਦਾ ਸੀ। ਗੁਰੂ ਹਰਿਗੋਬਿੰਦ ਜੀ ਦਾ ਉਸ ਨੇ ਰੱਜ ਕੇ ਸਤਿਕਾਰ ਕੀਤਾ ਤੇ ਉਨ੍ਹਾਂ ਦੀ ਜੁਰਅੱਤ ਦੀ ਦਾਦ ਦਿੱਤੀ। ਗੁਰੂ ਨਾਨਕ ਦੀ ਗੁਰ-ਗਦੀ ਦੀ ਬੜੀ ਸ਼ਲਾਘਾ ਕੀਤੀ ਤੇ 'ਨਾਨਕ ਫ਼ਕੀਰ, ਦੀਨ ਦੁਨੀਆ ਦੇ ਪੀਰ' ਆਖ ਸਤਿਕਾਰਿਆ। ਮਹਾਰਾਜੇ ਨੇ ਵੀ 'ਸ਼ਾਹ-ਦਉਲਾ, ਫ਼ਕੀਰ ਮਉਲਾ' ਕਿਹਾ। ਸ਼ਾਹ ਦਉਲਾ ਦੇ ਇਕ ਚੇਲੇ ਜਹਾਂਗੀਰ ਨੇ, ਜੋ ਕਰਾਮਾਤੀ ਪ੍ਰਸਿੱਧ ਸੀ, ਸ਼ਾਹੀ ਠਾਠ, ਸੇਵਕ, ਫ਼ੌਜਾਂ, ਜੱਥੇ, ਘੋੜੇ, ਪੁੱਤਰ, ਧਰਮ-ਪਤਨੀ ਦੇਖ ਸ਼ੰਕਾ ਕੀਤਾ ਕਿ ਗੁਰੂ ਰੂਹਾਨੀ ਆਗੂ ਕਿਵੇਂ ਹੋ ਸਕਦਾ ਹੈ? ਦਿਲ ਦੀ ਗਲ ਮੂੰਹ ਉੱਤੇ ਆ ਗਈ ਤੇ ਕਿਹਾ :

*ਹਿੰਦੂ ਕਿਆ ਤੇ ਪੀਰ ਕੀਆ?*
*ਔਰਤ ਕਿਆ ਤੇ ਫ਼ਕੀਰ ਕਿਆ?*
*ਦੌਲਤ ਕਿਆ ਤੇ ਤਿਆਗ ਕਿਆ?*
*ਲੜਕੇ ਕਿਆ ਤੇ ਬੈਰਾਗ ਕਿਆ?*
*ਆਰਫ਼ ਕਿਆ ਤੇ ਦੁਨੀਆਦਾਰ ਕਿਆ?*
*ਮਜ਼ਹਬ ਕਿਆ ਤੇ ਸੱਚ ਕਿਆ?*

*ਪੁਜਾਰੀ ਕਿਆ ਤੇ ਸਵਾਬ ਕਿਆ?*
*ਮਾਰੂ ਥਲ ਕਿਆ ਤੇ ਆਬ ਕਿਆ?*

ਸਤਿਗੁਰੂ ਮੁਸਕਰਾ ਪਏ ਤੇ ਸਮਝ ਗਏ ਕਿ ਜਹਾਂਗੀਰ ਨੂੰ ਕਰਾਮਾਤੀ ਹੋਣ ਦਾ ਹੰਕਾਰ ਹੈ। ਇਹ ਵੀ ਪ੍ਰਸਿੱਧ ਸੀ ਕਿ ਜਹਾਂਗੀਰ ਸ਼ੇਰ ਦੀ ਸਵਾਰੀ ਤੇ ਸੱਪ ਦੀ ਚਾਬਕ ਰਖਦਾ ਸੀ। ਗੁਰੂ ਜੀ ਨੇ ਸ਼ੰਕਿਆਂ ਨੂੰ ਨਵਿਰਤ ਕਰਦੇ ਹੋਏ ਕਿਹਾ :

*ਮੀਰੀ ਰੱਬ ਦਾ ਦਾਨ,*
*ਔਰਤ ਈਮਾਨ,*
*ਦੌਲਤ ਗੁਜ਼ਰਾਨ,*
*ਪੁਤਰ ਨਿਸ਼ਾਨ,*
*ਆਰਫ਼ ਵੀਚਾਰ,*
*ਮਜ਼ਹਬ ਸੁਧਾਰ,*
*ਪੁਜਾਰੀ ਆਚਾਰ,*
*ਮਾਰੂਥਲ ਮੇਂ ਜਲ ਕੁਦਰਤ ਕਰਤਾਰ।*

ਸਤਿਗੁਰੂ ਦਾ ਭਾਵ ਸੀ ਕਿ ਮੀਰੀ ਬਜ਼ੁਰਗੀ ਕਿਸੇ ਹਿੰਦੂ, ਮੁਸਲਮਾਨ ਜਾਂ ਹੋਰ ਫਿਰਕੇ ਦੀ ਰਾਖਵੀਂ ਨਹੀਂ ਹੈ। ਉਹ ਹੀ ਪੀਰ ਹੈ ਜਿਸ ਉੱਤੇ ਅੱਲਾਹ ਦੀ ਬਖ਼ਸ਼ਿਸ਼ ਹੈ। ਇਸਤਰੀ ਤਾਂ ਬੰਧਾਨ ਹੈ, ਸੰਜਮ ਦਾ ਦੂਸਰਾ ਨਾਂ ਹੈ, ਈਮਾਨ ਦੀ ਰਾਖੀ। ਦੌਲਤ ਗੁਜ਼ਾਰੇ ਵਾਸਤੇ ਹੈ, ਇਹ ਹੀ ਸ਼ੇਰ ਦੀ ਸਵਾਰੀ ਹੈ। ਦੌਲਤ ਨੂੰ ਕਾਬੂ ਰਖਣਾ ਤੇ ਆਪੇ ਨੂੰ ਦੌਲਤ ਦੇ ਕਾਬੂ ਨਾ ਹੋਣ ਦੇਣਾ ਹੀ ਸੱਪ ਦੀ ਚਾਬਕ ਹੱਥ ਵਿਚ ਰਖਣਾ ਹੈ। ਸੰਤਾਨ ਮੇਲ-ਜੋਲ ਦਾ ਢੰਗ ਸਿਖਾਉਂਦੀ ਹੈ, ਜਦ ਘਰ ਵਿਚ ਮੂੰਹ-ਮੁਟਾਪੇ ਹੋ ਜਾਣ ਤਾਂ ਇਹ ਪੁੱਤ ਹੀ ਜੋੜ ਦਾ ਕਾਰਣ ਬਣਦੇ ਹਨ। ਇਹ ਰਿਸ਼ਤਾ ਟੁੱਟਣ ਨਹੀ ਦਿੰਦੇ। 'ਗੋਰੀ ਸੇਤੀ ਤੁਟੈ ਭਤਾਰ, ਪੁਤੀ ਗੰਢੁ ਪਵੈ ਸੰਸਾਰ' ਗੁਰੂ ਨਾਨਕ ਜੀ ਦਾ ਫ਼ਰਮਾਨ ਹੈ। ਆਰਫ਼ ਨੂੰ ਬਿਬੇਕੀ ਤੇ ਵਿਚਾਰਵਾਨ ਹੋਣਾ ਹੀ ਸੋਭਦਾ ਹੈ, ਬਗ਼ੈਰ ਵਿਚਾਰ ਬਿਬੇਕ ਦੇ ਮਾਇਆ ਦਾ ਪ੍ਰਭਾਵ ਟੁੱਟ ਹੀ ਨਹੀ ਸਕਦਾ। ਮਜ਼ਹਬ ਇਕ ਦੂਜੇ ਨਾਲ ਝਗੜਨ ਦਾ ਕਾਰਣ ਨਹੀ ਸਗੋਂ ਸੁਧਾਰ ਦਾ ਰਾਹ ਹੈ। ਪੁਜਾਰੀ ਨੂੰ ਆਚਰਣ ਦੀ ਮੂਰਤ ਹੋਣਾ ਚਾਹੀਦਾ ਹੈ—ਕ੍ਰੋਧੀ, ਕਾਮੀ, ਕੁਸ਼ਟੀ ਜਾਂ ਕਪਟੀ ਨਹੀਂ। ਮਾਰੂਥਲ ਉਹ ਹੀ ਹੈ ਜਿੱਥੇ ਉਸ ਵਾਹਿਗੁਰੂ ਦਾ ਨਾਮ ਜਲ ਨਹੀਂ ਹੈ। ਨਾਮ ਦੀ ਹੋਂਦ ਤਨ, ਮਨ ਹਰਿਆ ਕਰ ਦਿੰਦੀ ਹੈ।

ਗੁਜਰਾਤ ਤੋਂ ਹਾਫਿਜ਼ਾਬਾਦ ਪੜਾਉ ਕੀਤਾ। ਹਾਫਿਜ਼ਾਬਾਦ ਹੀ ਭਾਈ ਕਰਮ ਚੰਦ ਨੂੰ ਜਪੁਜੀ ਦੇ ਅਰਥ ਸਮਝਾਏ। ਉੱਥੇ ਹੀ ਗੁਰੂ ਜੀ ਨੇ ਪ੍ਰਚਾਰਕਾਂ ਨੂੰ ਚਰਚਾ ਕਰਨ ਦੇ ਢੰਗ ਵੀ ਸਮਝਾਏ। ਚਰਚਾ ਆਪ ਜੀ ਨੇ ਚਾਰ ਪ੍ਰਕਾਰ ਦੀ ਕਹੀ—ਹੇਤ, ਬਾਦ, ਜਲਪ ਤੇ ਵਤੰਡਾ। ਹੇਤ ਤੇ ਬਾਦ ਤਾਂ ਕਰਨਾ ਠੀਕ ਹੈ ਪਰ ਜਲਪ ਤੇ ਵਤੰਡਾ ਨੂੰ ਸਿੱਖੀ ਵਿਚ ਕੋਈ ਥਾਂ ਨਹੀਂ। ਸੰਸੇ ਨਵਿਰਤ ਕਰਨ ਲਈ ਪ੍ਰਸ਼ਨ ਕਰਨਾ ਹੇਤ ਹੈ। ਪਰਸਪਰ ਸਜਣਾਂ ਵਿਚ ਸ਼ਬਦਾਰਥ ਕਰਨਾ ਜਾਂ ਆਪਸ ਵਿਚ ਵਿਚਾਰ ਕਰ ਕੇ ਕਿਸੇ ਨਿਰਣੇ ਤੇ ਪੁੱਜਣਾ, ਬਾਦ ਹੈ। ਇਹ ਬਾਦ ਚਰਚਾ, ਦੀਵੇ ਦੇ ਸਾਹਮਣੇ ਦੀਵਾ ਰਖੇ ਹਨ੍ਹੇਰਾ ਦੂਰ ਕਰਨ ਵਾਂਗ ਹੈ ਜਿਸ ਦੇ ਉਲਟ ਹੈ ਜਲਪ ਚਰਚਾ, ਜੋ ਮੂੰਹ ਵਿਚੋਂ ਨਿਕਲ ਗਿਆ ਉਸ ਉੱਤੇ ਡਟਣਾ, ਨਾ ਸਮਝੀ ਵਿਚਾਰ ਕਰੀ ਜਾਣਾ, ਦੋਹਾਂ ਪਾਸਿਆਂ ਤੋਂ ਕੁੱਕੜਾਂ ਵਾਲੀ ਲੜਾਈ ਲੜੀ ਜਾਣੀ। ਵਤੰਡਾ ਚਰਚਾ ਹੈ, ਆਪਣਾ ਮਤ ਕੋਈ ਕਾਇਮ ਨਾ ਕਰਨਾ ਤੇ ਦੂਜੇ ਦਾ ਮਤ ਖੰਡਨ ਕਰੀ ਜਾਣਾ, ਕੁਬੋਲਾਂ ਦਾ ਸਹਾਰਾ ਲੈਣਾ। ਉੱਥੇ ਹੀ ਇਕ ਹੋਰ ਨੇ ਸਵਾਲ ਕੀਤਾ ਕਿ "ਮਹਾਰਾਜ ਜੇ ਆਤਮਾ ਇਕ ਹੈ ਤਾਂ ਇਕ ਨੂੰ ਗਿਆਨ ਆਉਣ ਨਾਲ ਸਭ ਨੂੰ ਕਿਉਂ ਨਹੀਂ ਹੋ ਜਾਂਦਾ। ਤੁਸਾਂ ਜੋ ਆਤਮ ਵਸਤੂ ਵਿਚ ਨਿਰਦੇਹਤਾ ਹੋ ਜਾਣਾ ਦੱਸਿਆ ਹੈ, ਉਹ ਕਿਵੇਂ ਹੈ।" ਮਹਾਰਾਜ ਨੇ ਫ਼ੁਰਮਾਇਆ, "ਪਰਮਾਤਮਾ ਇਕ ਹੀ ਹੈ, ਅਸੀ

ਸਾਰੇ ਉਸ ਦੇ ਚਮਤਕਾਰੇ ਹਾਂ। ਕੁੰਭ ਵਿਚ ਪਾਣੀ ਹੋਵੇ ਤਾਂ ਚੰਦਰਮਾ ਦਿੱਸਿਗਾ ਜੇ ਪਾਣੀ ਡੋਲ੍ਹ ਦਿਉ ਤਾਂ ਕੁਝ ਨਹੀਂ। ਜੇ ਭਰਮਾਂ ਦੇ ਕੰਕਰ ਪਾਈ ਜਾਉ ਤਾਂ ਫਿਰ ਬੇਸ਼ਕ ਪਾਣੀ ਵੀ ਹੋਵੇ, ਚੰਦਰਮਾ ਨਹੀਂ ਦਿੱਸਿਗਾ।" ਬ੍ਰਹਮ ਗਿਆਨੀ ਦੀ ਅਵਸਥਾ ਜਦ ਪੁੱਛੀ ਗਈ ਤਾਂ ਮਹਾਰਾਜ ਨੇ ਫ਼ੁਰਮਾਇਆ, "ਜਿਸ ਤਰ੍ਹਾਂ ਸੂਰਜ ਦੀ ਸੱਤਾ ਨਾਲ ਨੇਤਰ ਦੇਖਦੇ ਹਨ ਤੇ ਚੁੰਭਕ ਦੀ ਸੱਤਾ ਨਾਲ ਲੋਹਾ ਹਿੱਲਦਾ ਹੈ। ਸੋ ਆਤਮਾ ਨੂੰ ਸਭ ਤੋਂ ਵੱਖਰਾ ਅਸੰਗ ਬ੍ਰਹਮ ਰੂਪ ਨਿਸ਼ਚੇ ਕਰ ਪ੍ਰਤੱਖ ਦੇਖਣ ਦਾ ਨਾਮ ਬ੍ਰਹਮ ਗਿਆਨ ਹੈ।" ਭਾਈ ਬੁੱਲੇ ਤੇ ਭੁਲਣ ਨਿਹਾਲਾ ਨੇ ਪੁੱਛਿਆ, "ਆਤਮਾ ਨੂੰ ਇੰਦਰੀਆਂ ਤੋਂ ਨਿਆਰਾ ਕਿਸ ਤਰ੍ਹਾਂ ਦੇਖਿਆ ਜਾਏ?" ਮਹਾਰਾਜ ਨੇ ਦੱਸਿਆ, "ਜਿਸ ਤਰ੍ਹਾਂ ਕਾਸਟ ਤੇ ਦੁੱਧ ਨੂੰ ਮਥਣੇ ਕਰ ਅਗਨੀ ਘ੍ਰਿਤ ਜੁਦਾ ਹੋ ਜਾਂਦੇ ਹਨ, ਇਸੇ ਤਰ੍ਹਾਂ ਗੁਰਬਾਣੀ ਤੇ ਕੀਰਤਨ ਕਰਕੇ ਅਨਾਤਮਾ ਤੇ ਆਤਮਾ ਨਿਆਰੀ ਹੋ ਜਾਂਦੀ ਹੈ ਤੇ ਪ੍ਰਭੂ ਪ੍ਰਤੱਖ ਪ੍ਰਾਪਤ ਹੋ ਜਾਂਦਾ ਹੈ।" ਜਦ ਮਹਾਰਾਜ ਨੇ ਸਤਿ-ਸੰਗਤ ਦੀ ਮਹਿਮਾ ਦਾ ਜ਼ਿਕਰ ਕੀਤਾ ਤਾਂ ਸੰਗਤਾਂ ਨੇ ਫਿਰ ਸਮਝਾਉਣ ਦੀ ਬੇਨਤੀ ਕੀਤੀ। ਗੁਰੂ ਹਰਿਗੋਬਿੰਦ ਜੀ ਨੇ ਕਿਹਾ, "ਵਿਸ਼ਈ ਪੁਰਸ਼ਾਂ ਦਾ ਮੇਲ ਵਿਸ਼ੇ ਭੋਗਣ ਨਾਲੋਂ ਵੀ ਬਹੁਤ ਮਾੜਾ ਹੈ। ਵਿਸ਼ਈ ਤਾਂ ਕਦੀ ਸੁਧਰ ਹੀ ਜਾਵੇਗਾ, ਪਰ ਵਿਸ਼ਈ ਦੀ ਸੰਗਤ ਵਾਲਾ ਕਦੇ ਸੁਧਰ ਨਹੀਂ ਸਕੇਗਾ, ਜਿਸ ਤਰ੍ਹਾਂ ਅਗਨੀ ਨਾਲੋਂ ਅਗਨੀ ਦਾ ਤਪਿਆ ਹੋਇਆ ਲਾਲ ਲੋਹਾ ਬੁਰੀ ਤਰ੍ਹਾਂ ਸਾੜਦਾ ਹੈ। ਸੋ ਸੰਗਤ ਦਾ ਬਹੁਤ ਮਹਾਤਮ ਹੈ।"

ਉੱਥੇ ਹੀ ਭਾਈ ਤੀਰਥੀਏ ਤੇ ਤੁਲਸੇ ਜੀ ਨੇ ਬੇਨਤੀ ਕੀਤੀ ਕਿ ਗੁਰਬਾਣੀ ਦੀ ਕਥਾ, ਵਿਚਾਰ ਤਾਂ ਅਨੇਕ ਹੀ ਕਰਦੇ ਹਨ, ਪਰ ਭਾਈ ਨਿਹਾਲੂ ਦੀ ਕਥਾ ਸੁਣ ਕੇ ਮਨ ਬਹੁਤ ਅਨੰਦ ਹੁੰਦਾ ਹੈ, ਇਸ ਦਾ ਕੀ ਕਾਰਣ ਹੈ? ਗੁਰੂ ਜੀ ਨੇ ਬਚਨ ਕੀਤਾ, "ਜਿੱਥੇ ਬੋਲਣ ਤੇ ਸੁਣਨ ਵਾਲੇ ਵਿਚ ਚੌਦਾਂ ਚੌਦਾਂ ਗੁਣ ਹੁੰਦੇ ਹਨ, ਉੱਥੇ ਛੇਤੀ ਹੀ ਬੋਧ ਹੋ ਜਾਂਦਾ ਹੈ ਤੇ ਅਨੰਦ ਵੱਖਰਾ ਆਉਂਦਾ ਹੈ। ਬੋਲਣ ਵਾਲੇ ਦੇ ਚੌਦਾਂ ਗੁਣ ਇਹ ਹਨ—(੧) ਰਸੀਲਾ ਤੇ ਸੁਰੀਲੀ ਆਵਾਜ਼; (੨) ਪ੍ਰਸੰਗ ਦਾ ਵਿਸਥਾਰ ਸੰਖੇਪ ਕਰਕੇ ਦੇਣਾ; (੩) ਸਮਾਂ ਤੇ ਸ੍ਰੋਤਿਆਂ ਦੀ ਰੁੱਚੀ ਪਛਾਨਣੀ। ਜਿਥੇ ਰਸ ਦਾ ਅਸਥਾਨ ਹੋਵੇ ਤੇ ਸ੍ਰੋਤਿਆਂ ਦੀ ਬਿਰਤੀ ਠਹਿਰੀ ਹੋਵੇ, ਉਥੇ ਵਿਸਥਾਰ ਕਰੀ ਜਾਏ। ਜਿਥੇ ਸ੍ਰੋਤਿਆਂ ਦੀ ਬਿਰਤੀ ਉਦਾਸ ਹੋਵੇ, ਉਥੇ ਸੰਖੇਪ ਹੀ ਕਰੇ; (੪) ਕਥਾ ਦਾ ਰੂਪਕ ਅਲੰਕਾਰ ਬੰਨ੍ਹ ਕੇ ਦੇਣਾ; (੫) ਸੱਚੀ ਗੱਲ ਕਹਿਣੀ ਤੇ ਨਿਰਣੈ ਨਾਲ ਕਹਿਣੀ; (੬) ਆਚਰਣ ਦਾ ਪੂਰਾ ਹੋਣਾ; (੭) ਕਰਮ ਉਪਾਸ਼ਨਾ ਤੇ ਗਿਆਨ ਦੇ ਅੰਦਰ ਬੋਲਣਾ; (੮) ਸ਼ਬਦ ਦਾ ਸਿੱਧਾਂਤ ਜਾਣਨਾ; (੯) ਨਿਰਲੋਭੀ ਹੋਣਾ, ਸੰਤੋਖੀ ਤੇ ਫਿਰ ਉਦਾਰ ਵੀ; (੧੦) ਸ਼ਬਦ ਦੇ ਆਸ਼ੇ ਅਨੁਸਾਰ ਦ੍ਰਿਸ਼ਟਾਂਤ ਦੇਣੇ; (੧੧) ਹਰ ਪ੍ਰਕਾਰ ਦੇ ਸੰਸੇ ਨਵਿਰਤ ਕਰ ਕੇ ਸ੍ਰੋਤਿਆਂ ਨੂੰ ਨਿਰਸੰਦੇਹ ਕਰਨਾ। ਜਿਉਂ ਜਿਉਂ ਸ੍ਰੋਤੇ ਸੁਣਨ ਤਿਉਂ ਤਿਉਂ ਉਨ੍ਹਾਂ ਦੇ ਮਨ ਨੂੰ ਪ੍ਰੀਤ ਦਾ ਰੰਗ ਚੜ੍ਹਦਾ ਜਾਵੇ ਤੇ ਸਾਰੀ ਸਭਾ ਜਿੱਤੀ ਜਾਵੇ; (੧੨) ਸਾਰੇ ਮਜ਼੍ਹਬਾਂ ਤੇ ਮਤਾਂ ਦਾ ਗਿਆਤਾ ਹੋਵੇ; (੧੩) ਬਹੁਤਾ ਹਿਲੇ ਜੁਲੇ ਨਾ, ਸਹਜ ਵਿਚ ਸਰਲ ਬੋਲੇ, ਅਚੰਚਲ ਬੈਠੇ ਤੇ ਆਪਣਾ ਮਨ ਨੀਵਾਂ ਰੱਖੇ; ਤੇ ਆਖ਼ਰੀ, (੧੪) ਜੋ ਕਹੇ ਸੋ ਕਮਾਵੇ ਅਤੇ ਸ੍ਰੋਤਿਆਂ ਵਿਚ ਦੇਖੇ, ਲਾਂਭੇ ਲਾਂਭੇ ਨਾ ਦੇਖੇ।[1]

ਇਸੇ ਤਰ੍ਹਾਂ ਸ੍ਰੋਤਾ ਦੇ ਇਹ ਗੁਣ ਹੋਣੇ ਚਾਹੀਦੇ ਹਨ। ਪਹਿਲਾ, ਵਕਤੇ ਵਿਚ ਸ਼ਰਧਾ ਹੋਵੇ, ਇਹ ਗਰਬ ਨਾ ਹੋਵੇ ਕਿ ਮੈਂ ਉਸ ਤੋਂ ਉੱਚਾ ਹਾਂ ਜਾਂ ਸਿਆਣਾ ਹਾਂ। ਦੂਜਾ, ਵਕਤਾ ਤਨ, ਮਨ, ਧਨ ਨਾਲ ਸੇਵਾ ਕਰ ਕੇ ਵੀ ਗਰਬ ਨਾ ਕਰੇ। ਤੀਜਾ, ਮਨ ਨੂੰ ਹੋਰ ਵਿਹਾਰਾਂ ਵੱਲੋਂ ਰੋਕ ਕੇ ਕਥਾ ਸੁਣੇ। ਚੌਥਾ, ਆਪਣੀ ਚਤੁਰਾਈ ਵਕਤਾ ਅੱਗੇ ਨਾ ਕਰੇ। ਪੰਜਵਾਂ, ਅਰਥ ਸਮਝ ਸਕੇ, ਗੱਲ ਸਮਝ ਸਕੇ, ਗੱਲ

---

1. ਸਲੋਕ : "ਵਾਗਮੀ ॥ ਵਿਆਸ ॥ ਸਮਾਸਵਿਤ। ਪ੍ਰਿਅ ਕਥਾ ਪ੍ਰਸਥਾਵਾ ਸਤਿਵਾਕ ॥ ਸੰਦੇਹ ਛਿਦ ॥ ਅਸੰਖੰ ਸਾਸਤਮ ਕੁਸਲੇ ॥ ਨਖਿਆਤ ਵਿਖੇਪਕਿਤ ॥ ਅਵਿੰਗੋ ॥ ਜਨਰੰਜਕੋ ॥ ਜਿਤ ਸਭੋ ॥ ਨ ਹੰਕ੍ਰਿਤੋ। ਧਾਰਮਿਕ। ਸੰਤੋਖੀ। ਚਤੁਰ ਦਸਾ ਗੁਣਾ ਉਤਮੁ ਬਕਤਾ ਪ੍ਰਾਣੀ ਤਾਇਐ।"
(*ਸਿੱਖਾਂ ਦੀ ਭਗਤਮਾਲਾ*, ਭਾਈ ਮਨੀ ਸਿੰਘ, ਪੰਨਾ ੧੬੮)

ਕਹਿਣ ਦੀ ਲੋੜ ਨਾ ਪਵੇ। ਛੇਵਾਂ, ਪ੍ਰਸ਼ਨ ਕਰਨ ਦੀ ਮਰਿਯਾਦਾ ਜਾਣੇ। ਸੱਤਵਾਂ, ਉਸ ਨੇ ਪ੍ਰਸੰਗ ਪੜ੍ਹਿਆ ਹੋਵੇ। ਅੱਠਵਾਂ, ਆਲਸ ਨਿੰਦਾ ਬਿਨਾਂ ਸਾਵਧਾਨ ਬੈਠੇ। ਨੌਵਾਂ, ਜੋ ਸੁਣੇ ਯਾਦ ਰਖਣ ਦੀ ਸਮਰੱਥਾ ਰਖਦਾ ਹੋਵੇ। ਦੱਸਵਾਂ, ਉਦਾਰ ਹੋਵੇ। ਗਿਆਰਵਾਂ, ਵਕਤਾ ਦੇ ਕਥਨ ਨੂੰ ਆਪਣੇ ਉੱਤੇ ਵਰਤੇ। ਬਾਰ੍ਹਵਾਂ, ਮਨ, ਤਨ, ਬਸਤਰ ਪਵਿੱਤਰ ਤੇ ਸੁਥਰੇ ਰਖੇ। ਤੇਰ੍ਹਵਾਂ, ਵਕਤਾ ਦੇ ਸਾਹਮਣੇ ਨੈਣ, ਮੁੱਖ ਸਨਮੁੱਖ ਰਖ ਕੇ ਅਚਲ ਰਹੇ ਅਤੇ ਆਖਰੀ, ਦੰਭ ਨਾ ਕਰੇ, ਰਿਦੇ ਕਰ ਸੁਣੇ।[1] ਜੁੜੀਆਂ ਸੰਗਤਾਂ ਨੂੰ ਉਪਦੇਸ਼ ਦਿੱਤਾ ਕਿ ਸੰਤ, ਸਾਧ-ਸੰਗਤ ਦੀ ਸੇਵਾ, ਅੰਮ੍ਰਿਤ ਵੇਲੇ ਇਸ਼ਨਾਨ, ਗੁਰਬਾਣੀ ਪੜ੍ਹਨਾ, ਕਥਾ ਕੀਰਤਨ ਸੁਣਨਾ, ਧਰਮ ਦੀ ਕ੍ਰਿਤ, ਭੁੱਖੇ ਨੂੰ ਅੰਨ ਬਸਤਰ, ਦਸਵੰਧ, ਗੁਰੂ ਦੀ ਕਾਰ, ਮਨ ਨੀਵਾਂ ਰਖਣਾ ਹੀ ਸਿੱਖੀ ਧਰਮ ਹੈ। ਪਰ ਭਾਈ ਭਗਤੇ, ਭਗਵਾਨੇ ਤੇ ਬੋਦਲੇ ਨੇ ਕਿਹਾ, "ਮਹਾਰਾਜ ਸਭ ਕੁਝ ਕਰਦੇ ਵੀ ਹਾਂ, ਪਰ ਫਿਰ ਵੀ ਮਨ ਪਵਿੱਤਰ ਤੇ ਨਿਰਵਿਕਾਰ ਨਹੀਂ ਬਣਿਆ।" ਮਹਾਰਾਜ ਨੇ ਕਿਹਾ, "ਖੂਹ ਵਿਚੋਂ ਨਿਰਾ ਪਾਣੀ ਨਹੀਂ, ਡਿਗੀ ਹੋਈ ਮੋਈ ਬਿੱਲੀ ਵੀ ਕੱਢੋ। ਇਹ ਹੰਗਤਾ ਬਿੱਲੀ, ਹੀ ਬਦਬੂ ਛੱਡਦੀ ਹੈ। ਹੰਗਤਾ ਨੂੰ ਮਾਰਨਾ ਪਹਿਲਾਂ ਫ਼ਰਜ ਹੈ।"

ਹਾਫ਼ਿਜ਼ਾਬਾਦ ਤੋਂ ਮੰਦਰਾਂ ਤੇ ਭਾਈ-ਕੇ-ਮਟਵੀ ਪੁੱਜੇ। ਭਾਈ-ਕੇ-ਮਟਵੀ ਭਾਈ ਲੰਗਾਹ ਇਹ ਖ਼ਬਰ ਲੈ ਕੇ ਆਇਆ ਕਿ ਫਿਰ ਕੁਝ ਲੋਕੀਂ ਜਹਾਂਗੀਰ ਦੇ ਕੰਨ ਭਰ ਰਹੇ ਹਨ। ਕਾਜ਼ੀ ਰੁਸਤਮ ਖ਼ਾਂ ਤੇ ਕਾਜ਼ੀ ਨੂਰ-ਉੱਲਾ ਮੁਹਰੀ ਹਨ। ਵਜ਼ੀਰ ਖ਼ਾਂ ਦੀ ਹੋਂਦ ਉਨ੍ਹਾਂ ਦੀ ਦਾਲ ਗਲਣ ਨਹੀਂ ਦਿੰਦੀ ਪਰ ਜਵਾਬੀ ਟਾਕਰਾ ਕਰਨਾ ਜ਼ਰੂਰੀ ਹੈ। ਪਰ ਗੁਰੂ ਮਹਾਰਾਜ ਨੇ ਇਹ ਆਖ ਕੇ ਭਾਈ ਲੰਗਾਹ ਦਾ ਭਰਮ ਦੂਰ ਕਰ ਦਿੱਤਾ ਕਿ ਹੁਣ ਜਹਾਂਗੀਰ ਕਿਸੇ ਦੀ ਨਹੀਂ ਸੁਣੇਗਾ ਤੇ ਨਾ ਹੀ ਕੋਈ ਹੋਰ ਐਸਾ ਕਰ ਸਕਦਾ ਹੈ। ਉਥੇ ਹੀ ਇਹ ਖ਼ਬਰ ਵੀ ਪੁੱਜੀ ਕਿ ਜਹਾਂਗੀਰ ਨੇ ਕਾਜ਼ੀ ਨੂਰ-ਉੱਲਾ ਨੂੰ ਹਟਾ ਦਿੱਤਾ ਹੈ। ਉਥੋਂ ਗੁਰੂ ਹਰਿਗੋਬਿੰਦ ਜੀ ਨਨਕਾਣਾ ਸਾਹਿਬ ਪੁੱਜੇ। ਰਾਇ ਬੁਲਾਰ ਦੀ ਸੰਤਾਨ ਦਰਸ਼ਨਾਂ ਨੂੰ ਆਈ। ਆਪ ਜੀ ਨੇ ਜਨਮ ਅਸਥਾਨ ਬਣਾਉਣ ਲਈ ਟੱਕ ਵੀ ਲਗਾਇਆ। ਫਿਰ ਪੱਧਰੀ ਤੇ ਲਾਹੌਰ ਤੋਂ ਹੁੰਦੇ ਹੋਏ ਅੰਮ੍ਰਿਤਸਰ ਪੁੱਜੇ।

***ਪੀਲੀ ਭੀਤ, ਬਰੇਲੀ, ਨਾਨਕ-ਮਤਾ ਵੱਲ ਫੇਰੀ*** : ਅਜੇ ਅੰਮ੍ਰਿਤਸਰ ਮੁੜੇ ਹੀ ਸਨ ਕਿ ਸਾਈਂ ਦਾਸ ਦੀਆਂ ਖਿੱਚਾਂ ਡਰੋਲੀ ਤੋਂ ਪੈਣ ਲਗੀਆਂ ਪਰ ਉਸੇ ਸਮੇਂ ਇਹ ਖ਼ਬਰ ਵੀ ਪੁੱਜੀ ਕਿ ਬਾਬਾ ਅਲਮਸਤ ਜੀ ਨੇ ਨਾਨਕ-ਮਤਾ ਤੋਂ ਵੀ ਯਾਦ ਕੀਤਾ ਹੈ ਤੇ ਕਿਸੇ ਸਖ਼ਤ ਬਿਪਤਾ ਵਿਚ ਹਨ। ਸੋ ਪਰਿਵਾਰ ਨੂੰ ਡਰੋਲੀ ਭੇਜਿਆ ਤੇ ਆਪ ਪੀਲੀ ਭੀਤ ਵੱਲ ਚਲ ਪਏ।

ਨਾਨਕ-ਮਤੇ ਦੀ ਸੇਵਾ ਸੰਭਾਲਣ ਦਾ ਕੰਮ ਬਾਬਾ ਅਲਮਸਤ ਜੀ ਕਰ ਰਹੇ ਸਨ। ਗੁਰੂ ਨਾਨਕ ਸਾਹਿਬ ਤੋਂ ਉਸ ਸਿੱਖੀ ਪ੍ਰਾਪਤ ਕੀਤੀ ਸੀ ਤੇ ਉਸ ਸਮੇਂ ਤੋਂ ਨਾਨਕ-ਮਤਾ ਦੀ ਸੇਵਾ ਕਰ ਰਿਹਾ ਸੀ। ਗੁਰੂ ਨਾਨਕ ਜੀ ਦੀ ਚਰਨ ਛੋਹ ਉਪਰੰਤ ਹੀ ਇਹ ਗੋਰਖ-ਮਤਾ ਬਦਲ ਕੇ ਨਾਨਕ-ਮਤਾ ਬਣਿਆ ਸੀ। ਗੋਰਖ ਮਤ ਸੀ, "ਸੰਸਾਰ ਤਿਆਗ ਦਿਓ, ਇਹ ਦੁੱਖਾਂ ਦਾ ਘਰ ਹੈ, ਸ਼ਰਾਬ ਜਾਂ ਹੋਰ ਨਸ਼ਿਆਂ ਦਾ ਸਹਾਰਾ ਲੈ ਕੇ ਸੁਰਤ ਉੱਚੀ ਚਾੜ੍ਹੋ।" ਗੁਰੂ ਨਾਨਕ ਨੇ ਸੰਸਾਰ ਵਿਚ ਰਹਿ ਕੇ ਸੰਸਾਰ ਨੂੰ ਪਾਉਣ ਦਾ ਢੰਗ ਦੱਸਿਆ। ਗੋਰਖ ਦੇ ਚੇਲਿਆਂ ਨੇ ਨਾਨਕ ਦਾ ਮਤ ਮੰਨ ਲਿਆ ਤੇ ਉਹ ਥਾਂ ਬਾਅਦ ਵਿਚ ਨਾਨਕ-ਮਤਾ ਹੀ ਕਹਿਲਾਈ। ਕੁਝ ਸਮਾਂ ਤਾਂ ਗੋਰਖ-ਮਤੀਏ ਚੁੱਪ ਰਹੇ ਪਰ ਜਦ ਬਾਬਾ ਅਲਮਸਤ ਜੀ ਨੇ ਸਿੱਖੀ ਪ੍ਰਚਾਰ ਨੂੰ ਅਗੇਰੇ ਵਧਾਇਆ ਤਾਂ ਗੋਰਖ-ਮਤੀਏ ਅਲਮਸਤ ਜੀ ਨੂੰ ਧਮਕੀਆਂ ਦੇਣ ਲੱਗ

---

1. ਸਲੋਕ! "ਭੱਗਤੇ ਵਕਤਰੇ ਅਗਰਬਤਾ ਸਤਰਚਹ ਚੰਚਲ ਹੀਨ ਪਟਹ। ਪ੍ਰਸ਼ਨ ਅਖਸਰ ਬਹੁਮਤੇ ਅਲਾ ਲਸੇ ਨਿੰਦ੍ਰਾ ਜਿਤੀ ਸੁਤਹ। ਦਾਤਾਤਿ ਪਕਤ ਕਥਤਗ਼ ਸੁਚੈਵ ਪਰ ਦੰਭੈ ਦਿਤਾ ਸਬਦ ॥ ਏਤੇ ਯਸਵ ਸੰਤ ਨਿਰਮਲ ਗੁਣਾ ਬੈਕੁੰਠ ਪ੍ਰਸਸਤਾ ਸਦਾ।"

(*ਭਗਤ ਮਾਲਾ, ਪੰਨਾ ੧੬੯*)

ਪਏ ਤੇ ਕਿਹਾ ਵੀ, "ਨਾ ਨਾਨਕ ਜਗਤ ਤੇ ਰਿਹਾ ਤੇ ਨਾ ਹੀ ਇਹ ਥਾਂ ਰਹੇਗੀ।" ਅਲਮਸਤ ਜੀ ਨੇ ਉੱਤਰ ਵਜੋਂ ਕਿਹਾ, "ਜਿਸ ਪੰਜ ਤੱਤ ਦੇ ਪੁਤਲੇ ਨੂੰ ਤੁਸੀਂ ਨਾਨਕ ਨਾਮ ਸਮਝਦੇ ਸੀ, ਉਹ ਸਰੀਰ ਗੁਰੂ ਨਾਨਕ ਨਹੀਂ ਸੀ। ਹਾਂ, ਅਕਾਲ ਪੁਰਖ ਦੀ ਗੁਰ-ਜੋਤੀ ਨਾਨਕ ਨਾਮ ਧਾਰ ਉਸ ਸਰੀਰ ਵਿਚ ਆ ਟਿਕੀ ਸੀ। ਜੋਤ ਉਸਦੀ ਜ਼ਿੰਦਾ ਹੈ, ਜੁਗਤ ਵੀ ਉਹ ਹੀ ਟੁਰ ਰਹੀ ਹੈ, ਸਿਰਫ਼ ਸਰੀਰ ਬਦਲੇ ਹਨ। ਇਹ ਪਿੱਪਲ ਨਿਸ਼ਾਨੀ ਹੈ ਜਿਸ ਦੀਆਂ ਜ਼ਮੀਨਾਂ ਤੋਂ ਉਖੜੀਆਂ ਹੋਈਆਂ ਉੱਚੀਆਂ ਜੜ੍ਹਾਂ ਤੁਹਾਡੇ ਯੋਗ ਬਲ, ਅਭਿਮਾਨ ਦੀ ਹਾਰ ਤੇਂ ਸਤਿਗੁਰਾਂ ਦੇ ਹਰਿ ਨਾਮ ਦੇ ਬਲ ਤੋਂ ਪੈਦਾ ਹੋਈ ਨਿਮਰਤਾ ਦੀ ਜਿੱਤ ਦਾ ਸਬੂਤ ਦੇ ਰਹੀਆਂ ਹਨ। ਇਸ ਨਿਸ਼ਾਨੀ ਦੇ ਹੁੰਦਿਆਂ ਤੁਸੀਂ ਕਿਵੇਂ ਆਖ ਸਕਦੇ ਹੋ ਕਿ ਇਹ ਥਾਂ ਨਾਨਕ-ਮਤਾ ਨਹੀਂ ਹੈ?" ਇਹ ਦੇਖ ਸੁਣ ਉਨ੍ਹਾਂ ਪਾਵਨ ਪਿੱਪਲੀ ਨੂੰ ਅੱਗ ਲਗਾ ਦਿੱਤੀ।

ਗੁਰੂ ਹਰਿਗੋਬਿੰਦ ਜੀ ਪੰਜਾਬੋਂ ਪਾਰ ਗੜ੍ਹ ਮੁਕਤੇਸ਼ਵਰ, ਮੁਰਾਦਾਬਾਦ ਹੁੰਦੇ ਹੋਏ ਨਾਨਕ ਮਤਾ ਜਾ ਪੱਜੇ। ਪਿੱਪਲੀ ਉਸ ਸਮੇਂ ਤਕ ਸੜ ਰਿਹਾ ਸੀ। ਗੁਰੂ ਜੀ ਨੇ ਅੱਗ ਬੁਝਵਾਈ ਤੇ ਕੇਸਰ ਦੇ ਛਿੱਟੇ ਮਾਰੇ। ਪਿੱਪਲ ਹੇਠ ਹੀ ਦੀਵਾਨ ਲਗਾਇਆ। ਫ਼ੌਜਾਂ ਦੇਖ ਕੇ ਸਿੱਧ ਤ੍ਰਹ ਗਏ ਤੇ ਸਿੱਧੀਆਂ ਦੇ ਜ਼ੋਰ ਨਾਲ ਨੀਵਾਂ ਦਿਖਾਉਣ ਦੇ ਯਤਨ ਕਰਨ ਲੱਗੇ ਪਰ ਗੁਰੂ ਜੀ ਦੇ ਆਤਮ-ਬਲ ਅੱਗੇ ਸਭ ਕੁਝ ਨਿਸਫਲ ਸੀ। ਜੋਗੀਆਂ ਨੇ ਸਿਰ ਝੁਕਾਇਆ ਤੇ ਗੁਰੂ ਹਰਿਗੋਬਿੰਦ ਜੀ ਨੇ ਉਪਦੇਸ਼ ਦਿੰਦੇ ਹੋਏ ਕਿਹਾ, "ਗੁਰੂ ਨਾਨਕ ਜੀ ਆਖ ਗਏ ਹਨ ਕਿ ਜਗਿਆਸੂ ਨੂੰ ਮਾਲ, ਧਨ, ਰੂਪ ਤੇ ਰਾਜਮਦ ਤੋਂ ਸਦਾ ਸੁਚੇਤ ਰਹਿਣਾ ਚਾਹੀਦਾ ਹੈ। ਇਹ ਤਿੰਨੇ ਭਰਮਾ ਦਿੰਦੇ ਹਨ ਤੇ ਔਝੜੇ ਪਾ ਦਿੰਦੇ ਹਨ। ਇਸੇ ਤਰ੍ਹਾਂ ਸਿੱਧੀਆਂ ਵੱਲੋਂ ਵੀ ਹੁਸ਼ਿਆਰ ਰਹਿਣਾ ਆਵੱਸ਼ਕ ਹੈ। ਸਿੱਧੀਆਂ ਭੀ ਨਾਮ ਪ੍ਰਾਪਤੀ ਦੇ ਰਾਹ ਵਿਚ ਰੁਕਾਵਟ ਹਨ।" ਅਸਲ ਜੋਗੀ ਉਹ ਹੈ ਜਿਸ ਨੇ ਹੰਕਾਰ ਤਜਿਆ ਹੈ ਅਤੇ ਜਿਸ ਦੇ ਵਿਚ ਪਰਮਾਤਮਾ ਦਾ ਪ੍ਰੇਮ ਹੈ, ਨਿਰੇ ਭੇਖ ਧਾਰਨ ਨਾਲ ਮੁਕਤੀ ਨਹੀਂ ਪ੍ਰਾਪਤ ਹੁੰਦੀ।

***ਮਹਾਰਾਸ਼ਟਰ ਦੇ ਸੰਤ ਸਮਰੱਥ ਰਾਮ ਦਾਸ ਨਾਲ ਮੁਲਾਕਾਤ :*** ਗੁਰੂ ਨਾਨਕ ਜੀ ਪਿਛੋਂ ਗੁਰੂ ਹਰਿਗੋਬਿੰਦ ਜੀ ਪਹਿਲੇ ਗੁਰੂ ਸਨ, ਜੋ ਪ੍ਰਚਾਰ ਜਾਂ ਸੁਧਾਰ ਦੌਰਿਆਂ ਤੇ ਨਿਕਲੇ ਸਨ। ਗੁਰੂ ਅੰਗਦ ਜੀ ਖਡੂਰ ਤੋਂ ਦੂਰ ਨਾ ਜਾ ਸਕੇ। ਗੁਰੂ ਅਮਰ ਦਾਸ ਜੀ ਦੀ ਫੇਰੀ ਵੱਧ ਤੋਂ ਵੱਧ ਹਰਦੁਆਰ ਤਕ ਸੀ ਉਹ ਵੀ ਇਕ ਖ਼ਾਸ ਮੰਤਵ ਲਈ। ਗੁਰੂ ਰਾਮ ਦਾਸ ਜੀ ਦਾ ਬਹੁਤ ਸਮਾਂ ਅੰਮ੍ਰਿਤਸਰ ਦੀ ਉਸਾਰੀ ਉੱਤੇ ਹੀ ਲੱਗਾ। ਗੁਰੂ ਅਰਜਨ ਦੇਵ ਜੀ ਨੇ ਮਾਝੇ ਤੇ ਦੁਆਬੇ ਤਕ ਦੌਰੇ ਕੀਤੇ, ਪਰ ਉਸ ਤੋਂ ਅੱਗੇ ਉਹ ਜਾ ਨਾ ਸਕੇ। ਇਹ ਗੁਰੂ ਹਰਿਗੋਬਿੰਦ ਜੀ ਹੀ ਸਨ ਜਿਨ੍ਹਾਂ ਪੰਜਾਬ ਤੋਂ ਬਾਹਰ ਸੁਧਾਰ ਕਰਨ ਹਿਤ ਦੌਰਾ ਕੀਤਾ। ਸੋ ਮੁੜਦੀ ਵਾਰੀ ਆਪ ਜੀ ਬਰੇਲੀ, ਲਕਸਰ, ਹਰਦੁਆਰ, ਰਿਖੀ ਕੇਸ਼, (ਗੜ੍ਹਵਾਲ) ਦੀ ਰਿਆਸਤ ਤੇ ਉਸ ਦੀ ਰਾਜਧਾਨੀ ਸ੍ਰੀ ਨਗਰ ਵੀ ਗਏ। ਸ੍ਰੀ ਨਗਰ ਹੀ ਮਹਾਰਾਸ਼ਟਰ ਦੇ ਪ੍ਰਸਿੱਧ ਸੰਤ ਸਮਰੱਥ ਰਾਮ ਦਾਸ ਨਾਲ ਮੁਲਾਕਾਤ ਹੋਈ। ਰਾਮ ਦਾਸ ਉਨ੍ਹਾਂ ਦਿਨਾਂ ਵਿਚ ਧਰਮ ਦਾ ਤੱਤ ਸਮਝਣ ਲਈ ਸਭ ਧਰਮ ਅਸਥਾਨਾਂ ਦਾ ਭਰਮਣ ਕਰ ਰਹੇ ਸਨ। ਗੁਰੂ ਜੀ ਨਾਲ ਜਦ ਉਨ੍ਹਾਂ ਦੀ ਭੇਟ ਹੋਈ ਤਾਂ ਗੁਰੂ ਜੀ ਸ਼ਿਕਾਰ ਖੇਡ ਕੇ ਮੁੜੇ ਹੀ ਸਨ ਤੇ ਪੂਰੀ ਵਰਦੀ ਵਿਚ ਅਤੇ ਲਸ਼ਕਰ ਨਾਲ ਸਨ। ਗੁਰੂ ਹਰਿਗੋਬਿੰਦ ਜੀ ਨੂੰ ਉਸ ਬਾਣੇ ਵਿਚ ਦੇਖ ਰਾਮ ਦਾਸ ਜੀ ਨੇ ਸ਼ੰਕਾ ਪ੍ਰਗਟ ਕੀਤਾ ਤੇ ਕਿਹਾ, "ਮੈਂ ਸੁਣਿਆ ਹੈ ਕਿ ਤੁਸੀਂ ਗੁਰੂ ਨਾਨਕ ਦੇਵ ਜੀ ਦੀ ਗੱਦੀ ਉੱਤੇ ਹੋ। ਗੁਰੂ ਨਾਨਕ ਇਕ ਤਿਆਗੀ ਸਾਧੂ ਸੀ ਤੇ ਤੁਸੀਂ ਹਥਿਆਰਬੰਦ ਹੋ। ਫ਼ੌਜਾਂ ਤੇ ਘੋੜੇ ਰਖੇ ਹੋਏ ਹਨ। ਸੱਚਾ ਪਾਤਸ਼ਾਹ ਅਖਵਾਂਦੇ ਹੋ। ਤੁਸੀਂ ਕੈਸੇ ਸਾਧੂ ਹੋ?"

ਗੁਰੂ ਹਰਿਗੋਬਿੰਦ ਜੀ ਨੇ ਮੁਸਕਰਾ ਕੇ ਕਿਹਾ, "ਬਾਤਨ ਫ਼ਕੀਰੀ, ਜ਼ਾਹਿਰ ਅਮੀਰੀ; ਸ਼ਸਤਰ ਗ਼ਰੀਬ ਕੀ ਰੱਖਿਆ, ਜਰਵਾਨੇ ਕੀ ਭ੍ਰਖਿਆ ਕੇ ਲੀਏ। ਬਾਬਾ ਨਾਨਕ ਨੇ ਸੰਸਾਰ ਨਹੀਂ ਤਿਆਗਿਆ ਥਾ, ਮਾਯਾ ਤਿਆਗੀ ਥੀ।" ਰਾਮ ਦਾਸ ਜੀ ਉਸ ਸਮੇਂ ਝਟ ਬੋਲ ਉੱਠੇ, 'ਯਹ ਹਮਾਰੇ ਮਨ ਭਾਵਤੀ

ਹੈ।' ਗੁਰੂ ਹਰਿਗੋਬਿੰਦ ਜੀ ਦਾ ਭਾਵ ਸੀ ਕਿ ਫ਼ਕੀਰੀ ਦਿਖਾਉਣ ਦੀ ਵਸਤੂ ਨਹੀ, ਫ਼ਕੀਰੀ ਤਾਂ ਮਨ ਵਿਚ ਸੋਭਦੀ ਹੈ। ਪਾਖੰਡ ਤੇ ਦਿਖਾਵਾ ਫ਼ਕੀਰੀ ਦਾ ਵੈਰੀ ਹੈ। ਸੰਸਾਰ ਵਿਚ ਰਹਿ ਕੇ ਸੰਸਾਰ ਤੋਂ ਦੂਰ ਰਹਿਣਾ ਧਰਮ ਨਹੀ। 'ਲੋਗਨ ਸਿਉਂ ਠਾਠਾ-ਬਾਰਾ' ਰਖਣਾ ਜ਼ਰੂਰੀ ਹੈ। ਚਿਤ ਅਪਰੰਪਰ ਨਾਲ ਜੋੜੀ ਰਖਣਾ ਪਰਮ ਧਰਮ ਹੈ। ਧਰਮ ਬਚ ਹੀ ਉਸ ਸਮੇਂ ਸਕਦਾ ਹੈ ਜਦ ਹੱਥ ਵਿਚ ਸ਼ਸਤਰ ਪਕੜਿਆ ਜਾਏ। ਗ਼ਰੀਬ ਲਿਤਾੜਿਆ ਜਾ ਰਿਹਾ ਹੋਵੇ ਤੇ ਧਰਮੀ ਦੇਖੀ ਜਾਏ, ਇਹ ਧਰਮ ਨਹੀਂ ਕੁਧਰਮ ਹੈ। ਮਜ਼ਲੂਮ ਨੂੰ ਜਰਵਾਣੇ ਦੇ ਹੱਥੋਂ ਬਚਾਉਣਾ ਹੀ ਗੁਰੂ-ਆਗੂ ਦਾ ਕਰਤੱਵ ਹੈ। ਕਿਰਪਾਨ ਇਸੇ ਦਾ ਚਿੰਨ੍ਹ ਹੈ। ਬਾਬਾ ਨਾਨਕ ਜੀ ਨੇ ਉਦਾਸੀ ਕੀਤੀ ਸੀ ਗੁਰਮੁਖ ਲੱਭਣ ਲਈ ਤੇ ਭਲੇ ਪੁਰਖਾਂ ਦੀ ਸੰਗਤ ਬਣਾਉਣ ਲਈ। ਜੇ ਭਲੇ ਪੁਰਸ਼ ਇਕੱਠੇ ਹੋ ਜਾਣ ਤਾਂ ਜ਼ਾਲਮ ਛੇਤੀ ਨਾਲ ਵਾਰ ਨਾ ਕਰ ਸਕੇ। ਇਸੇ ਲਈ ਉਦਾਸੀਆਂ ਤੋਂ ਮੁੜ ਕੇ ਉਨ੍ਹਾਂ ਨੇ ਕਰਤਾਰਪੁਰ ਫਿਰ ਸੰਸਾਰੀ ਰੀਤ ਚਲਾਈ ਸੀ।" ਸਮੱਰਥ ਰਾਮ ਦਾਸ ਜੀ ਜੋ ਧਰਮ ਤੱਤ ਲੱਭਣ ਮਹਾਰਾਸ਼ਟਰ ਤੋਂ ਬਾਹਰ ਨਿਕਲੇ ਸਨ, ਇਸ ਤੱਤ ਨੂੰ ਪਾ ਕੇ ਮਹਾਰਾਸ਼ਟਰ ਮੁੜੇ ਤੇ ਥਾਂ ਥਾਂ ਫਿਰ ਕੇ ਇਸੇ ਗੱਲ ਦਾ ਪ੍ਰਚਾਰ ਕਰਦੇ ਰਹੇ। ਜਦ ਉਹ ਸ਼ਿਵਾ ਜੀ ਮਰਹੱਟਾ ਦੇ ਧਰਮ-ਗੁਰੂ-ਸਿਖਸ਼ਕ ਨਿਯਤ ਹੋਏ ਤਾਂ ਉਨ੍ਹਾਂ ਨੇ ਸ਼ਿਵਾ ਜੀ ਨੂੰ ਐਸੇ ਹੀ ਉਪਦੇਸ਼ ਦਿੱਤੇ। ਸ਼ਿਵਾ ਜੀ ਦਾ ਜਨਮ ੧੬੨੭ ਵਿਚ ਹੋਇਆ। ਉਸ ਦੇ ਪਿਤਾ ਸ਼ਾਹ ਜੀ ਆਪਣੀ ਜਾਗੀਰ ਉੱਤੇ ਚਲੇ ਗਏ। ਜੀਜਾ ਬਾਈ ਨੇ ਸ਼ਿਵਾ ਜੀ ਦੀ ਸਿੱਖਿਆ ਲਈ ਦਾਦਾ ਜੀ ਕਾਨਦੇਵ ਤੇ ਸਮਰੱਥ ਰਾਮ ਦਾਸ ਜੀ ਨੂੰ ਨਿਯਤ ਕੀਤਾ। ਤੇਰ੍ਹਾਂ ਸਾਲਾਂ ਦੇ ਹੀ ਸ਼ਿਵਾ ਜੀ ਨੇ ਦੇਸ਼ ਜ਼ਾਲਮਾਂ ਦੇ ਪੰਜੇ ਤੋਂ ਛੁਡਾਉਣ ਦਾ ਮਨ ਕਰ ਲਿਆ ਤੇ ਉੱਨੀ ਸਾਲ ਦੀ ਉਮਰ ਵਿਚ ਉਨ੍ਹਾਂ ਮੈਵਾੜ ਦੇ ਲੋਕਾਂ ਦੀ ਇਕ ਫ਼ੌਜ ਬਣਾ ਲਈ ਜਿਨ੍ਹਾਂ ਕਦੇ ਇਕੱਠੇ ਹੋਣਾ ਸਿੱਖਿਆ ਹੀ ਨਹੀਂ ਸੀ। ਰੈਨਾਡੇ, ਮਰਹੱਟਾ ਇਤਿਹਾਸਕਾਰ ਨੇ ਠੀਕ ਲਿਖਿਆ ਹੈ ਕਿ ਮੈਵਾੜੀ ਲੋਕੀਂ ਉਸ ਦੇ ਆਸ਼ਿਆਂ ਨੂੰ ਪੂਰਿਆਂ ਕਰਨ ਲਈ ਚੰਗੇ ਸਿਪਾਹੀ, ਸਾਥੀ ਤੇ ਆਉਣ ਵਾਲੇ ਸਮੇਂ ਲਈ ਆਗਿਆਕਾਰ ਜਰਨੈਲ ਸਾਬਤ ਹੋਏ। ਕੇਵਲ ਲੁਟ-ਮਾਰ ਦੇ ਸਮੇਂ ਨਾਲ ਨਹੀ, ਸਗੋਂ ਜਿਸ ਨੂੰ ਉਹ ਵਿਦੇਸ਼ੀ ਅਤਿਆਚਾਰ ਸਮਝਦਾ ਸੀ ਉਸ ਨੂੰ ਮਹਾਰਾਸ਼ਟਰ ਵਿਚੋਂ ਕੱਢਣ ਲਈ ਤਤਪਰ ਹੋ ਗਿਆ। ਸ਼ਿਵਾ ਜੀ ਨੇ ਸਮਰੱਥ ਰਾਮ ਦਾਸ ਜੀ ਕੋਲੋਂ ਐਸੀ ਪ੍ਰੇਰਣਾ ਲਈ ਤੇ ਸੁਤੰਤਰਤਾ ਦਾ ਜੀਵਨ (career of independence) ਚੁਣਿਆ। ਇਹ ਗੌਰਵ ਸਿੱਖ ਆਗੂਆਂ ਨੂੰ ਪਹੁੰਚਦਾ ਹੈ ਕਿ ਉਨ੍ਹਾਂ ਹਿੰਦੁਸਤਾਨ ਦੀਆਂ ਦੋ ਲਹਿਰਾਂ ਵਿਚ ਜਾਨ ਪਾਈ। ਮਰਹੱਟਿਆਂ ਦੇ ਆਗੂ ਸ਼ਿਵਾ ਜੀ ਦੇ ਗੁਰੂ ਨੇ ਪ੍ਰੇਰਣਾ ਗੁਰੂ ਹਰਿਗੋਬਿੰਦ ਜੀ ਤੋਂ ਲਈ ਅਤੇ ਮਹਾਰਾਣਾ ਪ੍ਰਤਾਪ ਜਦ ਦਿਲ ਢਾਹ ਬੈਠਾ ਤੇ ਮਾਯੂਸ ਹੋ ਗਿਆ ਤਾਂ ਉਸ ਸਮੇਂ ਬਾਬਾ ਸ੍ਰੀ ਚੰਦ ਜੀ ਨੇ ਉਸ ਨੂੰ ਅਖ਼ੀਰ ਤਕ ਡਟੇ ਰਹਿਣ ਤੇ 'ਜੂਝ ਮਰੋ' ਦਾ ਸਿੱਧਾਂਤ ਦਿੱਤਾ। ਇਸ ਦੇਣ ਨੂੰ ਹਿੰਦੁਸਤਾਨ ਕਦੇ ਭੁਲਾ ਨਹੀਂ ਸਕਦਾ।

*ਸੱਤਵਾਂ ਅਧਿਆਇ*

# ਵਾਪਸ ਪੰਜਾਬ ਵਿਚ

***ਡਰੋਲੀ ਵਿਖੇ ਅਥਾਹ ਉਤਸ਼ਾਹ ਤੇ ਨਵੇਂ ਮੋੜ*** : ਹਰਿਦੁਆਰ, ਸਹਾਰਨਪੁਰ, ਜਗਾਧਰੀ ਤੋਂ ਕੁਰੂਕਸ਼ੇਤਰ, ਕੈਥਲ ਹੁੰਦੇ ਹੋਏ ਆਪ ਜੀ ਡਰੋਲੀ ਪੁੱਜੇ। ਆਪ ਜੀ ਦੇ ਪੁੱਜਣ ਉਪਰੰਤ ਹੀ ਭਾਈ ਸਾਈ ਦਾਸ ਨੇ ਮਕਾਨ ਵਿਚ ਪ੍ਰਵੇਸ਼ ਕੀਤਾ। ਡਰੋਲੀ ਵਿਖੇ ਹੀ ਸਨ ਕਿ ਆਪ ਜੀ ਨੂੰ ਪਿਆਰ-ਖਿੱਚ ਨੇ ਫਿਰ ਧੂਹ ਲਿਆ। ਦੋ ਪਿਉ-ਪੁੱਤਰ ਪਿਆਰ ਦੀ ਖੇਡ ਖੇਡ ਰਹੇ ਸਨ। ਉਨ੍ਹਾਂ ਗੁਰੂ ਪਾਤਸ਼ਾਹ ਦਾ ਨੇੜੇ ਆਉਣਾ ਸੁਣਿਆ ਸੀ। ਪਾਣੀ ਦੀ ਛਾਗਲ ਉਨ੍ਹਾਂ ਇਕ ਦਰਖ਼ਤ ਨਾਲ ਲਟਕਾਈ ਹੋਈ ਸੀ। ਜਦ ਖੋਲ੍ਹ ਕੇ ਛਾਗਲ ਵਿਚੋਂ ਪਾਣੀ ਪੀਣ ਲੱਗੇ ਤਾਂ ਠੰਡਾ ਬਰਫ਼ ਵਾਂਗ ਲੱਗਾ। ਉਸੇ ਸਮੇਂ ਆਖਿਓ ਨੇ ਕਿ ਪਾਣੀ ਤਦ ਪੀਆਂਗੇ ਜੇ ਪਹਿਲਾਂ ਗੁਰੂ ਜੀ ਆ ਛੱਕਣ। ਗੁਰੂ ਜੀ ਨੇ ਕੜਕਦੀ ਧੁੱਪ ਵਿਚ ਘੋੜਾ ਮੰਗਵਾਇਆ ਤੇ ਜਿੱਥੇ ਸਾਧੂ ਤੇ ਰੂਪਾ ਜਾਨ ਦੀ ਬਾਜ਼ੀ ਲੱਗਾ ਕੇ ਉਡੀਕ ਰਹੇ ਸਨ, ਉਥੇ ਪੁੱਜੇ। ਜਲ ਛੱਕਿਆ ਤੇ ਉਨ੍ਹਾਂ ਉੱਤੇ ਬਖ਼ਸ਼ਿਸ਼ਾਂ ਕੀਤੀਆਂ। ਜਦ ਗੁਰੂ ਜੀ ਆਪਣੀ ਇਕ ਕ੍ਰਿਪਾਨ ਉਸ ਨੂੰ ਦੇਣ ਲੱਗੇ ਤਾਂ ਰੂਪਾ ਜੀ ਨੇ ਕਿਹਾ ਕਿ ਉਹ ਇਸ ਯੋਗ ਨਹੀ ਕਿ ਉਸ ਨੂੰ ਪਹਿਣ ਸਕੇ। ਮਹਾਰਾਜ ਉਸ ਦੀ ਨਿਮਰਤਾ ਤੇ ਹੋਰ ਪ੍ਰਸੰਨ ਹੋਏ ਤੇ ਫ਼ੁਰਮਾਇਆ, "ਸੰਗਤ ਬਣਾਉਣੀ, ਤੁਹਾਡੀ ਜ਼ਬਾਨ ਵਿਚ ਸਤ ਤੇ ਰਸ ਹੋਵੇਗਾ, ਗੁਰੂ ਨਾਨਕ ਜੀ ਦੇ ਸਿੱਧਾਂਤਾਂ ਦਾ ਪ੍ਰਚਾਰ ਕਰਨਾ ਤੇ ਧਰਮ ਦਾ ਉਪਦੇਸ਼ ਕਰਨਾ।" ਭਾਈ ਸਾਧੂ ਘਰ ਸਿੱਖੀ ਭਾਈ ਆਕਲ ਦੀ ਬੱਚੀ ਦੇ ਸਿਦਕ ਕਰ ਕੇ ਆਈ ਸੀ। ਇਹ ਪਿਆਰ ਤੇ ਸਤਿਕਾਰ ਦੀ ਸਾਖੀ ਦੱਸ ਰਹੀ ਸੀ ਕਿ ਗੁਰੂ ਜੀ ਨਾਲ ਕਿਤਨਾ ਅਥਾਹ ਪਿਆਰ ਸੰਗਤਾਂ ਕਰਦੀਆਂ ਸਨ। ਸ਼ਰਧਾ ਸਿੱਖਰ ਤੇ ਸੀ ਤੇ ਗੁਰੂ-ਭਗਤੀ ਵੀ ਡੂੰਘੀ ਸੀ।

***(ਬਾਬਾ) ਬਕਾਲਾ ਵੱਲ*** : ਅੰਮ੍ਰਿਤਸਰ ਪੁੱਜ ਕੇ ਸਾਰੇ ਪ੍ਰਬੰਧ ਦੀ ਦੇਖ-ਭਾਲ ਕੀਤੀ ਪਰ ਛੇਤੀ ਦੀ ਬਕਾਲੇ ਵੱਲ ਖਿੱਚਾਂ ਪਈਆਂ। ਬਕਾਲੇ ਵਿਚ ਹੀ ਇਕ ਸਿੱਖ ਭਾਈ ਮਿਹਰਾ ਨੇ ਇਕ ਨਿੱਜੀ ਘਰ ਬਣਾਇਆ ਤੇ ਜਦ ਉਸਾਰੀ ਦਾ ਕੰਮ ਮੁਕੰਮਲ ਹੋ ਗਿਆ ਤਾਂ ਇਹ ਧਾਰ ਬੈਠਾ ਕਿ ਪਹਿਲਾਂ ਸਤਿਗੁਰੂ ਚਰਨ ਪਾਉਣ ਫਿਰ ਉਹ ਪ੍ਰਵੇਸ਼ ਕਰੇਗਾ। ਸਤਿਗੁਰੂ ਪਾਸ ਉਸ ਬੇਨਤੀ ਭੇਜੀ। ਮਹਾਰਾਜ ਨੇ ਉੱਧਰ ਜਾਣਾ ਸ੍ਵੀਕਾਰ ਕਰ ਲਿਆ।

ਪੰਜਾਬ ਵਿਚ ਵੀ ਅਰਾਜਕਤਾ ਫੈਲ ਰਹੀ ਸੀ। ਲਾਹੌਰ ਤੋਂ ਐਸੀਆਂ ਖ਼ਬਰਾਂ ਆ ਰਹੀਆਂ ਸਨ ਕਿ ਜਹਾਂਗੀਰ ਬੀਮਾਰ ਹੋ ਗਿਆ ਹੈ ਤੇ ਖ਼ੁੱਰਮ ਨੇ ਵੀ ਬਗ਼ਾਵਤ ਕਰ ਦਿੱਤੀ ਹੈ। ਇਹ ਗੱਲਾਂ ੧੬੨੧ ਦੇ ਅਖ਼ੀਰ ਦੀਆਂ ਹਨ। ਵਿਰੋਧੀ ਸਿਰ ਉਠਾ ਰਹੇ ਹਨ। ਭਾਵੇਂ ਆਪ ਜੀ ਦਾ ਅੰਮ੍ਰਿਤਸਰ ਟਿਕਣਾ ਜ਼ਰੂਰੀ ਸੀ ਪਰ ਸਿੱਖ ਦੀ ਸ਼ਰਧਾ ਮੰਗ ਕਰਦੀ ਸੀ ਕਿ ਬਕਾਲੇ ਪੁੱਜਣਾ ਜ਼ਰੂਰੀ ਹੈ। ਆਪ ਜੀ ਭਾਈ ਮਿਹਰਾ ਜੀ ਦੇ ਘਰ ਪੁੱਜੇ। ਉਸ ਨੇ ਗੁਰੂ ਦੇ ਚਰਨ ਪਾਉਣ ਉਪਰੰਤ ਹੀ ਪ੍ਰਵੇਸ਼ ਕੀਤਾ। ਉਥੇ ਹੀ ਰਿਆੜਕੀ ਦੇ ਇਲਾਕੇ ਦੀ ਸੰਗਤ ਤੇ ਮਾਝਾ ਦੇ ਸ਼ਰਧਾਲੂ ਸਿੱਖ ਦਰਸ਼ਨਾਂ ਨੂੰ ਆਏ। ਬਕਾਲੇ ਵਿਖੇ ਹੀ ਸਨ ਕਿ ਮਾਤਾ ਗੰਗੋ ਜੀ ਅਕਾਲ ਚਲਾਣਾ ਕਰ ਗਏ ਤੇ ਮਾਤਾ ਗੰਗੋ ਜੀ ਦੀ ਇੱਛਾ ਅਨੁਸਾਰ ਬਿਆਸਾ

ਵਿਚ ਮ੍ਰਿਤਕ ਸਰੀਰ ਨੂੰ ਪ੍ਰਵਾਹ ਕਰ ਦਿੱਤਾ ਗਿਆ। ਪੰਜਾਬ ਦੇ ਹਾਲਾਤ ਕੁਝ ਐਸਾ ਪਲਟਾ ਖਾ ਰਹੇ ਸਨ ਕਿ ਆਪ ਜੀ ਭੋਗ ਦੀ ਰਸਮ ਤਕ ਵੀ ਨਾ ਰੁਕੇ ਤੇ ਅੰਮ੍ਰਿਤਸਰ ਮੁੜ ਆਏ।

***ਗੁਰੂ ਤੇਗ਼ ਬਹਾਦਰ ਜੀ ਦਾ ਪ੍ਰਕਾਸ਼*** : ਪਹਿਲੀ ਅਪ੍ਰੈਲ ੧੬੨੧ ਈ. ਨੂੰ ਗੁਰੂ ਤੇਗ਼ ਬਹਾਦਰ ਜੀ ਦਾ ਜਨਮ ਸ੍ਰੀ ਅੰਮ੍ਰਿਤਸਰ ਵਿਖੇ ਗੁਰੂ ਕੇ ਮਹਲ ਹੋਇਆ। ਆਪ ਜੀ ਦਾ ਨਾਂ ਤਿਆਗ ਮੱਲ ਰਖਿਆ। ਸਤਿਗੁਰੂ ਨੇ ਬਾਲਕ ਨੂੰ ਬੰਦਨਾ ਕੀਤੀ ਤੇ ਹੱਥਾਂ ਵਿਚ ਲੈ ਫ਼ੁਰਮਾਇਆ, "ਇਹ ਇੰਦ੍ਰੀ-ਜਿੱਤ ਤਿਆਗ ਦਾ ਸਿਖਰ ਹੋਵੇਗਾ। ਦੀਨ ਰਛ ਸੰਕਟ ਹਰੈ। ਬ੍ਰਹਮ ਗਿਆਨੀ, ਤੇਗ਼ ਦਾ ਧਨੀ, ਬਚਨ ਦਾ ਪੂਰਾ ਤੇ ਦੀਨਾਂ ਦਾ ਰੱਖਿਅਕ ਹੋਵੇਗਾ।"

***ਜਹਾਂਗੀਰ ਫਿਰ ਕਸ਼ਮੀਰ ਵੱਲ ਤੇ ਖ਼ਲੀਲ ਬੇਗ਼ ਨੇ ਘੋੜੇ ਖੋਹਣੇ*** : ਜਹਾਂਗੀਰ ਲਾਹੌਰ ਮੁੜਿਆ ਹੀ ਸੀ ਕਿ ਉਸ ਦੀ ਸਿਹਤ ਖ਼ਰਾਬ ਹੋ ਗਈ। ਗਰਮੀਆਂ ਤੋਂ ਬਚਣ ਲਈ ਉਹ ਫਿਰ ਕਸ਼ਮੀਰ ਵੱਲ ਚਲ ਪਿਆ। ਇਧਰ ਗੁਰੂ ਹਰਿਗੋਬਿੰਦ ਜੀ ਨੇ ਅੰਮ੍ਰਿਤਸਰ ਟਿਕ ਕੇ ਜੱਥੇਬੰਦੀ ਨੂੰ ਪੱਕੇ ਪੈਰਾਂ ਉੱਤੇ ਖੜਾ ਕਰਨ ਲਈ ਦੂਰ-ਦੁਰਾਡੇ ਹੁਕਮਨਾਮੇ ਭੇਜੇ। ਭਾਈ ਸਾਧ ਜੀ, ਕਾਬਲ ਵਿਖੇ ਸਿੱਖੀ ਦਾ ਪ੍ਰਚਾਰ ਕਰ ਰਹੇ ਸਨ, ਨੂੰ ਕਾਬਲ ਵਿਚੋਂ ਘੋੜੇ ਖ਼ਰੀਦ ਭੇਜਣ ਲਈ ਕਿਹਾ। ਭਾਈ ਜੀ ਨੇ ਤਿੰਨ ਘੋੜੇ ਖ਼ਰੀਦੇ ਤੇ ਘੋੜੇ ਲੈ ਪੰਜਾਬ ਵੱਲ ਚਲ ਪਏ। ਮੁਹਸਨ ਫ਼ਾਨੀ ਨਾਲ ਹੀ ਸੀ ਤੇ ਉਹ ਇਸ ਸਿੱਖ ਦੀ ਕਾਰ ਦੇਖ ਬਹੁਤ ਪ੍ਰਭਾਵਿਤ ਹੋਇਆ ਸੀ। ਜਦ ਉਹ ਅਟਕੋਂ ਪਾਰ ਹੋਏ ਤਾਂ ਉਨ੍ਹਾਂ ਘੋੜਿਆਂ ਉੱਤੇ ਖ਼ਲੀਲ ਬੇਗ਼ ਅਤੇ ਉਸ ਦੇ ਪੁੱਤਰ ਦੀ ਭੈੜੀ ਨਜ਼ਰ ਪੈ ਗਈ। ਖ਼ਲੀਲ ਬੇਗ਼ ਨੇ ਘੋੜਿਆਂ ਦਾ ਮੁੱਲ ਪਾਇਆ ਪਰ ਭਾਈ ਸਾਧ ਜੀ ਨੇ ਕਿਹਾ ਕਿ ਇਹ ਘੋੜੇ ਗੁਰੂ ਲਈ ਹਨ, ਇਹ ਅਮੁੱਲ ਹਨ। ਖ਼ਲੀਲ ਬੇਗ਼ ਨੇ ਘੋੜਿਆਂ ਨੂੰ ਜਬਰਨ ਖੋਹ ਲਿਆ। ਭਾਈ ਸਾਧ ਨੇ ਗੁਰੂ ਜੀ ਨੂੰ ਸਾਰੀ ਵਾਰਤਾ ਦੱਸੀ। ਗੁਰੂ ਮਹਾਰਾਜ ਨੇ ਸਿਰਫ਼ ਇਤਨਾ ਕਿਹਾ, "ਅਹਿਕਰ ਕਰੇ, ਸੁ ਅਹਿਕਾਰ ਪਾਏ ਘੜੀ ਮਹੂਤ ਨਾ ਲਗੈ।" ਇਤਿਹਾਸ ਦੱਸਦਾ ਹੈ ਕਿ ਜਬਰੀ ਘੋੜੇ ਖੋਹ ਕੇ ਜਦ ਉਹ ਘਰ ਲੈ ਗਿਆ ਤਾਂ ਉਸ ਨੂੰ ਉਹ ਬਹੁਤ ਹੀ ਨਾ ਮੁਬਾਰਕ ਬੈਠੇ। ਉਸ ਸਾਲ ਹੀ ਉਸ ਦਾ ਜਵਾਨ ਪੁੱਤਰ ਮਰ ਗਿਆ। ਉਸ ਪੁੱਤਰ ਨੇ ਹੀ ਖ਼ਲੀਲ ਬੇਗ਼ ਨੂੰ ਪ੍ਰੇਰ ਕੇ ਇਹ ਘੋੜੇ ਖੋਹਣ ਦਾ ਜ਼ੁਲਮ ਕਮਾਇਆ ਸੀ। ਜਦ ਜਹਾਂਗੀਰ ਨੂੰ ਕਸ਼ਮੀਰ ਤੋਂ ਮੁੜਨ ਉਪਰੰਤ ਘੋੜੇ ਖੋਹਣ ਦੀ ਗੱਲ ਦਾ ਪਤਾ ਲੱਗਾ ਤਾਂ ਉਸ ਨੇ ਗੁੱਸਾ ਮਨਾਇਆ ਤੇ ਖ਼ਲੀਲ ਬੇਗ਼ ਨੂੰ ਖ਼ੁਆਰ ਕਰ ਕੇ ਨੌਕਰੀ ਤੋਂ ਕੱਢ ਦਿੱਤਾ। ਮੁਹਸਨ ਫਾਨੀ ਲਿਖਦਾ ਹੈ, "ਖ਼ਲੀਲ ਬੇਗ਼ ਨੂੰ ਉਹ ਘੋੜੇ ਮੁਬਾਰਕ ਨਾ ਬੈਠੇ। ਉਸੇ ਸਾਲ ਉਸ ਦਾ ਪੁੱਤਰ, ਜੋ ਇਸ ਦਾ ਕਾਰਣ ਸੀ ਮਰ ਗਿਆ ਤੇ ਉਹ ਆਪ ਬਦਨਾਮ ਤੇ ਬੇਇੱਜ਼ਤ ਹੋਇਆ।"[1] ਜਹਾਂਗੀਰ ਨੇ ਆਪ ਵੀ ਲਿਖਿਆ ਹੈ ਕਿ ਮੁਤਮੈਦ ਖ਼ਾਨ, ਖ਼ਲੀਲ ਬੇਗ਼ ਤੇ ਫ਼ਿਦਾਇ ਖ਼ਾਂ ਨੇ ਮੇਰੇ ਪਿੱਛੋਂ ਸਖ਼ਤ ਸ਼ਰਾਰਤਾਂ ਕੀਤੀਆਂ। ਸੋ, ਮੁਤਮੈਦ ਖ਼ਾਂ ਤੇ ਖ਼ਲੀਲ ਬੇਗ਼ ਨੂੰ ਮੌਤ ਦੇ ਘਾਟ ਉਤਾਰਿਆ ਤੇ ਫ਼ਿਦਾਇ ਖ਼ਾਂ ਨੂੰ ਬੇਕਸੂਰ ਜਾਣ ਕੇ ਛੱਡ ਦਿੱਤਾ। ਖ਼ਲੀਲ ਬੇਗ਼ ਦੀ ਮੌਤ ਨਾਲ ਗੁਰੂ ਹਰਿਗੋਬਿੰਦ ਜੀ ਦਾ ਪ੍ਰਤਾਪ ਹੋਰ ਵੱਧਿਆ ਤੇ ਲਾਹੌਰ ਨੇ ਹੋਰ ਸ਼ਰਾਰਤ ਕਰਨ ਤੋਂ ਹੱਥ ਸੰਕੋਚ ਲਿਆ।

***ਬਾਬਾ ਗੁਰਦਿੱਤਾ ਜੀ ਦੀ ਸ਼ਾਦੀ*** (੧੬੨੫) : ਬਾਬਾ ਗੁਰਦਿੱਤਾ ਜੀ ਦਾ ਮੂੰਹ ਮੁਹਾਂਦਰਾ ਸਾਹਿਬ ਗੁਰੂ ਨਾਨਕ ਦੇਵ ਜੀ ਨਾਲ ਮਿਲਦਾ ਸੀ। ਉਹ ਗੁਰੂ ਪਿਤਾ ਦੇ ਕੰਮਾਂ ਵਿਚ ਹੱਥ ਵਟਾ ਰਹੇ ਸਨ ਤੇ ਸੇਵਾ-ਸਿਮਰਨ ਵਿਚ ਹੀ ਸਮਾਂ ਗੁਜ਼ਾਰਦੇ ਸਨ। ਇਨ੍ਹਾਂ ਦੀ ਸੇਵਾ ਕਈਆਂ ਨੂੰ ਆਪਣੇ ਵੱਲ ਖਿੱਚ ਰਹੀ ਸੀ। ਭਾਈ ਰਾਮਾ ਜੀ ਉਨ੍ਹਾਂ ਦੀ ਸ਼ਖ਼ਸੀਅਤ ਤੋਂ ਇਤਨੇ ਪ੍ਰਭਾਵਿਤ ਹੋਏ ਕਿ ਮਨ ਵਿਚ ਸੰਕਲਪ ਧਾਰ ਬੈਠੇ ਕਿ ਬਾਬਾ ਗੁਰਦਿੱਤਾ ਜੀ ਨਾਲ ਉਨ੍ਹਾਂ ਦੀ ਲੜਕੀ ਦਾ ਰਿਸ਼ਤਾ ਹੋ ਜਾਏ। ਗ਼ਰੀਬ

---

1. *'ਦਬਿਸਤਾਨੇ-ਮਜ਼ਾਹਬ'*, ਪੰਨਾ ੨੩

ਹੋਣ ਦੇ ਨਾਤੇ ਉਹ ਦਿਲ ਦੀ ਗੱਲ ਮੂੰਹ ਉੱਤੇ ਨਾ ਲਿਆ ਸਕੇ। ਇਕ ਦਿਨ ਭਰੇ ਦੀਵਾਨ ਵਿਚ ਗੁਰੂ ਹਰਿਗੋਬਿੰਦ ਜੀ ਨੇ ਭਾਈ ਰਾਮਾ ਜੀ ਨੂੰ ਕੋਲ ਬੁਲਾ ਕੇ ਕਿਹਾ, "ਰਾਮਾ ਤੂੰ ਗ਼ਰੀਬ ਨਹੀਂ ਹੈਂ, ਤੇਰੇ ਕੋਲ ਸਿੱਖੀ ਹੈ, ਮਾਇਆ ਤਾਂ ਨਾਸ਼ਵੰਤ ਹੈ।" ਸੋ ਉਥੇ ਹੀ ਅਰਦਾਸ ਕੀਤੀ ਗਈ ਤੇ ਕੁਝ ਦਿਨਾਂ ਵਿਚ ਹੀ ਸ਼ਾਦੀ ਵੀ ਹੋ ਗਈ। ਬਰਾਤ ਬਟਾਲੇ ਗਈ। ਗ਼ਰੀਬ-ਨਿਵਾਜ ਨੇ ਇਹ ਰਿਸ਼ਤਾ ਸ੍ਵੀਕਾਰ ਕਰ ਕੇ ਨਵੇਂ ਪੂਰਨੇ ਪਾਏ।

***ਬਾਬਾ ਅਟਲ ਜੀ ਦਾ ਅਕਾਲ ਚਲਾਣਾ :*** ਬਾਬਾ ਅਟਲ ਰਾਇ ਜੀ ਦਾ ਜਨਮ ੧੬੧੯ ਵਿਚ ਮਾਤਾ ਨਾਨਕੀ ਜੀ ਦੀ ਕੁਖੋਂ ਹੋਇਆ ਸੀ। ਆਪ ਸਦਾ ਭਗਤੀ ਵਿਚ ਲੀਨ ਰਹਿੰਦੇ ਸਨ। ਪਿਆਰ ਤੇ ਸਹਿਜ ਦੀ ਮੂਰਤ ਸਨ। ਕਰਾਮਾਤੀ ਸ਼ਕਤੀਆਂ ਆਪ ਮੁਹਾਰੇ ਹੀ ਉਨ੍ਹਾਂ ਵਿਚ ਇਕੱਠੀਆਂ ਹੋ ਰਹੀਆਂ ਸਨ। ਇਕ ਸਮੇਂ ਸਾਥੀਆਂ ਨਾਲ ਖੇਡਦੇ ਰਾਤ ਪੈ ਜਾਣ ਕਰ ਕੇ ਮੀਟੀ ਇਕ ਸਾਥੀ ਦੇ ਸਿਰ ਰਹਿ ਗਈ। ਦੂਸਰੇ ਦਿਨ ਜਦ ਉਹ ਸਾਥੀ ਖੇਡਣ ਲਈ ਨਾ ਆਇਆ ਤਾਂ ਆਪ ਨੂੰ ਦਸਿਆ ਗਿਆ ਕਿ ਸੱਪ ਲੜਨ ਕਰ ਕੇ ਉਸ ਸਾਥੀ ਦੀ ਮ੍ਰਿਤੂ ਹੋ ਗਈ ਹੈ। ਆਪ ਜੀ ਨੇ ਸਹਿਜ ਸੁਭਾਉ ਹੀ ਕਿਹਾ ਕਿ ਉਹ ਮੱਕਰ ਕਰਦਾ ਹੈ, ਤੇ ਬਾਕੀ ਹਾਣੀਆਂ ਸਮੇਤ ਉਸ ਦੇ ਘਰ ਪੁੱਜੇ। ਉਥੇ ਜਾ ਕੇ ਆਪਣੀ ਛੜੀ ਨਾਲ ਲੇਟੇ ਸਾਥੀ ਨੂੰ ਟੁੰਭਿਆ ਤੇ ਕਿਹਾ, "ਉੱਠ ਸਾਡੀ ਮੀਟੀ ਦੇਹ।" ਉਸ ਨੂੰ ਛੜੀ ਦਾ ਛੋਹਣਾ ਸੀ ਕਿ ਉਹ ਉੱਠ ਬੈਠਾ ਤੇ ਖੇਡਣ ਲਈ ਨਾਲ ਚਲ ਪਿਆ। ਸਾਰੇ ਨਗਰ ਵਿਚ ਰੌਲਾ ਪੈ ਗਿਆ ਕਿ ਜਿਹੋ ਜਿਹਾ ਬਾਪ ਉਹੋ ਜਿਹਾ ਪੁੱਤਰ। ਜਦ ਗੁਰੂ ਜੀ ਨੇ ਸਾਰੀ ਵਾਰਤਾ ਸੁਣੀ ਤਾਂ ਕਿਹਾ, "ਸਾਡੇ ਘਰ ਕੌਣ ਰੱਬ ਦਾ ਸ਼ਰੀਕ ਜੰਮ ਪਿਆ ਹੈ।" ਬਾਬਾ ਅਟਲ ਰਾਇ ਜੀ ਨੇ ਜਦ ਗੁਰੂ ਹਰਿਗੋਬਿੰਦ ਜੀ ਦੇ ਆਖੇ 'ਰੱਬ ਦੇ ਸ਼ਰੀਕ' ਦੇ ਵਾਕ ਸੁਣੇ ਤਾਂ ਸਮਾਧੀ ਲਗਾ ਲਈ ਤੇ ਪ੍ਰਾਣ ਚੜ੍ਹਾ ਲਏ। ਮਹਾਰਾਜ ਨੇ ਸਤਿਕਾਰ ਨਾਲ ਸੰਸਕਾਰ ਕੀਤਾ ਤੇ ਵਾਹਿਗੁਰੂ ਦਾ ਸ਼ੁਕਰ ਮਨਾਇਆ। ਸਭ ਸੰਗਤਾਂ ਪ੍ਰਚਾਉਣੀ ਲਈ ਆਉਂਦੀਆਂ, ਪਰ ਗੁਰੂ ਜੀ ਸਭ ਨੂੰ ਤਸੱਲੀ ਦਿੰਦੇ ਰਹੇ। ਭਾਈ ਸਾਈਂ ਦਾਸ ਜੀ ਨੇ ਡਰੋਲੀ ਤੋਂ ਆ ਕੇ ਗੁਰੂ ਜੀ ਨੂੰ ਸਹਿਜ ਸੁਭਾਉ ਵਿਚ ਵਿਚਰਦੇ ਦੇਖ ਆਖਿਆ, "ਮਹਾਰਾਜ ਆਪ ਜੀ ਨੂੰ ਕੋਈ ਗ਼ਮ ਨਹੀਂ ਹੋਇਆ, ਇਹ ਕਿਉਂ?" ਗੁਰੂ ਮਹਾਰਾਜ ਨੇ ਕਿਹਾ, "ਸਾਈਂ ਦਾਸ, ਇਕ ਲਕੀਰ ਜ਼ਮੀਨ ਉੱਤੇ ਪਾਓ।" ਸਾਈਂ ਦਾਸ ਨੇ ਇਕ ਲਕੀਰ ਖਿੱਚ ਦਿੱਤੀ। ਮਹਾਰਾਜ ਨੇ ਕਿਹਾ, 'ਸਾਈਂ ਦਾਸ, ਇਸ ਨੂੰ ਮਿਟਾ ਦੇ।" ਉਸ ਨੇ ਮਿਟਾ ਦਿੱਤੀ ਜਦ ਲਕੀਰ ਮਿਟ ਗਈ ਤਾਂ ਗੁਰੂ ਹਰਿਗੋਬਿੰਦ ਜੀ ਨੇ ਪੁੱਛਿਆ, "ਸਾਈਂ ਦਾਸ ਤੈਨੂੰ ਲਕੀਰ ਪਾਉਣ ਦੀ ਕੋਈ ਖ਼ੁਸ਼ੀ ਹੋਈ ਸੀ?" "ਮਹਾਰਾਜ ਕਾਹਦੀ ਖ਼ੁਸ਼ੀ, ਤੁਸਾਂ ਹੁਕਮ ਕੀਤਾ ਮੈਂ ਖਿੱਚ ਦਿੱਤੀ।" ਸਾਈਂ ਦਾਸ ਦਾ ਉੱਤਰ ਸੀ। "ਕੋਈ ਮਿਟਾਉਣ ਦੀ ਗ਼ਮੀ ਹੋਈ ਹੈ?" ਗੁਰੂ ਹਰਿਗੋਬਿੰਦ ਜੀ ਨੇ ਫਿਰ ਪੁੱਛਿਆ। "ਮਹਾਰਾਜ ਆਪ ਜੀ ਨੇ ਹੁਕਮ ਕੀਤਾ ਮੈਂ ਮਿਟਾ ਦਿੱਤਾ। ਗ਼ਮੀ ਕਿਸ ਗੱਲ ਦੀ?" ਸਾਂਈ ਦਾਸ ਜੀ ਨੇ ਫਿਰ ਆਖਿਆ। ਗੁਰੂ ਹਰਗੋਬਿੰਦ ਜੀ ਨੇ ਗੱਲ ਸਪੱਸ਼ਟ ਕਰਦੇ ਹੋਏ ਕਿਹਾ, *"ਇਸੇ ਤਰ੍ਹਾਂ ਹੈ, ਸਾਈਂ ਦਾਸ, ਜਗਤ ਤਮਾਸ਼ਾ ਹੈ। ਉਸ ਦੇ ਹੁਕਮ ਮੁਤਾਬਕ ਇਹ ਸਰੀਰ* ਰੂਪੀ ਲਕੀਰ ਪੈਂਦੀ ਹੈ ਤੇ ਉਸ ਦੀ ਆਗਿਆ ਅਨੁਸਾਰ ਹੀ ਮਿਟ ਜਾਂਦੀ ਹੈ। ਆਗਿਆ ਵਿਚ ਰਹਿਣ ਨਾਲ ਨਾ ਗ਼ਮੀ ਤੇ ਨਾ ਖ਼ੁਸ਼ੀ ਹੁੰਦੀ ਹੈ। ਅਟਲ ਰਾਇ ਇਸ ਬ੍ਰਹਮੰਡ ਵਿਚ ਇਕ ਲਕੀਰ ਨਿਆਈਂ ਹੀ ਸੀ। ਸੋ ਉਭਰਨ ਤੇ ਮਿਟਣ ਦੀ ਕੋਈ ਚਿੰਤਾ ਨਹੀਂ ਰਖਣੀ ਚਾਹੀਦੀ।"

***ਬੀਬੀ ਕੌਲਾਂ ਦਾ ਕਿੱਸਾ :*** ਅੰਮ੍ਰਿਤਸਰ ਹੀ ਟਿਕੇ ਹੋਏ ਸਨ ਕਿ ੧੬੨੯ ਈ. ਨੂੰ ਮੀਆਂ ਮੀਰ ਜੀ ਦਾ ਚੇਲਾ ਅਬਦੁੱਲ ਯਾਰ ਸ਼ਾਹ, ਕਾਜ਼ੀ ਰੁਸਤਮ ਖ਼ਾਂ ਦੀ ਕਨੀਜ਼ ਨੂੰ ਗੁਰੂ ਜੀ ਕੋਲ ਲੈ ਆਇਆ। ਅਬਦੁੱਲਾ ਨੇ ਦੱਸਿਆ ਕਿ ਇਹ ਬੀਬੀ ਮੀਆਂ ਮੀਰ ਦੀ ਸੰਗਤ ਕਰ ਕੇ ਸੂਫ਼ੀਅਨਾ ਖ਼ਿਆਲ ਰਖਦੀ ਹੈ ਤੇ ਧਰਮ ਵਿਚ ਕੱਟੜਪੁਣਾ ਨਹੀਂ ਸਹਾਰਦੀ। ਗ਼ੁਲਾਮ ਹੋਣ ਕਰ ਕੇ ਆਪਣੇ ਖ਼ਿਆਲਾਂ ਦਾ ਪ੍ਰਗਟਾਵਾ ਵੀ ਨਹੀਂ ਕਰ ਸਕਦੀ। ਕਾਜ਼ੀ ਨੇ ਇਸ ਨੂੰ ਮਾਰ ਪਿਟਾਈ ਵੀ ਕੀਤੀ ਹੈ ਤੇ ਕਈ ਹੋਰ ਕਸ਼ਟ ਵੀ ਦਿੱਤੇ

ਹਨ। ਉਸ ਨਰਕ ਦੀ ਜ਼ਿੰਦਗੀ ਤੋਂ ਕੱਢਣ ਲਈ ਮੀਆਂ ਮੀਰ ਜੀ ਨੇ ਆਪ ਪਾਸ ਭੇਜਿਆ ਹੈ। ਨਿਥਾਵੇਂ ਦੀ ਥਾਂ ਤੇ ਨਿਆਸਰਿਆਂ ਦੇ ਆਸਰੇ ਗੁਰੂ ਪਾਤਸ਼ਾਹ ਨੇ, ਖੁਸ਼ੀ ਨਾਲ ਪਨਾਹ ਦਿੱਤੀ ਤੇ ਇਕ ਵੱਖ ਮਕਾਨ ਵੀ ਬਣਾ ਦਿੱਤਾ।

ਇਸ ਕਰਮ ਨਾਲ ਲਾਹੌਰ ਵਿਚ ਮਜ਼ਹਬੀ ਤੂਫ਼ਾਨ ਉੱਠਣਾ ਸੁਭਾਵਿਕ ਸੀ, ਤੇ ਸਿੱਖਾਂ ਵਿਚ ਚਰਚਾ ਦਾ ਮਜ਼ਮੂਨ ਬਣਨਾ ਲਾਜ਼ਮੀ ਸੀ। ਤਖ਼ਤ ਉੱਤੇ ਜਹਾਂਗੀਰ ਸੀ, ਇਸ ਲਈ ਸਿੱਧਾ ਤਾਂ ਦਖ਼ਲ ਨਾ ਦੇ ਸਕੇ ਪਰ ਧਮਕੀਆਂ ਭੇਜਦੇ ਰਹੇ। ਰੁਸਤਮ ਖ਼ਾਂ ਖ਼ੁਦ ਵੀ ਆਇਆ ਪਰ ਗੁਰੂ ਮਹਾਰਾਜ ਨੇ ਉਸ ਨੂੰ ਸਮਝਾਇਆ ਤੇ ਗੱਲ ਕੁਝ ਚਿਰ ਵੱਧਣ ਤੋਂ ਰੁਕੀ।

ਸਿੱਖ ਸਾਖੀਕਾਰਾਂ ਨੇ ਇਸ ਗੱਲ ਨੂੰ ਕਈ ਮਸਾਲੇ ਲਗਾ ਕੇ ਸੁਆਦ ਨਾਲ ਸੁਣਾਇਆ ਹੈ। ਕਿਸੇ ਬਾਬਾ ਬੁੱਢਾ ਜੀ ਦੇ ਸਰਾਪ ਨਾਲ ਜੋੜਿਆ ਹੈ। ਕਿਸੇ ਕੌਲਾਂ ਦਾ ਗੁਰੂ ਦੇ ਰੂਪ ਉੱਤੇ ਮੋਹਿਤ ਹੋਣ ਦੀ ਗੱਲ ਲਿਖੀ ਹੈ ਤੇ ਕਿਸੇ ਕੌਲਾਂ ਨੂੰ ਸਿੱਖ ਸਜਣ ਦੀ ਸਾਖੀ ਘੜ ਲਈ ਹੈ। ਮੈਕਾਲਿਫ਼ ਵੀ ਇਸੇ ਵਹਿਣ ਵਿਚ ਰੁੜ੍ਹ ਗਿਆ।

ਇਹ ਸਾਰੀਆਂ ਗੱਲਾਂ ਹੀ ਨਿਰਮੂਲ ਲਗਦੀਆਂ ਹਨ। ਗੁਰੂ ਜੀ ਦੇ ਆਚਰਣ ਦਾ ਪਹਾੜ ਵਾਂਗੂੰ ਅਹਿਲ ਹੋਣ ਦਾ ਕਮਾਲ ਤਾਂ ਸਭ ਦੇਖ ਚੁੱਕੇ ਸਨ। ਮੁਹਸਨ ਫ਼ਾਨੀ ਜਿਹਾ ਬਾਰੀਕਬੀਨੀ ਨਾਲ ਲਿਖਣ ਵਾਲਾ ਇਤਿਹਾਸਕਾਰ, ਜੋ ਗੁਰੂ ਹਰਿਗੋਬਿੰਦ ਜੀ ਦੇ ਸੁਭਾਉ, ਚਲਨ ਅਤੇ ਗੁਰ-ਸਿੱਖਾਂ ਦੇ ਵਿਹਾਰ ਉੱਤੇ ਕਈ ਸਾਖੀਆਂ ਲਿਖਦਾ ਹੈ, ਇਸ ਗੱਲ ਦਾ ਜ਼ਿਕਰ ਕਿਧਰੇ ਨਹੀਂ ਕਰਦਾ। ਇਹ ਇਕ ਸੁਭਾਵਿਕ ਕਰਮ ਸੀ। ਕਈ ਨਿਆਸਰੇ ਆ ਕੇ ਆਸਰਾ ਲੈਂਦੇ ਹੀ ਸਨ, ਫਿਰ ਜੇ ਰੁਸਤਮ ਖ਼ਾਂ ਦੀ ਲੜਕੀ ਹੁੰਦੀ ਤਾਂ ਜਹਾਂਗੀਰ ਵੀ ਚੁੱਪ ਕਰ ਕੇ ਨਾ ਬੈਠਦਾ।

ਭਾਈ ਸਾਹਿਬ ਵੀਰ ਸਿੰਘ ਨੇ ਇਸ ਘਟਨਾ ਨੂੰ ਬਾਅਦ ਦੀ ਪਈ ਹੋਈ ਘਟਨਾ ਲਿਖਿਆ ਹੈ ਪਰ ਉਮਦਾ-ਤੁਤ-ਤਵਾਰੀਖ਼ ਵਿਚ ਬੀਬੀ ਕੌਲਾਂ ਬਾਰੇ ਇਹ ਸ਼ਬਦ ਲਿਖੇ ਹਨ, "ਕੌਲਾਂ ਨਾਮ ਦੀ ਕਾਜ਼ੀ ਦੀ ਲੌਂਡੀ (ਜ਼ਰਖ਼ਰੀਦ ਦਾਸੀ), ਜੋ ਕਿ ਇਸ ਉੱਚੇ ਦਰਬਾਰ ਦੇ ਉਪਾਸ਼ਕਾਂ ਦੀ ਗਿਣਤੀ ਵਿਚੋਂ ਸੀ, ਈਮਾਨ ਲੈ ਆਈ (ਸਿੱਖ ਬਣ ਗਈ)"।[1] ਸਰਦਾਰ ਕਰਮ ਸਿੰਘ ਹਿਸਟੋਰੀਅਨ ਨੇ 'ਸਿੱਖ ਇਤਿਹਾਸ ਦੇ ਸੋਮੇ' ਵਿਚ ਠੀਕ ਲਿਖਿਆ ਹੈ ਕਿ "ਕੌਲਾਂ ਸੰਬੰਧੀ ਮੇਰਾ ਨਿਸ਼ਚਾ ਹੈ ਕਿ ਇਹ ਕਾਜ਼ੀ ਦੀ ਲੜਕੀ ਨਹੀਂ ਸੀ ਬਲਕਿ ਕਾਜ਼ੀ ਦੀ ਕਨੀਜ਼ ਸੀ ਜੋ ਪਹਿਲਾਂ ਹਿੰਦੂ ਹੋਵੇਗੀ। ਸਮੇਂ ਦੇ ਰਿਵਾਜ ਅਨੁਸਾਰ ਕਾਜ਼ੀ ਨੇ ਇਸ ਨਾਲ ਸਖ਼ਤੀ ਕੀਤੀ ਹੋਵੇਗੀ। ਸਮੇਂ ਦਾ ਕਾਨੂੰਨ ਗੋਲੀਆਂ ਬਾਂਦੀਆਂ ਲਈ ਮਾਲਿਕ ਨੂੰ ਛੱਡ ਜਾਣ ਦੀ ਆਗਿਆ ਨਹੀਂ ਦਿੰਦਾ ਸੀ, ਸੋ ਉਹ ਨੱਸ ਕੇ ਸਤਿਗੁਰੂ ਪਾਸ ਆ ਗਈ ਹੋਵੇਗੀ ਤੇ ਸਤਿਗੁਰੂ ਜੀ ਨੇ ਉਸ ਦੀਆਂ ਬਾਹਾਂ ਕਾਜ਼ੀ ਦੇ ਹਵਾਲੇ ਨਹੀਂ ਕੀਤੀਆਂ ਹੋਣਗੀਆਂ।" ਕੌਲਾਂ ਨੇ ਮੀਆਂ ਮੀਰ ਨੂੰ ਜਾ ਕੇ ਸਾਰਾ ਬ੍ਰਿਤਾਂਤ ਸੁਣਾਇਆ ਤੇ ਮੀਆਂ ਮੀਰ ਨੇ ਆਪਣੇ ਚੇਲੇ ਅਬਦੁੱਲਾ ਸ਼ਾਹ ਕੌਲਾਂ ਨਾਲ ਦੇ ਕਰ ਗੁਰੂ ਹਰਿਗੋਬਿੰਦ ਜੀ ਵੱਲ ਭੇਜ ਦਿੱਤਾ ਤੇ ਆਖ ਦਿੱਤਾ ਕਿ ਕੌਲਾਂ ਸ਼ਰਣ ਆਈ ਹੈ, ਇਸ ਦੀ ਜਾਨ ਬਚਾਉਣਾ ਤੁਹਾਡਾ ਤੇ ਸਾਡਾ ਧਰਮ ਹੈ।[2]

ਫਿਰ ਕੌਲਾਂ ਦਾ ਨਾਮ ਵੀ ਹਿੰਦੂ ਹੈ ਜਾਂ ਕੌਲ ਦੀ ਪੱਕੀ ਹੋਣ ਕਰਕੇ ਕੌਲਾਂ ਵੀ ਪੈ ਸਕਦਾ ਹੈ। ਦੂਸਰੇ ਇਹ ਨਾਂ ਸਾਂਝਾ ਹੈ। ਨਿਰਲੇਪਤਾ, ਪਵਿੱਤਰਤਾ ਤੇ ਉਪਰਾਮਤਾ ਦਾ ਚਿੰਨ੍ਹ ਵੀ ਕੌਲ ਹੈ। ਕੌਲਾਂ ਦਾ ਜੀਵਨ ਐਸਾ ਹੀ ਸੀ ਤੇ ਉਸ ਦਾ ਨਾਮ ਕੌਲਾਂ ਪੱਕ ਗਿਆ। ਗੁਰੂ ਮਹਾਰਾਜ ਨੇ ਵੀ ਸਦੀਵੀ ਯਾਦਗਾਰ ਲਈ ਕੌਲ-ਸਰ ਬਣਾਇਆ, ਜੋ ਨਿਰਲੇਪਤਾ ਦਾ ਹੀ ਚਿੰਨ੍ਹ ਹੈ।

---

1. ਕੌਲਾਂ ਨਾਮੀ ਕਨੀਜ਼ ਕਿ ਅਜ਼ ਜ਼ੁਮਰਾਏ-ਮੁਹਤਕਿਦਾਨ-ਈ-ਜਨਾਬ ਅਲੀ ਬੂਦ, ਮੁਹੱਰਫ ਗਰਦੀਦ।
2. ਤਵਾਰੀਖ਼ ਗੁਰੂ ਖ਼ਾਲਸਾ, ਗਿਆਨ ਸਿੰਘ, ਪੰਨਾ ੨੨੭

ਅੱਠਵਾਂ ਅਧਿਆਇ

# ਪੰਜਾਬ ਵਿਚ ਹਲਚਲ

***ਜਹਾਂਗੀਰ ਦੇ ਅੰਤਲੇ ਸਾਲ ਤੇ ਮੌਤ :*** ੧੬੨੨ ਈ. ਵਿਚ ਅਜੇ ਜਹਾਂਗੀਰ ਕਸ਼ਮੀਰ ਵਿਚ ਹੀ ਸੀ ਕਿ ਇਹ ਖ਼ਬਰ ਪੁੱਜੀ ਕਿ ਕੰਧਾਰ ਤੇ ਈਰਾਨ ਦੇ ਸ਼ਾਹ ਨੇ ਹਮਲਾ ਕਰ ਦਿੱਤਾ ਹੈ। ਨੂਰਜਹਾਨ ਨੇ ਸ਼ਹਰ ਯਾਰ ਨੂੰ ਕੰਧਾਰ ਦੀ ਮੁਹਿੰਮ ਦਾ ਇਨਚਾਰਜ ਬਣਾ ਕੇ ਭੇਜਿਆ ਤਾਂ ਕਿ ਸ਼ਹਰ ਯਾਰ ਆਪਣੀ ਕੀਮਤ ਤੇ ਕੌਤਕ ਪ੍ਰਗਟ ਕਰ ਸਕੇ। ਉਸ ਦੇ ਨਾਲ ਮਿਰਜ਼ਾ ਰੁਸਤਮ ਖ਼ਾਂ ਨੂੰ ਸਿਪਾਹ-ਸਲਾਰ ਬਣਾ ਕੇ ਭੇਜਿਆ। ਆਪਣੇ ਨਜ਼ਦੀਕੀ ਅਮਾਨ-ਉੱਲਾ ਖ਼ਾਂ ਨੂੰ ਲਾਹੌਰ ਭੇਜ ਦਿੱਤਾ। ਨੂਰਜਹਾਨ ਨੇ ਸ਼ਹਿਜ਼ਾਦਾ ਖ਼ੁੱਰਮ (ਸ਼ਾਹਜਹਾਨ) ਨੂੰ ਵੀ ਸੱਦ ਘੱਲਿਆ ਅਤੇ ਮਹਾਬਤ ਖ਼ਾਂ ਨੂੰ ਪੇਸ਼ ਹੋਣ ਲਈ ਕਿਹਾ। ਆਸਫ਼ ਖ਼ਾਂ ਨੂੰ ਦਿੱਲੀ ਦੇ ਇੰਤਜ਼ਾਮ ਲਈ ਭੇਜ ਦਿੱਤਾ ਤੇ ਇਤਕਾਦ ਖ਼ਾਂ ਨੂੰ ਅਮਾਨ-ਉੱਲਾ ਦੀ ਮਦਦ ਲਈ ਲਾਹੌਰ ਭੇਜ ਦਿੱਤਾ। ਜਹਾਂਗੀਰ ਇਤਨਾ ਘਬਰਾਇਆ ਕਿ ਸ਼ਹਿਜ਼ਾਦਾ ਖ਼ੁੱਰਮ ਨੂੰ ਛੇਤੀ ਲਾਹੌਰ ਆਉਣ ਲਈ ਕਿਹਾ। ਉਸ ਵੱਲ ਮਾਸੂਮ ਖ਼ਾਂ ਨੂੰ ਭੇਜਿਆ। ਈਰਾਨ ਦੇ ਸ਼ਾਹ ਨੇ ਉਲਟ ਗੱਲ ਲਿਖੀ ਕਿ ਜਹਾਂਗੀਰ ਈਰਾਨ ਦੇ ਹੱਲੇ ਦੀਆਂ ਤਿਆਰੀਆਂ ਕਰ ਰਿਹਾ ਹੈ। ਜਹਾਂਗੀਰ ਨੇ ਉੱਤਰ ਵਜੋਂ ਲਿਖਿਆ, "ਇਹ ਨਿਰਮੂਲ ਹੈ।" ਜਹਾਂਗੀਰ ਨੂੰ ਸਮਝਣ ਦੀ ਦੇਰੀ ਨਾ ਲੱਗੀ ਕਿ ਈਰਾਨ ਵੱਲੋਂ ਕਿਸੇ ਸਮੇਂ ਵੀ ਹੱਲਾ ਹੋ ਸਕਦਾ ਹੈ। ਜਹਾਂਗੀਰ ਨੇ ਫ਼ੌਜਾਂ ਇਕੱਠੀਆਂ ਕਰਨ ਦਾ ਕੰਮ ਜਾਰੀ ਰਖਿਆ। ਸ਼ਾਹਜਹਾਨ ਕੋਲ ਜਦ ਮਾਸੂਮ ਖ਼ਾਂ ਸੁਨੇਹਾ ਲੈ ਕੇ ਪੁੱਜਾ ਤਾਂ ਉਸ ਨੇ ਪੰਜਾਬ ਆਉਣ ਤੋਂ ਇਨਕਾਰ ਕਰ ਦਿੱਤਾ ਤੇ ਬਗ਼ਾਵਤ ਉੱਤੇ ਤੁਲ ਪਿਆ। ਪੰਜਾਬ ਵੱਲ ਜਾਂਦੇ ਖ਼ਜ਼ਾਨੇ ਉੱਤੇ ਉਸ ਨੇ ਕਬਜ਼ਾ ਕਰਨਾ ਚਾਹਿਆ ਪਰ ਆਸਫ਼ ਖ਼ਾਂ ਦੀ ਦਲੇਰੀ ਨੇ ਖ਼ੁੱਰਮ ਨੂੰ ਕਾਮਯਾਬ ਨਾ ਹੋਣਾ ਦਿੱਤਾ। ਇਸ ਪਹਿਲੀ ਹਾਰ ਨਾਲ ਹੀ ਖ਼ੁੱਰਮ ਦੱਖਣ ਵੱਲ ਨੱਸ ਗਿਆ। ਮਾਸੂਮ ਖ਼ਾਨ, ਜੋ ਸੁਨੇਹਾ ਲੈ ਕੇ ਗਿਆ ਸੀ, ਵੀ ਨਾਲ ਹੀ ਮਿਲ ਗਿਆ।

ਦੱਖਣ ਤੋਂ ਖ਼ੁੱਰਮ ਨੇ ਜਹਾਂਗੀਰ ਵਿਰੁੱਧ ਮੁਹਿੰਮ ਜਾਰੀ ਰਖੀ। ਪੰਜਾਬ ਵਿਚ ਤੰਗ ਕਰਨ ਲਈ ਪਹਾੜੀ ਰਾਜਿਆਂ ਨੂੰ ਬਗ਼ਾਵਤ ਲਈ ਪ੍ਰੇਰਿਆ। ਰਾਜਾ ਜਗਤ ਸਿੰਘ ਨੇ ਤਕੜੀ ਫ਼ੌਜ ਇਕੱਠੀ ਕਰ ਲਈ। ਜਹਾਂਗੀਰ ਨੇ ਲਾਹੌਰ ਦੇ ਬਖ਼ਸ਼ੀ ਸਾਦਕ ਅਲੀ ਨੂੰ ਪਹਾੜੀ ਰਾਜਿਆਂ ਵੱਲ ਭੇਜਿਆ ਕਿ ਜਗਤ ਸਿੰਘ ਨੂੰ ਜ਼ਿੰਦਾ ਹੀ ਪਕੜ ਲਿਆਵੇ। ਜਦ ਸਾਦਕ ਅਲੀ ਨੂੰ ਖ਼ਾਸ ਕਾਮਯਾਬੀ ਨਾ ਮਿਲੀ ਤਾਂ ਜਹਾਂਗੀਰ ਨੇ ਆਪ ਮੁਹਿੰਮ ਚਾੜ੍ਹਨ ਦਾ ਫ਼ੈਸਲਾ ਕੀਤਾ। ਜਹਾਂਗੀਰ ਦਾ ਆਉਣਾ ਸੁਣ ਕੇ ਉਹ ਦੱਖਣ ਵੱਲ ਨੱਸ ਗਿਆ। ਜਹਾਂਗੀਰ ੧੬੨੪ ਵਿਚ ਫਿਰ ਕਸ਼ਮੀਰ ਚਲਾ ਗਿਆ ਕਿਉਂਕਿ ਉਸ ਦੀ ਸਿਹਤ ਬਹੁਤ ਹੀ ਖ਼ਰਾਬ ਹੋ ਗਈ ਸੀ। ਸਾਦਕ ਖ਼ਾਂ ਨੂੰ ਹੀ ਪੰਜਾਬ ਦਾ ਗਵਰਨਰ ਥਾਪ ਦਿੱਤਾ। ਜਹਾਂਗੀਰ ਨੇ ਖ਼ੁੱਰਮ ਦੀ ਹਾਰ ਦੀ ਖ਼ਬਰ ਕਸ਼ਮੀਰ ਹੀ ਸੁਣੀ ਤੇ ਉਥੋਂ ਲਾਹੌਰ ਵੱਲ ਚਲ ਪਿਆ।

੧੬੨੫ ਈ. ਵਿਚ ਵਾਪਸ ਲਾਹੌਰ ਪੁੱਜਦੇ ਸਾਰ ਫਿਰ ਬੀਮਾਰੀ ਦਾ ਹਮਲਾ ਹੋ ਗਿਆ ਤੇ ਉਹ ਫਿਰ ਛੇਤੀ ਨਾਲ ਕਸ਼ਮੀਰ ਚਲਾ ਗਿਆ। ਗਰਮੀਆਂ ਕੱਟ ਕੇ ਫਿਰ ਲਾਹੌਰ ਆਇਆ ਤੇ ਇਕ ਲੱਖ ਰੁਪਿਆ ਈਰਾਨ ਦੇ ਸ਼ਾਹ ਨੂੰ ਭੇਜਿਆ ਤੇ ਆਪ ਕਾਬਲ ਵੱਲ ਚਲ ਪਿਆ। ਨੂਰਜਹਾਨ ਨੇ ਮਹਾਬਤ ਖ਼ਾਂ

ਨੂੰ ਪੇਸ਼ ਹੋਣ ਲਈ ਕਿਹਾ। ਮਹਾਬਤ ਖ਼ਾਂ ਨੇ ਆਪਣੀ ਬੇਇੱਜ਼ਤੀ ਸਮਝੀ ਤੇ ਜਿਹਲਮ ਦੇ ਕੰਢੇ ਜਹਾਂਗੀਰ ਨੂੰ ਗ੍ਰਿਫ਼ਤਾਰ ਕਰ ਲਿਆ। ਨੂਰਜਹਾਨ ਨੇ ਨਿਰੋਲ ਸਿਆਣਪ ਤੇ ਜੁਰਅੱਤ ਨਾਲ ਜਹਾਂਗੀਰ ਨੂੰ ਰਿਹਾ ਕਰਾਇਆ। ਉਥੇ ਹੀ ਜਹਾਂਗੀਰ ਨੂੰ ਜੋੜਾਂ ਦੀ ਸਖ਼ਤ ਪੀੜ ਹੋਈ। ਉਹ ਦੱਖਣ ਜਾਣ ਲਈ ਤਿਆਰ ਸੀ ਪਰ ਸਿਹਤ ਇਤਨੀ ਵਿਗੜ ਚੁੱਕੀ ਸੀ ਕਿ ਉੱਧਰ ਜਾ ਨਾ ਸਕਿਆ ਤੇ ਕਸ਼ਮੀਰ ਹੀ ਚਲਾ ਗਿਆ। ਜਹਾਂਗੀਰ ਘੋੜੇ ਉੱਤੇ ਸਵਾਰ ਨਹੀਂ ਸੀ ਹੋ ਸਕਦਾ ਤੇ ਪਾਲਕੀ ਵਿਚ ਹੀ ਇੱਧਰ ਉੱਧਰ ਜਾਂਦਾ ਸੀ। ੧੬੨੭ ਈ. ਦੀ ਸਰਦੀ ਦੇ ਆਰੰਭ ਵਿਚ ਉਹ ਵਾਪਸ ਲਾਹੌਰ ਵੱਲ ਚਲ ਪਿਆ। ਰਾਹ ਵਿਚ ਬਹਰਾਮ ਗਲਾ ਦੇ ਅਸਥਾਨ ਉੱਤੇ ਉਸ ਨੂੰ ਸ਼ਿਕਾਰ ਦਾ ਸ਼ੌਕ ਜਾਗਿਆ। ਸ਼ਿਕਾਰ ਸਮੇਂ ਇਕ ਐਸੀ ਦੁਰਘਟਨਾ ਹੋ ਗਈ ਕਿ ਬਾਦਸ਼ਾਹ ਬੇਚੈਨ ਹੋ ਗਿਆ। ਇਕ ਲੜਕਾ ਜੋ ਸ਼ਿਕਾਰ ਨੂੰ ਘੇਰ ਕੇ ਨਿਸ਼ਾਨੇ ਦੇ ਸਾਹਮਣੇ ਲਿਆਉਂਦਾ ਸੀ, ਇਕ ਉੱਚੀ ਚਟਾਨ ਤੋਂ ਡਿੱਗ ਕੇ ਚਿਕਨਾ ਚੂਰ ਹੋ ਗਿਆ। ਉਸ ਲੜਕੇ ਦੀ ਚੀਕ ਨੇ ਜਹਾਂਗੀਰ ਨੂੰ ਬੇਹਾਲ ਕਰ ਦਿੱਤਾ। 'ਇਕਬਾਲਨਾਮਾ' ਵਾਲਾ ਲਿਖਦਾ ਹੈ ਕਿ ਜਦ ਸ਼ਰਾਬ ਦਾ ਗਲਾਸ ਆਇਆ ਤਾਂ ਜਹਾਂਗੀਰ ਪੀ ਨਾ ਸਕਿਆ। ਰਾਤਾਂ ਨੂੰ ਘਬਰਾਹਟ ਵੱਧਣ ਲੱਗੀ। ਰਾਜੌਰੀ ਪੁੱਜ ਕੇ ਜਹਾਂਗੀਰ ਦੀ ਹਾਲਤ ਵਿਗੜਨ ਲੱਗੀ ਤੇ ਸਾਹ ਲੈਣਾ ਵੀ ਮੁਸ਼ਕਿਲ ਹੋ ਗਿਆ। ੮ ਨਵੰਬਰ, ੧੬੨੭ ਨੂੰ ਸਵੇਰ ਸਮੇਂ ਚੰਗੇਜ ਹੱਟੀ ਭਿੰਬਰ ਦੇ ਕਿਨਾਰੇ ਰੂਹ ਸਰੀਰ ਨੂੰ ਛੱਡ ਗਈ। ਨੂਰਜਹਾਨ ਉਸ ਦੇ ਮ੍ਰਿਤਕ ਸਰੀਰ ਨੂੰ ਲਾਹੌਰ ਲੈ ਆਈ ਅਤੇ ਰਾਵੀ ਦੇ ਕਿਨਾਰੇ ਸ਼ਾਹਦਰਾ ਵਿਖੇ, ਜਿੱਥੇ ਜਹਾਂਗੀਰ ਨੇ ਆਪਣਾ ਮਕਬਰਾ ਬਣਾਇਆ ਹੋਇਆ ਸੀ, ਦਫ਼ਨਾ ਦਿੱਤਾ। ਜਹਾਂਗੀਰ ਦੀ ਮੌਤ ਨਾਲ ਫਿਰ ਤਖ਼ਤ-ਨਸ਼ੀਨੀ ਦੀ ਜੰਗ ਸ਼ੁਰੂ ਹੋ ਗਈ।

***ਸ਼ਾਹਜਹਾਨ ਦਾ ਤਖ਼ਤ ਉੱਤੇ ਬੈਠਣਾ*** : ਮਹਾਬਤ ਖ਼ਾਂ ਹੱਥੋਂ ਹਾਰ ਕੇ ਸ਼ਾਹਜਹਾਨ ਦੱਖਣ ਵੱਲ ਨੱਸ ਗਿਆ ਸੀ ਤੇ ਜਹਾਂਗੀਰ ਦੀ ਮੌਤ ਸਮੇਂ ਵੀ ਉਹ ਦੱਖਣ ਵਿਚ ਹੀ ਸੀ। ਮੁਮਤਾਜ਼ ਮਹਲ ਦਾ ਬਾਪ ਆਸਫ਼ ਖ਼ਾਂ ਸ਼ਾਹੀ ਲਸ਼ਕਰ ਦੇ ਨਾਲ ਸੀ। ਉਸ ਨੇ ਮੌਕੇ ਦੀ ਨਜ਼ਾਕਤ ਨੂੰ ਸਮਝ ਲਿਆ ਤੇ ਉਸੇ ਸਮੇਂ ਹੀ ਬਨਾਰਸੀ ਨਾਮ ਦੇ ਹਰਕਾਰੇ ਨੂੰ ਸ਼ਾਹਜਹਾਨ ਵੱਲ ਭੇਜ ਦਿੱਤਾ। ਚਿੱਠੀ ਲਿਖਣ ਦਾ ਸਮਾਂ ਨਹੀਂ ਸੀ, ਇਸ ਲਈ ਉਸ ਨੇ ਹੱਥ ਦੀ ਅੰਗੂਠੀ ਨਿਸ਼ਾਨੀ ਲਈ ਦੇ ਦਿੱਤੀ।

ਖੁਸਰੋ ਦਾ ਬੇਟਾ ਦਾਵਰ ਬਖ਼ਸ਼, ਸ਼ਾਹੀ ਲਸ਼ਕਰ ਨਾਲ ਹੀ ਨਜ਼ਰਬੰਦੀ ਦੀ ਹਾਲਤ ਵਿਚ ਸੀ। ਆਸਫ਼ ਖ਼ਾਂ ਨੇ ਇਕ ਚਾਲ ਚਲ ਕੇ, ਇਰਾਦਤ ਖ਼ਾਂ ਨੂੰ ਨਾਲ ਮਿਲਾਇਆ ਤੇ ਦਾਵਰ ਬਖ਼ਸ਼ ਨੂੰ ਘੋੜੇ ਉੱਤੇ ਸਵਾਰ ਕਰ ਕੇ ਸ਼ਾਹੀ ਛਤਰ ਝੁਲਾ ਦਿੱਤਾ। ਲਸ਼ਕਰ ਉੱਤੇ ਇਹ ਪ੍ਰਗਟ ਹੋਇਆ ਕਿ ਤਖ਼ਤ ਖ਼ਾਲੀ ਨਹੀਂ। ਆਸਫ਼ ਖ਼ਾਂ ਸਮਾਂ ਚਾਹੁੰਦਾ ਸੀ। ਨੂਰਜਹਾਨ ਦੀ ਸਾਰੀ ਕੋਸ਼ਿਸ਼ ਸ਼ਹਰ ਯਾਰ ਨੂੰ ਤਖ਼ਤ ਦਾ ਮਾਲਿਕ ਬਣਾਉਣ ਦੀ ਸੀ। ਸ਼ਹਿਰ ਯਾਰ ਨੂਰਜਹਾਨ ਦਾ ਜੁਆਈ ਸੀ ਤੇ ਉਸ ਦੀ ਲੜਕੀ ਲਾਡਲੀ ਬੇਗਮ, ਜੋ ਸ਼ੇਰ ਅਫ਼ਗਨ ਤੋਂ ਸੀ, ਨਾਲ ਵਿਆਹਿਆ ਹੋਇਆ ਸੀ। ਨੂਰਜਹਾਨ ਨੇ ਕਈ ਵਾਰੀ ਆਸਫ਼ ਖ਼ਾਂ ਨੂੰ ਮੁਲਾਕਾਤ ਲਈ ਬੁਲਾਇਆ ਪਰ ਉਹ ਕੋਈ ਨਾ ਕੋਈ ਬਹਾਨਾ ਬਣਾ ਕੇ ਟਾਲਦਾ ਹੀ ਰਿਹਾ। ਭਿੰਬਰ ਦੇ ਅਸਥਾਨ ਉੱਤੇ ਜੁਮੇ ਦੀ ਨਮਾਜ਼ ਉਪਰੰਤ ਦਾਵਰ ਬਖ਼ਸ਼ ਦੇ ਨਾਂ ਖੁਤਬਾ ਪੜ੍ਹ ਦਿੱਤਾ ਗਿਆ।

ਸ਼ਹਰ ਯਾਰ ਉਸ ਸਮੇਂ ਲਾਹੌਰ ਵਿਚ ਸੀ ਤੇ ਜਹਾਂਗੀਰ ਦੀ ਮੌਤ ਸੁਣ ਕੇ ਲਾਡਲੀ ਬੇਗਮ ਨਾਲ ਸਲਾਹ ਕਰ ਕੇ ਉਸ ਨੇ ਬਾਦਸ਼ਾਹ ਹੋਣ ਦਾ ਐਲਾਨ ਕਰ ਦਿੱਤਾ। ਸ਼ਾਹੀ ਖ਼ਜ਼ਾਨੇ ਉੱਤੇ ਕਬਜ਼ਾ ਵੀ ਕਰ ਲਿਆ। ਫ਼ੌਜ ਨੂੰ ਆਪਣੇ ਵੱਲ ਕਰਨ ਲਈ ਦੌਲਤ ਲੁਟਾਣੀ ਆਰੰਭ ਕਰ ਦਿੱਤੀ। ਇਕ ਹਫ਼ਤੇ ਵਿਚ ਹੀ ਸੱਤਰ ਲੱਖ ਰੁਪਿਆ ਉਸ ਨੇ ਖ਼ਰਚ ਕਰ ਦਿੱਤਾ। ਜਹਾਂਗੀਰ ਦੇ ਭਰਾ ਦਾਨਿਆਲ ਦਾ ਪੁੱਤਰ ਮਿਰਜ਼ਾ ਬਾਇਸਤਗਰ ਵੀ ਨਾਲ ਮਿਲ ਗਿਆ। ਮਿਰਜ਼ੇ ਨੂੰ ਸ਼ਹਰ ਯਾਰ ਨੇ ਸਿਪਾਹ-ਸਲਾਰ ਨਿਯਤ ਕਰ ਦਿੱਤਾ। ਆਸਫ਼ ਖ਼ਾਂ ਨੂੰ ਖ਼ਬਰਾਂ ਪੁੱਜ ਰਹੀਆਂ ਸਨ। ਉਹ ਦਾਵਰ ਬਖ਼ਸ਼ ਨੂੰ ਹਾਥੀ ਉੱਤੇ ਬਿਠਾ ਕੇ ਲਸ਼ਕਰ ਨਾਲ ਲਾਹੌਰ ਵੱਲ ਵੱਧ ਰਿਹਾ ਸੀ। ਸ਼ਹਰ ਯਾਰ ਨੇ ਲਾਹੌਰ ਤੋਂ ਤਿੰਨ ਕੋਹ ਗੁਜਰਾਤ ਵੱਲ

ਅੱਗੇ ਹੋ ਕੇ ਟਾਕਰਾ ਕੀਤਾ ਪਰ ਉਸ ਦੀਆਂ ਫ਼ੌਜਾਂ ਹਾਰ ਗਈਆਂ। ਹਾਰ ਸੁਣ ਕੇ ਘਬਰਾ ਗਿਆ ਤੇ ਕਿਲ੍ਹੇ ਵਿਚ ਛੁਪ ਗਿਆ। ਦੂਜੇ ਦਿਨ ਆਸਫ਼ ਖ਼ਾਂ ਨੇ ਕਿਲ੍ਹੇ ਨੂੰ ਘੇਰ ਲਿਆ। ਆਸਫ਼ ਖ਼ਾਂ ਨੇ ਕਿਲ੍ਹੇ ਦੇ ਰਾਖਿਆਂ ਨੂੰ ਵੱਡੀ ਰਕਮ ਦੇ ਕੇ ਆਪਣੇ ਵੱਲ ਕਰ ਲਿਆ ਤੇ ਰਾਤ ਨੂੰ ਹੀ ਇਰਾਦਤ ਖ਼ਾਂ ਕਿਲ੍ਹੇ ਦੇ ਅੰਦਰ ਜਾ ਵੜਿਆ। ਦਰਵਾਜ਼ੇ ਖੁਲ੍ਹ ਗਏ ਤੇ ਦਿਨ ਚੜ੍ਹਦੇ ਤਕ ਫ਼ੌਜ ਲਾਹੌਰ ਸ਼ਹਿਰ ਦੇ ਕਿਲ੍ਹੇ ਉੱਤੇ ਕਾਬਜ਼ ਹੋ ਗਈ। ਸ਼ਹਰ ਯਾਰ ਹਰਮਸਰਾਂ ਵਿਚ ਛੁਪਿਆ ਹੋਇਆ ਸੀ ਤੇ ਉਸ ਨੂੰ ਜਨਾਨਾ ਕਪੜਿਆਂ ਵਿਚ ਪਕੜ ਲਿਆ ਗਿਆ। ਦਾਵਰ ਬਖ਼ਸ਼ ਦੇ ਸਾਹਮਣੇ ਪੇਸ਼ ਕੀਤਾ ਗਿਆ ਤੇ ਉਸ ਨੇ ਸਿਖੇ ਸਿਖਾਏ ਨਜ਼ਰਬੰਦ ਕਰਨ ਦਾ ਹੁਕਮ ਦਿੱਤਾ ਤੇ ਫਿਰ ਅੰਨ੍ਹਿਆਂ ਕਰਨ ਦਾ ਹੁਕਮ ਦਿੱਤਾ । ਆਸਫ਼ ਖ਼ਾਂ ਅੰਦਰੋਂ ਅੰਦਰ ਲਾਹੌਰ ਵਿਚ ਵਾਪਰ ਰਹੀਆਂ ਖ਼ਬਰਾਂ ਸ਼ਾਹਜਹਾਨ ਤਕ ਪੁਚਾ ਰਿਹਾ ਸੀ।

ਬਨਾਰਸੀ ਹਰਕਾਰਾ ਵੀਹ ਦਿਨਾਂ ਉਪਰੰਤ ਜੁਨੇਰ ਕਿਲ੍ਹਾ ਦੇ ਅਸਥਾਨ ਉੱਤੇ ਸ਼ਾਹਜਹਾਨ ਨੂੰ ੨੮ ਨਵੰਬਰ, ੧੬੨੭ ਈ. ਨੂੰ ਮਿਲਿਆ। ਸ਼ਾਹਜਹਾਨ ਨੇ ਉਸੇ ਸਮੇਂ ਹੀ ਆਸਫ਼ ਖ਼ਾਂ ਨੂੰ ਲਿਖਿਆ, "ਚੰਗਾ ਹੋਵੇ ਜੇ ਸ਼ਹਰ ਯਾਰ, ਬੁਲਾਕੀ (ਦਾਵਰ ਬਖ਼ਸ਼) ਤੇ ਦਾਨਿਅਲ ਦੀ ਸਾਰੀ ਸੰਤਾਨ ਨੂੰ ਅਗਲੇ ਜਹਾਨ ਭੇਜ ਦਿੱਤਾ ਜਾਏ।" ਆਸਫ਼ ਖ਼ਾਂ ਉਸੇ ਸਮੇਂ ਤਕ ਉਡੀਕਣਾ ਚਾਹੁੰਦਾ ਸੀ, ਜਦ ਤਕ ਸ਼ਾਹਜਹਾਨ ਆਗਰੇ ਨਾ ਪੁੱਜ ਜਾਏ। ਸ਼ਾਹਜਹਾਨ ਆਗਰੇ ਵੱਲ ਦੋ ਦਸੰਬਰ ਨੂੰ ਚਲ ਪਿਆ ਤੇ ਬਾਦਸ਼ਾਹ ਹੋਣ ਦਾ ਐਲਾਨ ਕਰ ਦਿੱਤਾ। ਉਸ ਦੇ ਨਾਂ ਦਾ ਖੁਤਬਾ ਪੜ੍ਹਿਆ ਗਿਆ। ਉੱਧਰ ਖੁਤਬਾ ਪੜ੍ਹਿਆ ਤੇ ਇਧਰ ਨੂਰਜਹਾਨ ਨੂੰ ਪੂਰੀ ਤਰ੍ਹਾਂ ਨਜ਼ਰਬੰਦ ਕਰ ਲਿਆ ਗਿਆ। ਦਾਵਰ ਬਖ਼ਸ਼ ਨੂੰ ਉਸ ਦੇ ਭਰਾ ਸਮੇਤ ਗ੍ਰਿਫ਼ਤਾਰ ਕੀਤਾ ਤੇ ਛੇ ਦਿਨਾਂ ਬਾਅਦ ਦੋਨੋਂ ਹੀ ਕਤਲ ਕਰ ਦਿੱਤੇ ਗਏ। ਤੀਸਰੇ ਨੂੰ ਆਸਫ਼ ਖ਼ਾਂ ਨੇ ਈਰਾਨ ਵੱਲ ਭੇਜ ਦਿੱਤਾ। ਦਾਨਿਆਲ ਦੇ ਪੁੱਤਰਾਂ ਤਹਮੁਰਸ ਤੇ ਹੋਸ਼ਿੰਗ ਨੂੰ ਵੀ ਕਤਲ ਕਰ ਦਿੱਤਾ। ਆਗਰੇ ਵਿਚ ਪੁੱਜ ਕੇ (੬ ਫ਼ਰਵਰੀ, ੧੬੨੮) ਖ਼ੁੱਰਮ ਅਬੁਲ ਮੁਜ਼ਫਰ ਸ਼ਿਹਾਬਦੀਨ ਮੁਹੰਮਦ ਸਾਹਿਬ ਕਰਾਨੇ, ਸ਼ਾਹਜਹਾਨ ਪਾਤਸ਼ਾਹ ਗਾਜ਼ੀ ਦਾ ਨਾਂ ਧਰ ਕੇ ਹਿੰਦੁਸਤਾਨ ਦਾ ਬਾਦਸ਼ਾਹ ਬਣਿਆ। ਸ਼ਾਹਜਹਾਨ ਨੇ ਲਾਹੌਰ ਆਉਣ ਦਾ ਖ਼ਿਆਲ ਹੀ ਨਾ ਕੀਤਾ ਤੇ ਉਥੋਂ ਹੀ ਖ਼ਿਦਮਤ-ਪਰਸਤ ਖ਼ਾਂ ਰਜ਼ਾ ਬਹਾਦਰ ਨੂੰ ਲਾਹੌਰ ਦਾ ਹਾਕਮ ਨਿਯਤ ਕੀਤਾ ਪਰ ਛੇਤੀ ਹੀ ਆਸਫ਼ ਖ਼ਾਂ ਨੂੰ ਲਾਹੌਰ ਦਾ ਸਮੁੱਚਾ ਹਾਕਮ ਨਿਯਤ ਕਰ ਦਿੱਤਾ। ਪਰ ਆਸਫ਼ ਖ਼ਾਂ ਪਾਸ ਵਜ਼ੀਰ-ਏ-ਆਜ਼ਮ ਅਤੇ ਹੋਰ ਕੋਈ ਐਸੇ ਫ਼ਰਜ਼ ਸਨ, ਇਸ ਲਈ ੧੬੨੮ ਦੇ ਅੰਤ ਵਿਚ ਕੁਲੀਜ ਖ਼ਾਂ ਨੂੰ ਗਵਰਨਰ ਥਾਪ ਦਿੱਤਾ ਗਿਆ। ਅਗਲੇ ਸਾਲ ਕੁਲੀਜ ਖ਼ਾਂ ਦੀ ਤਬਦੀਲੀ ਅਲਾਹਾਬਾਦ ਕਰ ਦਿੱਤੀ ਗਈ ਤੇ ਅਨਾਇਤ ਏਜ਼ਦੀ ਨੂੰ ਲਾਹੌਰ ਦਾ ਹਾਕਮ ਮੁਕਰੱਰ ਕੀਤਾ। ੧੬੩੨ ਵਿਚ ਅਨਾਇਤ ਨੂੰ ਨਾਅਹਿਲ ਜਾਣ ਕੇ ਉਸ ਦੀ ਥਾਂ ਵਜ਼ੀਰ ਖ਼ਾਨ, ਮੁਕਰੱਰ ਕਰ ਦਿੱਤਾ ਗਿਆ। ਵਜ਼ੀਰ ਖ਼ਾਂ ਗੁਰੂ ਘਰ ਦਾ ਸ਼ਰਧਾਲੂ ਅਤੇ ਇਕ ਤਗੜਾ ਸਿਆਣਾ ਪ੍ਰਬੰਧਕ ਸੀ।

***ਪਹਾੜੀ ਰਾਜਿਆਂ ਦਾ ਲਾਹੌਰ ਤੋਂ ਮੁੜ ਕੇ ਅੰਮ੍ਰਿਤਸਰ ਆਉਣਾ :*** ਅੰਮ੍ਰਿਤਸਰ ਬੈਠੇ ਗੁਰੂ ਹਰਿਗੋਬਿੰਦ ਜੀ ਇਨ੍ਹਾਂ ਸਾਰੀਆਂ ਵਾਪਰ ਰਹੀਆਂ ਘਟਨਾਵਾਂ ਨੂੰ ਨੀਝ ਨਾਲ ਦੇਖ ਰਹੇ ਸਨ। ਉਹ ਜਾਣਦੇ ਸਨ ਕਿ ਹਾਲਾਤ ਦਿਨੋਂ ਦਿਨ ਵਿਗੜ ਰਹੇ ਸਨ ਤੇ ਐਸਾ ਸੰਭਵ ਹੈ ਕਿ ਮਾੜੀ ਸੂਰਤ ਵੀ ਅਖ਼ਤਿਆਰ ਕਰ ਜਾਣ। ਆਸਫ਼ ਖ਼ਾਂ ਨੇ ਪਹਾੜੀ ਰਾਜਿਆਂ ਨੂੰ ਲਾਹੌਰ ਬੁਲਾਇਆ ਤਾਂ ਕਿ ਨਵੇਂ ਬਾਦਸ਼ਾਹ ਨੂੰ ਸਲਾਮੀ ਦੇ ਜਾਣ। ਮੰਡੀ, ਸਕੇਤ, ਬਿਲਾਸਪੁਰ, ਨਾਲਾਗੜ੍ਹ ਅਤੇ ਨੂਰਪੁਰ ਦੇ ਰਾਜਿਆਂ ਨੇ ਲਾਹੌਰ ਆ ਖ਼ਿਰਾਜ ਦਿੱਤਾ। ਲਾਹੌਰ ਤੋਂ ਜਦ ਅੰਮ੍ਰਿਤਸਰ ਆਏ ਤਾਂ ਗੁਰੂ ਹਰਿਗੋਬਿੰਦ ਜੀ ਨੇ ਕਮਜ਼ੋਰੀ ਤੋਂ ਉਤਾਂਹ ਉੱਠਣ ਲਈ ਕਿਹਾ। ਉਨ੍ਹਾਂ ਵੀ ਨਵੇਂ ਹਾਲਾਤ ਵਿਚ ਸਖਤੀ ਦੀ ਸੰਭਾਵਨਾ ਦੱਸੀ। ਸਭ ਰਾਜਿਆਂ ਨੇ ਗੁਰੂ ਜੀ ਨੂੰ ਲਾਹੌਰ ਤੋਂ ਦੂਰ ਕੋਈ ਹੋਰ ਟਿਕਾਣਾ ਬਣਾਉਣ ਲਈ ਵੀ ਕਿਹਾ। ਗੁਰੂ ਜੀ ਪਹਿਲਾਂ ਹੀ ਕਿਸੀ ਥਾਂ ਦੀ ਭਾਲ ਵਿਚ ਸਨ ਤੇ ਰਾਜਿਆਂ ਨਾਲ ਹੀ ਉਨ੍ਹਾਂ ਨੇ ਬਾਬਾ ਗੁਰਦਿੱਤਾ ਜੀ

ਨੂੰ ਟਿਕਾਣਾ ਦੇਖਣ ਲਈ ਭੇਜ ਦਿੱਤਾ। ਬਾਬਾ ਗੁਰਦਿੱਤਾ ਜੀ ਨੇ ਹੰਡੂਰ ਦੀ ਜੂਹ ਨੂੰ ਪਸੰਦ ਕੀਤਾ ਤੇ ਗੁਰੂ ਪਾਤਸ਼ਾਹ ਅਸਥਾਨ ਦੇਖਣ ਲਈ ਉਥੇ ਗਏ।

***ਕੀਰਤਪੁਰ :*** ਗੁਰੂ ਜੀ ਨੇ ਜੂਹ ਦੀ ਥਾਂ ਨਗਰ ਵਸਾ ਦਿੱਤਾ ਤੇ ਨਗਰ ਦਾ ਨਾਂ ਕੀਰਤਪੁਰ ਰਖਿਆ। ਸਿੱਖੀ ਲਹਿਰ ਦਾ ਅਗਲਾ ਕਦਮ ਪੁੱਟ ਲਿਆ ਗਿਆ। ਇਕ ਤਾਂ ਕੀਰਤਪੁਰ, ਜਰਨੈਲੀ ਸੜਕ ਤੋਂ ਦੂਰ ਸੀ; ਦੂਜੇ ਪਹਾੜੀ ਰਾਜਿਆਂ ਵਿਚ ਘਿਰਿਆ ਸੀ ਜੋ ਗੁਰੂ ਮਹਾਰਾਜ ਦੇ ਰਿਣੀ ਸਨ; ਤੀਜੇ, ਪ੍ਰਚਾਰ ਦੇ ਪੱਖ ਤੋਂ ਵੀ ਇਹ ਥਾਂ ਸੁਹਾਵਣੀ ਸੀ। ਬਾਬਾ ਗੁਰਦਿੱਤਾ ਜੀ ਨੇ ਪੂਰਾ ਧਿਆਨ ਨਗਰ ਨੂੰ ਵਸਾਉਣ ਵਿਚ ਲਗਾ ਦਿੱਤਾ। ਵਿਸਾਖੀ ਦਾ ਮੇਲਾ, ਜੋ ਸਦਾ ਅੰਮ੍ਰਿਤਸਰ ਵਿਚ ਮਨਾਇਆ ਜਾਂਦਾ ਸੀ, ਉਸ ਵਾਰੀ ਕੀਰਤਪੁਰ ਵਿਚ ਮਨਾਇਆ ਗਿਆ ਤੇ ਸੰਗਤਾਂ ਨੇ ਸ਼ਹਿਰ ਨੂੰ ਵਸੋਂ ਬਣਾਉਣ ਲਈ ਪੂਰੀ ਸਹਾਇਤਾ ਦਿੱਤੀ।

***ਲਾਹੌਰ ਦੇ ਪ੍ਰਬੰਧ ਵਿਚ ਤਬਦੀਲੀਆਂ :*** ਬਾਦਸ਼ਾਹ ਬਣਨ ਉਪਰੰਤ ਵੀ ਸ਼ਾਹਜਹਾਨ ਲਾਹੌਰ ਨਾ ਆਇਆ। ਪਹਿਲੀ ਵਾਰ ਸ਼ਾਹਜਹਾਨ ਲਾਹੌਰ ੧੬੩੩ ਵਿਚ ਹੀ ਆਇਆ, ਉਹ ਵੀ ਬਹੁਤ ਥੋੜ੍ਹੇ ਸਮੇਂ ਲਈ। ਸੋ, ਲਾਹੌਰ ਦੇ ਹਾਕਮ ਵਿਚ ਮਨਮਾਨੀ ਕਰਨ ਦਾ ਭਾਵ ਆ ਜਾਣਾ ਸੁਭਾਵਿਕ ਸੀ। ਇਕ ਸਾਲ ਵਿਚ ਸ਼ਾਹਜਹਾਨ ਨੇ ਤਿੰਨ ਗਵਰਨਰ ਬਦਲਾਏ ਤੇ ਅਖ਼ੀਰ ਕੁਲੀਜ ਖ਼ਾਂ ਨੂੰ ਨਿਯਤ ਕੀਤਾ। ਕੁਲੀਜ ਖ਼ਾਂ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਸਮੇਂ ਲਾਹੌਰ ਦਾ ਫ਼ੌਜਦਾਰ ਸੀ ਤੇ ਇਸ ਪਦਵੀ ਉੱਤੇ ਆ ਕੇ ਉਸ ਦਾ ਧਿਆਨ ਗੁਰੂ ਹਰਿਗੋਬਿੰਦ ਜੀ ਵੱਲ ਜਾਣਾ ਕੁਦਰਤੀ ਸੀ। ਫਿਰ ਸ਼ਾਹਜਹਾਨ ਦੇ ਐਸੇ ਫ਼ੁਰਮਾਨ ਵੀ ਆ ਰਹੇ ਸਨ ਕਿ ਸਿਵਾਇ ਮੁਸਲਮਾਨਾਂ ਤੋਂ ਕੋਈ ਧਰਮ ਪ੍ਰਚਾਰ ਤੇ ਤਬਲੀਗ਼ ਨਹੀਂ ਕਰ ਸਕਦਾ। ਮੰਦਰ ਜੋ ਅਣਬਣੇ ਜਾਂ ਪਿਛਲੇ ਸਾਲਾਂ ਵਿਚ ਬਣੇ ਸਨ, ਉਹ ਤੋੜ ਦਿੱਤੇ ਜਾਣ ਤੇ ਬਣਾਉਣ ਤੋਂ ਰੋਕ ਦਿੱਤੇ ਜਾਣ। ਇਨ੍ਹਾਂ ਫ਼ੁਰਮਾਨਾਂ ਦਾ ਅਸਰ ਸਿੱਖ ਲਹਿਰ ਉੱਤੇ ਪੈਣਾ ਸੀ। ਇਸ ਫ਼ੁਰਮਾਨ ਹੇਠਾਂ ਬਾਉਲੀ ਸਾਹਿਬ ਲਾਹੌਰ ਵੀ ਢਾਹ ਦਿੱਤੀ ਗਈ ਤੇ ਹਰ ਕੋਈ ਦੇਖ ਸਕਦਾ ਸੀ ਕਿ ਅਗਲਾ ਹੱਲਾ ਅੰਮ੍ਰਿਤਸਰ ਤੇ ਹੋਵੇਗਾ। ਕੁਲੀਜ ਖ਼ਾਂ ਦਾ ਦੀਵਾਨ ਅਬੁਲ-ਹਸਨ ਸੀ ਤੇ ਫ਼ੌਜਦਾਰ ਮੁਖ਼ਲਿਸ ਖ਼ਾਂ ਸੀ। ਮੁਖ਼ਲਿਸ ਖ਼ਾਂ ਫ਼ੌਜਦਾਰ ਹੋਣ ਕਰ ਕੇ ਆਪਣੀ ਹੋਂਦ ਨੂੰ ਜਤਾਉਂਦਾ ਰਹਿੰਦਾ ਸੀ। ਕੁਲੀਜ ਖ਼ਾਂ ਦਾ ਗਵਰਨਰ ਬਣਨਾ ਸੁਣ ਕੇ ਚੰਦੂ ਦਾ ਪੁੱਤਰ ਕਮਰ ਚੰਦ ਵੀ ਆਪਣਾ ਹੱਕ ਲੈਣ ਲਈ ਲਾਹੌਰ ਪੁੱਜਾ। ਮਿਹਰਬਾਨ ਨੇ ਸੁਲਹੀ ਖ਼ਾਂ ਦੇ ਪੁੱਤਰ ਜਮਾਲ ਖ਼ਾਂ ਨੂੰ ਨਾਲ ਲਿਆ ਤੇ ਲਾਹੌਰ ਫ਼ਰਿਆਦੀ ਬਣਿਆ। ਕਾਸਮ ਬੇਗ਼ ਖ਼ਾਂ ਨੇ ਰੁਸਤਮ ਖ਼ਾਂ ਨੂੰ ਗੁਰੂ ਹਰਿਗੋਬਿੰਦ ਬਾਰੇ ਰੋਲਾ ਪਾਉਣ ਲਈ ਚੁੱਕਿਆ ਤੇ ਜਲੰਧਰ ਦੇ ਅਬਦੁਲਾ ਖ਼ਾਂ ਨੇ ਆਪਣੀ ਸ਼ਿਕਾਇਤ ਭੇਜੀ।

*ਨੌਵਾਂ ਅਧਿਆਇ*

# ਸਿੱਖ ਇਤਿਹਾਸ ਦੀ ਪਹਿਲੀ ਜੰਗ

*ਲਾਹੌਰ ਤੇ ਸਿੱਖਾਂ ਵਿਚਕਾਰ ਜੰਗ* : ਰਾਜ-ਗਰਦੀ ਉਪਰੰਤ ਰਾਜ-ਪ੍ਰਬੰਧ ਤਾਂ ਥਾਂ ਸਿਰ ਆ ਗਿਆ ਪਰ ਪੁਰਾਣੇ ਗੁੱਸਿਆਂ ਨੇ ਫਿਰ ਥਾਂ ਮੱਲ ਲਈ। ਕਾਜ਼ੀ ਰੁਸਤਮ ਖ਼ਾਂ ਅਤੇ ਚੰਦੂ ਦੇ ਪੁੱਤਰ ਨੇ ਸਭ ਤੋਂ ਪਹਿਲਾਂ ਆਪਣੇ ਹੱਕ ਮੰਗੇ। ਕਾਜ਼ੀ ਰੁਸਤਮ ਖ਼ਾਂ ਨੇ ਕੌਲਾਂ ਵਾਪਸ ਲੈਣ ਲਈ ਹੱਥ ਪੈਰ ਮਾਰਨੇ ਆਰੰਭ ਕੀਤੇ ਤੇ ਕਰਮ ਚੰਦ ਨੇ ਸ੍ਰੀ ਹਰਿਗੋਬਿੰਦਪੁਰ ਦੀ ਜ਼ਮੀਨ ਵਾਪਸ ਲੈਣ ਲਈ ਕੁਲੀਜ਼ ਖ਼ਾਂ ਪਾਸ ਫ਼ਰਿਆਦ ਕੀਤੀ। ਇਹ ਸਭ ਜਾਣਦੇ ਸਨ ਕਿ ਜਹਾਂਗੀਰ ਦੀ ਮ੍ਰਿਤੂ ਬਾਅਦ ਸ਼ਾਹਜਹਾਨ ਨਵੀਂ ਪਾਲਿਸੀ ਅਪਣਾ ਰਿਹਾ ਹੈ ਜੋ ਹਰ ਸੂਰਤ ਵਿਚ ਗੁਰੂ ਹਰਿਗੋਬਿੰਦ ਜੀ ਦੇ ਵਿਰੁੱਧ ਹੋਵੇਗੀ। ਨੂਰਜਹਾਨ ਵੀ ਬੇਬਸ ਸੀ ਤੇ ਵਜ਼ੀਰ ਖ਼ਾਂ ਵਰਗੇ ਕਮਜ਼ੋਰ ਕਰ ਦਿੱਤੇ ਗਏ ਸਨ। ਹਰ ਉਹ ਮਨਮਾਨੀ ਕਰ ਰਿਹਾ ਸੀ ਜਿਸ ਉੱਤੇ ਪਹਿਲਾਂ ਬੰਦਸ਼ ਸੀ।

ਜਿਵੇਂ ਅਕਬਰ ਪਿਛੋਂ ਜਹਾਂਗੀਰ ਨੇ ਧਾਰਮਿਕ ਤਅੱਸਬ ਵਿਚ ਅੰਨ੍ਹੇ ਹੋ, ਗੁਰੂ ਅਰਜਨ ਜੀ ਨੂੰ ਸ਼ਹੀਦ ਕੀਤਾ ਸੀ; ਹੁਣ ਇਹ ਸੰਭਵ ਸੀ ਕਿ ਸ਼ਾਹਜਹਾਨ ਵੀ ਜਵਾਨੀ ਦੇ ਜੋਸ਼ ਵਿਚ ਗੁਰੂ ਹਰਿਗੋਬਿੰਦ ਜੀ ਉੱਤੇ ਤਕੜਾ ਹਮਲਾ ਕਰੇ ਪਰ ਉਹ ਆਗਰੇ ਤੋਂ ਗੁਜਰਾਤ ਚਲਾ ਗਿਆ ਤੇ ਐਸਾ ਰੁੱਝ ਗਿਆ ਕਿ ਉਸ ਦਾ ਪੰਜਾਬ ਆਉਣਾ ਮੁਸ਼ਕਿਲ ਹੋ ਗਿਆ। ਪਰ ਉਸ ਦੇ ਕੱਢੇ ਫ਼ੁਰਮਾਨ ਇਸ ਗੱਲ ਦੀ ਗਵਾਹੀ ਦੇ ਰਹੇ ਸਨ ਕਿ ਪੰਜਾਬ ਵਿਚ ਲੋਹਾ ਖੜਕੇਗਾ। ਸ਼ਾਹਜਹਾਨ ਨੇ ਆਪਣੀ ਧਾਰਮਿਕ ਪਾਲਿਸੀ ਦਾ ਐਲਾਨ ਕਰ ਦਿੱਤਾ ਕਿ ਮੁਸਲਮਾਨ ਆਪਣਾ ਧਰਮ ਨਹੀਂ ਬਦਲ ਸਕਦਾ। ਸ਼ਾਹਜਹਾਨ ਪਾਸ ਜਦ ਇਹ ਖ਼ਬਰ ਪੁੱਜੀ ਕਿ ਕਈ ਮੁਸਲਮਾਨ ਵੀ ਗੁਰੂ ਜੀ ਦੀ ਫ਼ੌਜ ਵਿਚ ਹਨ ਤਾਂ ਉਸ ਨੇ ਸਖ਼ਤ ਗੁੱਸਾ ਕੀਤਾ। ਜਹਾਂਗੀਰ ਨੇ ਵੀ ਆਪਣੀ 'ਤੋਜ਼ਿਕ' ਵਿਚ ਇਸ ਗੱਲ ਦਾ ਜ਼ਿਕਰ ਦੁੱਖ ਨਾਲ ਕੀਤਾ ਸੀ ਕਿ ਕਈ ਭੋਲੇ ਭਾਲੇ ਮੁਸਲਮਾਨ ਗੁਰੂ ਅਰਜਨ ਦੇ ਪ੍ਰਚਾਰ ਤੋਂ ਪ੍ਰਭਾਵਿਤ ਹੋਏ ਹਨ। ਗੁਰੂ ਜੀ ਦੀ ਸ਼ਹਾਦਤ ਦੇ ਕਾਰਣਾਂ ਵਿਚੋਂ ਇਕ ਕਾਰਣ ਇਹ ਵੀ ਸੀ। ਸ੍ਰੀ ਰਾਮ ਸ਼ਰਮਾ ਨੇ ਲਿਖਿਆ ਹੈ ਕਿ ਸ਼ਾਹਜਹਾਨ ਨੇ ਮੁਗ਼ਲਾਂ ਦੀ ਧਾਰਮਿਕ ਨੀਤੀ ਵਿਚ ਇਕ ਹੋਰ ਮੀਲ-ਪੱਥਰ ਰਖਿਆ। ਉਹ ਮੀਲ-ਪੱਥਰ ਧਰਮ ਦੀ ਸਹਿਨ-ਸ਼ੀਲਤਾ ਵੱਲ ਨਹੀਂ, ਸਗੋਂ ਉਲਟੀ ਕੱਟੜਤਾ ਦੀ ਦਸ਼ਾ ਵੱਲ ਸੀ। ਹਿਜਰੀ ਕੈਲੰਡਰ ਨੂੰ ਹੁਕਮਨ ਜਾਰੀ ਕਰਨਾ, ਹਵਾ ਦਾ ਰੁਖ ਦੱਸਣ ਲਈ ਕਾਫ਼ੀ ਸੀ। ਕਈ ਮੰਦਰਾਂ ਨੂੰ ਤੋੜਨ ਦਾ ਹੁਕਮ ਵੀ ਦਿੱਤਾ ਗਿਆ। 'ਬਾਦਸ਼ਾਹਨਾਮਾ' ਨੇ ਵੀ ਲਿਖਿਆ ਹੈ, "ਇਹ ਬਾਦਸ਼ਾਹ ਹਜ਼ੂਰ ਦੇ ਧਿਆਨ ਵਿਚ ਲਿਆਇਆ ਗਿਆ ਹੈ ਕਿ ਮੰਦਰਾਂ ਦੀ ਉਸਾਰੀ ਨਵੇਂ ਸਿਰਿਉਂ ਪਿਛਲੇ ਰਾਜ ਜਹਾਂਗੀਰ ਵੇਲੇ ਸ਼ੁਰੂ ਕੀਤੀ ਗਈ ਸੀ ਪਰ ਅਜੇ ਉਹ ਮੁਕੰਮਲ ਨਹੀਂ ਹੋਏ। ਉਨ੍ਹਾਂ ਨੂੰ ਕਾਫ਼ਰ ਪੂਰਾ ਕਰਨਾ ਚਾਹੁੰਦੇ ਹਨ। ਬਾਦਸ਼ਾਹ ਜੋ (ਇਸਲਾਮ) ਧਰਮ ਦਾ ਮੁਹਾਫ਼ਿਜ਼ ਹੈ, ਹੁਕਮ ਦਿੰਦਾ ਹੈ ਕਿ ਬਨਾਰਸ ਵਿਖੇ ਬਣ ਰਹੇ ਮੰਦਰਾਂ ਨੂੰ ਢਾਹ ਦਿੱਤਾ ਜਾਏ। ਅਲਾਹਾਬਾਦ ਤੋਂ ਇਹ ਖ਼ਬਰ ਪੁੱਜੀ ਹੈ ਕਿ ਬਨਾਰਸ ਜ਼ਿਲ੍ਹੇ ਵਿਚ ਤਿਹਤਰ ਦੇ ਕਰੀਬ ਮੰਦਰ ਤੋੜੇ ਗਏ ਹਨ।" ਜਿਸ ਸਮੇਂ ਤਬਲੀਗ ਨਾ ਕਰਨ ਦਾ ਫ਼ੁਰਮਾਨ ਦਿੱਤਾ

ਗਿਆ, ਤਾਂ ਇਸ ਦਾ ਸਿੱਧਾ ਅਸਰ ਸਿੱਖੀ ਪ੍ਰਚਾਰ ਉੱਤੇ ਸੀ। ਹਿੰਦੂ ਤਾਂ ਤਬਲੀਗ ਵਿਚ ਯਕੀਨ ਹੀ ਨਹੀਂ ਰਖਦੇ ਸੀ, ਸਿਰਫ਼ ਸਿੱਖ ਗੁਰੂ ਸਨ ਜੋ ਇਸ ਕੰਮ ਨੂੰ ਕਰ ਰਹੇ ਸਨ। ਸਿੱਖਾਂ ਨੇ ਸਗੋਂ ਪ੍ਰਚਾਰ ਨੂੰ ਹੋਰ ਤੇਜ਼ ਕਰ ਦਿੱਤਾ। ਪੈਂਦੇ ਖ਼ਾਂ ਤੇ ਕਈ ਹੋਰ ਪਠਾਣ ਅੰਮ੍ਰਿਤਸਰ ਵਿਚ ਨਿਤ ਮੱਸ਼ਕਾਂ ਕਰਦੇ ਦਿਖਾਈ ਦਿੰਦੇ ਸਨ। ਇਨ੍ਹਾਂ ਫ਼ੁਰਮਾਨਾਂ ਦੀ ਆੜ ਵਿਚ ਹੀ ਲਾਹੌਰ ਦੀ ਬਾਉਲੀ ਵੀ ਤੋੜੀ ਗਈ। ਨਵੇਂ ਹੁਕਮ ਦੇ ਪੁੱਜਣ ਨਾਲ ਜ਼ਰੂਰੀ ਸੀ ਕਿ ਕੌਲਾਂ ਦਾ ਮਸਲਾ ਫਿਰ ਉਠਾਇਆ ਜਾਂਦਾ। ਜੰਗ ਦੇ ਕਾਰਣ ਉਹ ਸਭ ਘਟਨਾਵਾਂ ਸਨ ਜੋ ਪਿਛਲੇ ਅਠਾਰਾਂ ਸਾਲਾਂ ਵਿਚ ਵਾਪਰੀਆਂ ਸਨ ਤੇ ਉਹਨਾਂ ਦਾ ਪ੍ਰਤੀਕਰਮ ਇਹ ਜੰਗ ਸੀ। ਦੋ ਸ਼ਬਦਾਂ ਵਿਚ ਕਿਹਾ ਜਾ ਸਕਦਾ ਹੈ: 'ਸਤਿਗੁਰ ਪ੍ਰਕਾਸ਼ ਦੁਸ਼ਟਨ ਨਹੀਂ ਭਾਵੈ'।

ਇਕ ਗੱਲ ਦਾ ਹੁਣ ਵਾਧਾ ਜ਼ਰੂਰ ਸੀ ਕਿ ਸਿੱਖਾਂ ਦੀ ਜੱਥੇਬੰਦੀ ਪੱਕੇ ਪੈਰਾਂ ਉੱਤੇ ਖੜੀ ਹੋ ਗਈ ਸੀ ਤੇ ਹਰ ਹੱਲੇ ਦੇ ਟਾਕਰੇ ਲਈ ਤਿਆਰ ਸੀ। ਇਤਨੀ ਭੜਕਾਹਟ ਸੀ ਕਿ ਇਕ ਚਿੰਗਾਰੀ ਹੀ ਜਵਾਲਾ ਬਣਾਉਣ ਲਈ ਕਾਫ਼ੀ ਸੀ। ਉਹ ਚਿੰਗਾਰੀ ੧੬੨੯ ਦੀ ਵੈਸਾਖੀ ਨੂੰ ਛੱਡ ਦਿੱਤੀ ਗਈ।

ਸਿੱਖ ਦੂਰ ਦੂਰ ਤੋਂ ਸ੍ਰੀ ਅੰਮ੍ਰਿਤਸਰ ਦਰਸ਼ਨ ਨੂੰ ਆਏ ਹੋਏ ਸਨ ਤੇ ਸ਼ਿਕਾਰ ਦੇ ਸ਼ੌਕ ਵਿਚ ਸਿੱਖ ਦੂਰ ਪਰ੍ਹਾਂ ਵੀ ਨਿਕਲ ਜਾਂਦੇ ਸਨ। ਸਿੱਖ ਸ਼ਿਕਾਰ ਖੇਡਣ ਲਈ ਗੁਮਤਾਲੇ ਦੀ ਸੈਂਕਚੂਅਰੀ (ਸ਼ਰਨ ਅਸਥਾਨ) ਵਿਚ ਜਾ ਵੜੇ। ਉਹ ਸ਼ਾਹੀ ਹਾਕਮਾਂ ਲਈ ਰਾਖਵੀਂ ਸੀ। ਉਥੇ ਲਾਹੌਰ ਵੱਲੋਂ ਸ਼ਾਹੀ ਫ਼ੌਜਾਂ ਪਹਿਲਾਂ ਹੀ ਸ਼ਿਕਾਰ ਖੇਡ ਰਹੀਆਂ ਸਨ। ਸਿੱਖਾਂ ਨੇ ਡਿੱਠਾ ਕਿ ਇਕ ਬਾਜ਼ ਵਾਰ ਵਾਰ ਅਸਮਾਨ ਵਿਚ ਜਾਂਦਾ ਹੈ ਤੇ ਆਕਾਸ਼ ਵਿਚ ਤਾਰੀਆਂ ਲਗਾ ਇਕ ਸ਼ਿਕਾਰ ਨੂੰ ਥੱਲੇ ਜ਼ਮੀਨ ਉੱਤੇ ਸੁੱਟਦਾ ਹੈ; ਫਿਰ ਸ਼ਿਕਾਰ ਨੂੰ ਪਕੜ ਕੇ ਅਸਮਾਨ ਵਿਚ ਲੈ ਜਾਂਦਾ ਹੈ ਤੇ ਪਹਿਲੇ ਦੀ ਤਰ੍ਹਾਂ ਕਰਮ ਕਰਦਾ ਹੈ। ਸਿੱਖਾਂ ਨੇ ਬਾਜ਼ ਦੇ ਸ਼ਿਕਾਰ ਨੂੰ ਇਸ ਤਰ੍ਹਾਂ ਤੜਫਾਉਣ ਨੂੰ ਸ਼ਿਕਾਰ ਦੀ ਖੇਡ ਨਾਲੋਂ ਧਿਤਕਾਰ ਦੀ ਖੇਡ ਜਾਣ ਆਪਣੇ ਵੱਲੋਂ ਬਾਜ਼ ਛੱਡ ਦਿੱਤਾ। ਛੱਡੇ ਬਾਜ਼ ਨੇ ਝਪਟ ਕੇ ਸ਼ਾਹੀ ਬਾਜ਼ ਨੂੰ ਭੁੰਜੇ ਗਿਰਾ ਲਿਆ। ਸ਼ਾਹੀ ਫ਼ੌਜਾਂ ਦੇ ਸ਼ਿਕਾਰੀਆਂ ਨੇ ਆਪਣੇ ਰਾਖਵੇਂ ਅਧਿਕਾਰਾਂ ਵਿਚ ਦਖ਼ਲ ਜਾਣ ਕੇ ਬਾਜ਼ ਵਾਪਸ ਕਰਨ ਲਈ ਕਿਹਾ ਅਤੇ ਸ਼ਰਨ-ਅਸਥਾਨ ਵਿਚ ਦਾਖ਼ਲ ਹੋਣ ਕਾਰਣ ਕੁਬੋਲ ਬੋਲੇ ਤੇ ਸ਼ਾਹੀ ਅਤਾਬ ਦਾ ਡਰ ਦਿੱਤਾ। ਸਿੱਖਾਂ ਨੇ ਵੀ ਢੁੱਕਵੇਂ ਉੱਤਰ ਦਿੱਤੇ। ਐਸੀ ਦਸ਼ਾ ਵਿਚ ਬਾਜ਼ ਵਾਪਸ ਕਰਨ ਤੋਂ ਸਾਫ਼ ਇਨਕਾਰ ਕਰ ਦਿੱਤਾ। ਸ਼ਾਹੀ ਫ਼ੌਜਾਂ ਨੇ ਜੰਗ ਦੀ ਧਮਕੀ ਦਿੱਤੀ। ਸਿੱਖਾਂ ਵਿਚ ਇਤਨੀ ਜੁਰਅੱਤ ਭਰੀ ਜਾ ਚੁੱਕੀ ਸੀ ਕਿ ਉਹ ਹਰ ਧਮਕੀ ਦਾ ਉੱਤਰ ਦੇ ਸਕਣ।

ਸ਼ਾਹੀ ਫ਼ੌਜਾਂ ਨੇ ਵਾਪਸ ਲਾਹੌਰ ਮੁੜ ਕੇ ਕੁਲੀਜ਼ ਖ਼ਾਂ ਨੂੰ ਸਭ ਹਾਲਾਤ ਸੁਣਾਏ ਤੇ ਦਲੀਲ ਦਿੱਤੀ ਕਿ ਜਿਨ੍ਹਾਂ ਅੱਜ ਬਾਜ਼ ਨੂੰ ਹੱਥ ਪਾਇਆ ਹੈ ਉਹ ਕਲ੍ਹ ਤਾਜ ਨੂੰ ਹੱਥ ਪਾਉਣਗੇ। ਕੁਲੀਜ਼ ਖ਼ਾਂ ਨੇ ਬਾਦਸ਼ਾਹ ਸ਼ਾਹਜਹਾਨ ਨੂੰ ਵਧਾ ਚੜ੍ਹਾ ਕੇ ਹਾਲਾਤ ਲਿਖੇ ਤੇ ਹਮਲਾ ਕਰਨ ਦੀ ਆਗਿਆ ਮੰਗੀ। ਸ਼ਾਹਜਹਾਨ ਨੇ ਫ਼ੁਰਮਾਨ ਰਾਹੀਂ ਹਮਲਾ ਕਰਨ ਦੀ ਆਗਿਆ ਦੇ ਦਿੱਤੀ। ਸਿੱਖ ਵੀ ਕਹਿਣ ਲੱਗ ਪਏ ਸਨ : 'ਤਾਜਬਾਜ ਤੁਮਰੇ ਸਭ ਲੇਨੇ'। ਇਸ ਸਿਲਸਲੇ ਵਿਚ 'ਦਬਿਸਤਾਨੇ-ਮਜ਼ਾਹਬ' ਦੇ ਸ਼ਬਦ ਗਹੁ ਨਾਲ ਪੜ੍ਹਨੇ ਚਾਹੀਦੇ ਹਨ। ਮੁਹਸਨ ਫ਼ਾਨੀ ਲਿਖਦਾ ਹੈ, "ਉਸ (ਗੁਰੂ ਹਰਿਗੋਬਿੰਦ ਜੀ) ਦਾ ਸ਼ਹਿਨਸ਼ਾਹੀ ਗੁਮਾਸ਼ਤਿਆਂ ਦੀ ਫ਼ੌਜ ਅਤੇ ਸ਼ਾਹਜਹਾਨ ਦੇ ਨੌਕਰਾਂ ਨਾਲ, ਜੋ ਬਾਦਸ਼ਾਹੀ ਫ਼ੁਰਮਾਨ ਅਨੁਸਾਰ ਉਸ ਦੇ ਸਿਰ ਉੱਤੇ ਗਈ ਸੀ, ਟਾਕਰਾ ਹੋ ਗਿਆ। ਗੁਰੂ ਦਾ ਘਰ ਬਾਰ ਲੁੱਟਿਆ ਗਿਆ।"[1] ਸੋ ਇਸ ਵਿਚ ਕੋਈ ਦੋ ਰਾਵਾਂ ਨਹੀਂ ਹਨ ਕਿ ਹਮਲੇ ਵਿਚ ਸ਼ਾਹਜਹਾਨ ਦੀ ਮਰਜ਼ੀ ਨਹੀਂ ਸੀ। ਕੁਲੀਜ਼ ਖ਼ਾਂ ਦਾ ਹਾਰ ਖਾਣਾ ਸ਼ਾਹਜਹਾਨ ਨੂੰ ਇਤਨਾ ਮਾੜਾ ਲਗਿਆ ਸੀ ਕਿ ਉਸ ਨੇ ਉਸੇ ਵਕਤ ਉਸ ਨੂੰ ਹਟਾ

1. *ਦਬਿਸਤਾਨੇ-ਮਜ਼ਾਹਬ, ਪੰਨਾ ੨੩੯*

ਓ ਰਾ ਬਅਫ਼ਵਾਜ ਗੁਮਾਸ਼ਤਾ ਸਫ਼ਰਿ ਸਾਹਨ ਸ਼ਾਹੀ ਵ ਬੇਦਗਾਨਿ ਸ਼ਾਹਿਜਹਾਂ ਕਿ ਬਫ਼ਰਕੀਨੇ ਹਜ਼ਰਤ ਜਿਲਿ ਇਲਾਹੀ ਬਰ ਸਰਿ ਓ ਰਫ਼ਤੰਦ ਮਹਾਰਬਾ ਵਾਕੇ ਸ਼ੁਦ।

ਕੇ ਉਸ ਦੀ ਥਾਵੇਂ ਅਨਾਇਤ ਏਜ਼ਦੀ ਨੂੰ ਥਾਪ ਦਿੱਤਾ ਸੀ।

***ਜੰਗ ਦੀਆਂ ਘਟਨਾਵਾਂ*** : ਕੁਲੀਜ਼ ਖ਼ਾਂ ਨੇ ਆਪਣੇ ਫ਼ੌਜਦਾਰ ਮੁਖ਼ਲਿਸ ਖ਼ਾਨ, (ਜਿਸ ਨੂੰ ਜਫ਼ਰ ਜੰਗ ਦਾ ਖ਼ਿਤਾਬ ਵੀ ਮਿਲਿਆ ਹੋਇਆ ਸੀ), ਨੂੰ ਸੱਤ ਹਜ਼ਾਰ ਫ਼ੌਜ ਦੇ ਕੇ ਅੰਮ੍ਰਿਤਸਰ ਤੇ ਹੱਲਾ ਕਰਨ ਲਈ ਭੇਜਿਆ। ੧੫ ਮਈ, ੧੬੨੯ ਨੂੰ ਫ਼ੌਜਾਂ ਅੰਮ੍ਰਿਤਸਰ ਲਾਗੇ ਪੁੱਜ ਗਈਆਂ। ਸਤਿਗੁਰੂ ਜੀ ਵੀ ਜਾਣਦੇ ਸਨ ਕਿ ਬਾਜ਼ ਦੀ ਘਟਨਾ ਕੋਈ ਨਾ ਕੋਈ ਰੰਗ ਜ਼ਰੂਰ ਕੱਢੇਗੀ। ਪਰ ਇਤਨੀ ਛੇਤੀ ਹਮਲੇ ਦੀ ਸੰਭਾਵਨਾ ਕੋਈ ਵੀ ਨਹੀਂ ਸੀ ਕਰਦਾ। ਫ਼ੌਜਾਂ ਦਾ ਆਉਣਾ ਸੁਣ ਕੇ ਗੁਰੂ ਹਰਿਗੋਬਿੰਦ ਜੀ ਨੇ ਸੈਨਾਪਤੀ ਨੂੰ ਹੁਕਮ ਦਿੱਤਾ ਕਿ ਉਹ ਦੁਸ਼ਮਨ ਨਾਲ ਅੱਗੇ ਜਾ ਕੇ ਲੋਹਾ ਲੈਣ। ਪਿਪਲੀ ਸਾਹਿਬ ਲਾਗੇ ਕੁਝ ਸਿੱਖ ਖ਼ਬਰ ਸਾਰ ਲੈਣ ਲਈ ਖੜੇ ਸਨ। ਫ਼ੌਜਾਂ ਦੇ ਅਗਲੇ ਦਸਤੇ ਨਾਲ ਉਥੇ ਹੀ ਖੰਡਾ ਖੜਕ ਪਿਆ। ਇਸ ਹਮਲੇ ਦੀ ਖ਼ਬਰ ਗੁਰੂ ਜੀ ਨੂੰ ਤਦ ਮਿਲੀ ਜਦ ਉਹ ਆਰਾਮ ਕਰ ਰਹੇ ਸਨ। ਭਾਈ ਬਿਧੀ ਚੰਦ ਨੇ ਮੋਰਚਾ ਸੰਭਾਲ ਲਿਆ ਤੇ ਆਉਂਦੀਆਂ ਫ਼ੌਜਾਂ ਨੂੰ ਵੰਗਾਰਿਆ। ਸਿੱਖਾਂ ਵਿਚ ਇਕ ਉਤਸ਼ਾਹ ਹੀ ਜਾਗ ਪਿਆ, ਉਹ ਧਰਮ-ਯੁੱਧ ਕਰ ਕੇ ਲੜ ਰਹੇ ਸਨ।

ਇਹ ਪਹਿਲੀ ਜੰਗ ਸੀ ਜੋ ਜਨਤਾ ਤੇ ਹਕੂਮਤ ਵਿਚਕਾਰ ਹੋ ਰਹੀ ਸੀ। ਰਾਜਿਆਂ ਜਾਂ ਰਿਆਸਤਾਂ ਨੇ ਤਾਂ ਕਈ ਲੜਾਈਆਂ ਲੜੀਆਂ ਸਨ ਪਰ ਲੋਕ-ਜੰਗ ਇਹ ਪਹਿਲੀ ਸੀ ਤੇ ਇਸ ਦਾ ਪ੍ਰਭਾਵ ਪੰਜਾਬ ਤੇ ਇਤਿਹਾਸ ਉੱਤੇ ਅਵੱਸ਼ ਪੈਣਾ ਸੀ। ਚਿਰਾਂ ਉਪਰੰਤ ਲੋਕੀ ਅਣਖ, ਸਵੈਮਾਨ ਲਈ ਲੜ ਰਹੇ ਸਨ, ਫਿਰ ਕਿਸੇ ਧਨ, ਧਨਿਤਾ ਜਾਂ ਧਰਤੀ ਲਈ ਨਹੀਂ, ਸਗੋਂ ਨਿਰੋਲ ਹੱਕ ਲਈ ਤੇ ਆਜ਼ਾਦੀ ਲਈ। ਸੋ ਜੋਸ਼ ਦਾ ਉਭਰਨਾ ਕੁਦਰਤੀ ਸੀ। ਜੰਗ ਦਾ ਹੱਲਾ ਇਤਨਾ ਅਚਾਨਕ ਸੀ, ਇਸ ਦਾ ਅੰਦਾਜ਼ਾ ਇਸ ਤੋਂ ਲਗਾਇਆ ਜਾ ਸਕਦਾ ਹੈ ਕਿ ਤੀਜੇ ਦਿਨ ਬੀਬੀ ਵੀਰੋ ਦੀ ਸ਼ਾਦੀ ਸੀ ਤੇ ਬਰਾਤ ਅੰਮ੍ਰਿਤਸਰ ਵੱਲ ਚਲ ਵੀ ਪਈ ਸੀ, ਪਰ ਗੁਰੂ ਜੀ ਨੇ ਬੜੀ ਸੁਘੜਤਾ ਨਾਲ ਉਸ ਸਮੇਂ ਨੂੰ ਸੰਭਾਲਿਆ। ਸ਼ਾਹੀ ਫ਼ੌਜਾਂ ਨੂੰ ਤਕੜੀ ਰੋਕ ਪਾ ਦਿੱਤੀ। 'ਸੂਰਜ ਪ੍ਰਕਾਸ਼' ਵਿਚ ਉਸ ਟਾਕਰੇ ਬਾਰੇ ਲਿਖਿਆ ਹੈ ਕਿ ਭਾਈ ਵਾਢੀ ਕਰਨ ਵਾਲੀ ਹਲਬ ਦੀ ਸਰੋਹੀ ਚੱਲੀ। ਮਿਆਨ ਤੋਂ ਫ਼ੌਲਾਦੀ ਜੁਲੱਬੀ ਖਿੱਚੀ ਗਈ। ਦੋ ਧਾਰੇ ਖੰਡੇ ਤੇਜ਼ ਚਮਕੇ। ਕਟਣਹਾਰੀ ਸੈਫ਼ ਸਫ਼ਾ ਹੋ ਕੇ ਚਮਕਣ ਲੱਗੀ। ਤਲਵਾਰ ਤੇ ਤਲਵਾਰ ਪਈ, ਟੁੱਟੀ ਤੇ ਛਣਕ ਛਣਕ ਕਰ ਕੇ ਆਵਾਜ਼ ਨਿਕਲੀ। ਕਈਆਂ ਦੇ ਗਲੇ ਵਿਚ ਸੰਜੋਅ ਤਲਵਾਰਾਂ ਵੱਜਣ ਕਾਰਣ ਝਨਕਾਰਾਂ ਪਾਉਣ ਲਗੇ। ਨੇਜ਼ੇ ਚੱਲੇ ਤੇ ਧੱਕਮ ਧੱਕੇ ਹੋਣ ਲੱਗੇ। ਸੂਰਮੇ ਖ਼ੂਨ ਵਿਚ ਰੰਗੇ ਹੋਏ ਇਉਂ ਪ੍ਰਤੀਤ ਹੁੰਦੇ ਸਨ, ਜਿਸ ਤਰ੍ਹਾਂ ਹੋਲੀ ਦੇ ਖਿਡਾਰੀ ਰੰਗ ਖੇਡਦੇ ਹੋਣ :

*ਸਰੋਹੀ ਚਲੀ ਬਾਢ ਵਾਰੀ ਹਲੱਬੀ*
*ਖਿਚੇ ਮਿਆਨ ਤੇਗੇ ਫ਼ੌਲਾਦੀ ਜੁਲੱਬੀ।*
*ਸੁਖੰਡੇ ਦੁਧਾਰੇ ਪ੍ਰਚੰਡੇ ਚਮਕੇ।*
*ਚਲੀ ਸੈਫ਼ ਸਾਫ਼ਨ ਕੱਟਦੀ ਦਮਕੇ।*
*ਲਗੀ ਖੱਗ ਪੈ ਖੱਗ ਟੂਟੇ ਛਨੰਕੇ।*
*ਘਿਰੇ ਮੇ ਸੰਜੋਏ ਇਕ ਤਾਂ ਸੋਝਨੰਕੇ।*
*ਚਲੇ ਸੇਲ ਮੇਲੇ ਭਈ ਰੇਲ ਮੇਲੇ।*
*ਮਨੋ ਰੰਗ ਲੈ ਲੈ ਮਿਲੇ ਫ਼ਾਕ ਖੇਲੇ।*

(ਗੁ: ਪ: ਗ: ੬ ਅੰਕ: ੧੩)

ਲੜਾਈ ਜੰਮ ਕੇ ਹੋ ਰਹੀ ਸੀ। ਸ਼ਾਹੀ ਫ਼ੌਜਾਂ ਦੇ ਦਸਤੇ ਦੇ ਇੰਚਾਰਜ ਸ਼ਮਸ ਖ਼ਾਂ ਦੇ ਪੈਰ ਉੱਖੜ ਗਏ ਤਾਂ ਮੁਖ਼ਲਿਸ ਖ਼ਾਂ ਨੇ ਅਨਵਰ ਖ਼ਾਂ ਨੂੰ ਮਦਦ ਉੱਤੇ ਭੇਜ ਦਿੱਤਾ। ਅਨਵਰ ਖ਼ਾਂ ਨੇ ਸ਼ਮਸ ਖ਼ਾਂ ਨੂੰ ਲਲਕਾਰ ਦਿੱਤੀ ਤੇ ਉਹ ਫਿਰ ਡਟ ਗਿਆ। ਭਾਈ ਭਾਨਾ ਜੀ ਵੀ ਆਪਣੇ ਦਸਤੇ ਦੀ ਮਦਦ ਲਈ

ਅਗਾਹ ਹੋਏ ਤੇ ਗੋਲੀਆਂ ਚਲਾਈਆਂ। ਗੋਲੀ ਸ਼ਮਸ ਖ਼ਾਂ ਦੇ ਘੋੜੇ ਨੂੰ ਲੱਗੀ। ਸ਼ਮਸ ਖ਼ਾਂ ਪੈਦਲ ਹੋ ਗਿਆ ਤੇ ਭਾਈ ਭਾਨਾ ਜੀ ਨੇ ਵੀ ਘੋੜਾ ਛੱਡ ਦਿੱਤਾ। ਦੁਵੱਲੀ ਜੰਗ ਸ਼ੁਰੂ ਹੋ ਗਈ। ਸ਼ਮਸ ਖ਼ਾਂ ਨੇ ਰੋਹ ਵਿਚ ਵਾਰ ਕੀਤਾ ਤੇ ਭਾਈ ਜੀ ਨੇ ਢਾਲ ਤੇ ਸਹਾਰ ਕੇ ਫਿਰ ਵਾਰ ਕੀਤਾ ਤੇ ਸ਼ਮਸ ਖ਼ਾਂ ਦਾ ਸਿਰ ਵੇਲ ਨਾਲ ਲੱਗੇ ਕੱਦੂ ਦੀ ਤਰ੍ਹਾਂ ਡਿੱਗ ਕੇ ਜ਼ਮੀਨ ਉੱਤੇ ਪਿਆ। ਸ਼ਮਸ ਖ਼ਾਂ ਨੂੰ ਡਿੱਗਦਾ ਦੇਖ ਸ਼ਾਹੀ ਫ਼ੌਜਾਂ ਨੇ ਭਾਈ ਭਾਨਾ ਨੂੰ ਘੇਰ ਲਿਆ ਤੇ ਗੋਲੀਆਂ ਦਾ ਨਿਸ਼ਾਨਾ ਬਣਾ ਉਥੇ ਹੀ ਢੇਰੀ ਕਰ ਦਿੱਤਾ। ਪਿਪਲੀ ਸਾਹਿਬ ਲਾਗੇ ਉਨ੍ਹਾਂ ਦਾ ਸਰੀਰ ਡਿੱਗਾ। ਜੰਗ ਵਿਚ ਸ਼ਹੀਦ ਹੋਣ ਵਾਲਿਆਂ ਵਿਚ ਉਹ ਪਹਿਲੇ ਸ਼ਹੀਦ ਸਨ।

ਮੁਖ਼ਲਿਸ ਖ਼ਾਂ ਨੇ ਸ਼ਮਸ ਖ਼ਾਂ ਬਾਅਦ ਸੱਜਦ ਮੁਹੰਮਦ ਅਲੀ ਨੂੰ ਟਾਕਰੇ ਲਈ ਭੇਜਿਆ ਤੇ ਇਧਰੋਂ ਸਿੱਖ ਫ਼ੌਜ ਦੀ ਕਮਾਨ ਭਾਈ ਸਿੰਘਾ ਜੀ ਨੇ ਸੰਭਾਲ ਲਈ। ਮੁਹੰਮਦ ਅਲੀ ਦੇ ਨਾਲ ਸੱਜੇ ਖੱਬੇ ਤਾਹਰ ਬੇਗ ਤੇ ਕਾਲੇ ਖ਼ਾਂ ਵੀ ਭੇਜ ਦਿੱਤੇ ਗਏ। ਇਧਰੋਂ ਸਿੰਘਾ ਜੀ ਤੇ ਭਾਈ ਨਿਹਾਲੂ, ਭਾਈ ਤੋਤਾ, ਭਾਈ ਤਿਲੋਕਾ, ਅਨੰਤਾ ਡੱਟ ਕੇ ਟਾਕਰਾ ਕਰ ਰਹੇ ਸਨ ਤੇ ਫ਼ੌਜਾਂ ਨੂੰ ਹਰਿਮੰਦਰ ਸਾਹਿਬ ਵੱਲ ਵਧਣ ਤੋਂ ਰੋਕ ਰਹੇ ਸਨ। ਮੁਹੰਮਦ ਅਲੀ ਨੇ ਨਿਸ਼ਾਨਾ ਰਖ ਗੋਲੀ ਦਾ ਵਾਰ ਭਾਈ ਸਿੰਘਾ ਉੱਤੇ ਕੀਤਾ। ਭਾਈ ਸਾਹਿਬ ਘਾਇਲ ਹੋ ਕੇ ਡਿੱਗ ਪਏ। ਮੁਹੰਮਦ ਅਲੀ ਨੇ ਇਕ ਹੋਰ ਗੋਲੀ ਚਲਾਈ ਪਰ ਭਾਈ ਸਾਹਿਬ ਨਿਸ਼ਾਨਾ ਬਚਾ ਗਏ। ਸੰਭਲ ਕੇ ਉੱਠੇ ਤੇ ਤੀਰ ਕਮਾਣ ਨਾਲ ਮੁਹੰਮਦ ਅਲੀ ਨੂੰ ਥਾਂ ਹੀ ਡੇਗ ਲਿਆ। ਭਾਈ ਸਿੰਘਾ ਜੀ ਵੀ ਸ਼ਹੀਦ ਹੋ ਗਏ ਤੇ ਕਮਾਨ ਪੈਂਦੇ ਖ਼ਾਂ ਨੇ ਸੰਭਾਲ ਲਈ। ਪੈਂਦੇ ਖ਼ਾਂ ਆਪਣੇ ਦੋਸਤ ਨਾਲ ਇਸ ਤਰ੍ਹਾਂ ਜੁਤਿਆ ਜਿਵੇਂ ਸ਼ੇਰ ਬੱਕਰੀਆਂ ਨੂੰ ਚੀਰਦਾ ਹੈ। ਗੁਰੂ ਹਰਿਗੋਬਿੰਦ ਜੀ ਪਿੱਛੇ ਸਾਰੇ ਪ੍ਰਬੰਧ ਕਰ, ਕਿਲ੍ਹਾ ਗੋਬਿੰਦਗੜ੍ਹ ਪੁੱਜ ਗਏ। ਗੁਰੂ ਜੀ ਦਾ ਕਿਲ੍ਹੇ ਵਿਚ ਆਉਣਾ ਸੁਣ ਕੇ ਮੁਖ਼ਲਿਸ ਖ਼ਾਂ ਨੇ ਕਿਲ੍ਹੇ ਦੀ ਦੀਵਾਰ ਉੱਤੇ ਭਰਪੂਰ ਹਮਲਾ ਕਰ ਦਿੱਤਾ। ਗੁਰੂ ਜੀ ਨੇ ਟਾਕਰਾ ਕਰਨ ਲਈ ਸੁੱਕੇ ਹੋਏ ਦਰਖ਼ਤ ਨੂੰ, ਜਿਸ ਵਿਚ ਖੋੜ ਸੀ, ਤੋਪ ਬਣਾਉਣ ਲਈ ਆਗਿਆ ਕੀਤੀ। ਖੇਮਕਰਣ ਦੇ ਮੋਹਰੀ ਨਾਂ ਦੇ ਤਰਖਾਣ ਨੇ ਗੁਰੂ ਆਗਿਆ ਨਾਲ ਪੱਥਰ-ਤੋਪ ਬਣਾ ਦਿੱਤੀ। ਪੱਥਰਾਂ ਦੀ ਅੰਦਰੋਂ ਬਾਰਸ਼ ਹੋਣ ਲੱਗੀ ਤੇ ਮੁਖ਼ਲਿਸ ਖ਼ਾਂ ਦੀਆਂ ਫ਼ੌਜਾਂ ਦੇ ਪੈਰ ਉਖੜਨ ਲੱਗੇ। ਇਕ ਦਸਤਾ ਮੁਖ਼ਲਿਸ ਖ਼ਾਂ ਨੇ ਸ਼ਹਿਰ ਵੱਲ ਭੇਜ ਦਿੱਤਾ ਤਾਂ ਕਿ ਬਿਬੇਕ ਸਰ ਵੱਲੋਂ ਹੱਲਾ ਬੋਲਿਆ ਜਾਏ।

ਮੁਖ਼ਲਿਸ ਖ਼ਾਂ ਨੇ ਦਿਨ ਢਲਦਾ ਦੇਖ ਸਾਰੀਆਂ ਫ਼ੌਜਾਂ ਨੂੰ ਇਕ ਵਾਰਗੀ ਹਮਲਾ ਕਰਨ ਦੀ ਵਿਉਂਤ ਬਣਾ ਲਈ। ਗੁਰੂ ਹਰਿਗੋਬਿੰਦ ਜੀ ਕਿਲ੍ਹੇ ਵਿਚੋਂ ਤੀਰ ਚਲਾ ਰਹੇ ਸਨ ਤੇ ਦੁਸ਼ਮਣ ਦੀਆਂ ਫ਼ੌਜਾਂ ਨੂੰ ਹਟਾ ਪਿਛੇ ਭੇਜ ਰਹੇ ਸਨ ਪਰ ਇਕੱਠੀ ਫ਼ੌਜ ਨੇ ਇਕ ਵਾਰੀ ਤਾਂ ਘਬਰਾਹਟ ਫੈਲਾ ਦਿੱਤੀ। ਪੈਂਦੇ ਖ਼ਾਂ ਪਿਪਲੀ ਸਾਹਿਬ ਸੀ ਤੇ ਸਭ ਫ਼ੌਜਾਂ ਨੂੰ ਕਿਲ੍ਹੇ ਵੱਲ ਜਾਂਦਾ ਦੇਖ ਇਸ ਸੋਚ ਵਿਚ ਪੈ ਗਿਆ ਕਿ ਕਿਧਰੇ ਗੁਰੂ ਜੀ ਘਿਰ ਹੀ ਨਾ ਜਾਣ। ਸੋ ਉਹ ਆਪ ਭਾਈ ਬਿਧੀ ਚੰਦ ਤੇ ਸਿੰਘਾ ਦੇ ਪੁੱਤਰ ਜਤੀਮਲ ਸਮੇਤ ਅੱਗੇ ਵਧਿਆ ਤੇ ਕਿਲ੍ਹੇ ਦੇ ਹੇਠਾਂ ਫ਼ੌਜਾਂ ਨੂੰ ਰੋਕ ਲਿਆ। ਭਾਈ ਨੰਦਾ, ਪਿਰਾਗਾ, ਭੀਮਾ ਤੇ ਭੀਖਣ ਨੇ ਦੁਸ਼ਮਣ ਦੀਆਂ ਕਤਾਰਾਂ ਵਿਚ ਤ੍ਰੇੜਾਂ ਪਾ ਦਿੱਤੀਆਂ। ਫ਼ੌਜ ਵਿਚ ਘੁੱਸ ਜਾਣ ਕਰ ਕੇ ਆਪਣੇ ਪਰਾਏ ਦੀ ਤਮੀਜ਼ ਹੀ ਮੁੱਕ ਗਈ। ਰਾਹ ਬਣਦਾ ਦੇਖ ਇਕ ਹੋਰ ਸਿੱਖਾਂ ਦਾ ਜੱਥਾ, ਭਾਈ ਅਮੀਰਾ, ਭਾਈ ਜੈਤਾ, ਭਾਈ ਤੋਤਾ, ਭਾਈ ਕ੍ਰਿਸ਼ਨ ਦਾਸ, ਭਾਈ ਗੋਪਾਲ, ਭਾਈ ਤਖ਼ਤੂ, ਭਾਈ ਮਹਤਾ, ਭਾਈ ਬਾਬਕ, ਪਹਿਲੇ ਜੱਥੇ ਨਾਲ ਜਾ ਰਲੇ। ਮੁਖ਼ਲਿਸ ਖ਼ਾਂ ਨੇ ਤ੍ਰੇੜ ਪੈਂਦੀ ਦੇਖ ਕੇ ਅਲੀ ਬੇਗ, ਬਹਾਦਰ ਖ਼ਾਨ, ਦੀਦਾਰ ਅਲੀ, ਇਸਮਾਈਲ ਖ਼ਾਨ, ਮੇਹਰ ਅਲੀ ਦੇ ਦਸਤਿਆਂ ਨੂੰ ਕਿਲ੍ਹੇ ਦੀ ਦੀਵਾਰ ਵੱਲ ਭੇਜ ਦਿੱਤਾ। ਮੁਖ਼ਲਿਸ਼ ਖ਼ਾਂ ਦੀਆਂ ਫ਼ੌਜਾਂ ਕੋਲ ਜੰਗੀ ਹਥਿਆਰ ਸਨ, ਪਰ ਸਿੱਖਾਂ ਪਾਸ ਗੁਰੂ-ਵਿਸ਼ਵਾਸ ਤੇ ਨਿਰੋਲ ਜੋਸ਼ ਸੀ ਤੇ ਅੰਮ੍ਰਿਤਸਰ ਦੀ ਰੱਖਿਆ ਦਾ ਭਾਰ ਸੀ। ਮੁੱਗਲ ਫ਼ੌਜਾਂ ਜਾਨ ਬਚਾ ਕੇ ਲੜਦੀਆਂ ਸਨ ਤੇ ਸਿੱਖ ਜਾਨ ਹੂਲ ਕੇ ਲੜਦੇ ਸਨ।

ਇਸੇ ਦੌਰਾਨ ਭਾਈ ਤੋਤਾ, ਭਾਈ ਨਿਹਾਲਾ, ਅਨੰਤਾ ਤੇ ਤਿਲੋਕਾ ਸ਼ਹੀਦੀਆਂ ਪਾ ਗਏ। ਪਰ ਸ਼ਹੀਦ ਹੁੰਦੇ ਹੋਏ ਬਹਾਦਰ ਖ਼ਾਂ ਤੇ ਅਲੀ ਬੇਗ ਦੇ ਦਸਤਿਆਂ ਨੂੰ ਪਿੱਛੇ ਧਕੇਲ ਗਏ। ਮੁਖ਼ਲਿਸ਼ ਖ਼ਾਂ ਡਿੱਗਦੇ ਸਾਥੀਆਂ, ਮਰਦੇ ਫ਼ੌਜੀਆਂ ਤੇ ਘਟਦੇ ਦਸਤਿਆਂ ਨੂੰ ਦੇਖ ਹੈਰਾਨ ਹੋ ਰਿਹਾ ਸੀ ਪਰ ਵੰਗਾਰਾਂ ਨਾਲ ਨਾਲ ਪਾਈ ਜਾਂਦਾ ਸੀ। ਉਸ ਵੰਗਾਰ ਪਾਈ, "ਗਾਜ਼ੀਓ! ਤੁਸੀ ਸੂਰਮਿਆਂ ਦੀ ਔਲਾਦ ਹੋ ਤੇ ਉੱਧਰ ਫ਼ਕੀਰਾਂ ਦਾ ਟੋਲਾ ਹੈ, ਸੋ ਇਕ ਤਕੜਾ ਹੱਲਾ ਬੋਲੋ।" ਕਰੀਮ ਬੇਗ, ਜੰਗ ਬੇਗ, ਤੇ ਸਲਾਮਤ ਖ਼ਾਂ ਨੇ ਹੱਲਾ ਬੋਲਿਆ। ਉਹ ਕਿਲ੍ਹੇ ਦੀ ਇਕ ਦੀਵਾਰ ਗਿਰਾਉਣ ਵਿਚ ਕਾਮਯਾਬ ਹੋ ਗਏ। ਦੀਵਾਰ ਡਿੱਗਦੀ ਦੇਖ ਗੁਰੂ ਜੀ ਨੇ ਪ੍ਰੋਹਤ ਸਿੰਘ, ਬਾਬਕ ਰਬਾਬੀ, ਜਮਾਲ ਖ਼ਾਂ ਤੇ ਭਾਈ ਭਾਗ ਨੂੰ ਹੁਕਮ ਕੀਤਾ ਕਿ ਗੁਰੂ ਲਹਾਂਮ ਦੇ ਅਸਥਾਨ ਜਾਣ ਤੇ ਉਥੇ ਉਨ੍ਹਾਂ ਨੂੰ ਆਖਣ ਕਿ ਉਹ ਝਬਾਲ* ਨੂੰ ਚਲ ਪੈਣ। ਜੰਞ ਵੱਲ ਵੀ ਆਦਮੀ ਭੇਜ ਦਿੱਤਾ ਕਿ 'ਵੱਲੇ' ਪਿੰਡ ਜਾ ਕੇ ਕਹਿ ਆਉਣ ਕਿ ਜੰਞ ਸਿੱਧੀ ਝਬਾਲ ਹੀ ਪੁੱਜੇ। ਰਾਤ ਪੈ ਜਾਣ ਕਰ ਕੇ ਜੰਗ ਰੁਕ ਗਈ ਸੀ। ਸਿੱਖਾਂ ਨੇ ਰਾਤ ਭਰ ਵਿਚ ਦੀਵਾਰ ਦੀ ਉਸਾਰੀ ਕੀਤੀ ਤੇ ਅਗਲੇ ਦਿਨ ਦਾ ਪ੍ਰੋਗਰਾਮ ਬਣਾਉਣ ਲੱਗੇ। ਜੰਗ ਦੀ ਖ਼ਬਰ ਇਲਾਕੇ ਵਿਚ ਫੈਲ ਗਈ ਤੇ ਕੈਥੋਵਾਲ ਦੇ ਸਭ ਜਵਾਨ, ਜੋ ਹੱਥ ਵਿਚ ਆਇਆ, ਲੈ ਅੰਮ੍ਰਿਤਸਰ ਵੱਲ ਚਲ ਪਏ। ਉੱਧਰ ਮੁਖ਼ਲਿਸ਼ ਖ਼ਾਂ ਦੀ ਮਦਦ ਉੱਤੇ ਲਾਹੌਰ ਤੋਂ ਕਲੰਦਰ ਖ਼ਾਂ ਦੁੱਰਾਨੀ ਤੇ ਬਹਾਦਰ ਖ਼ਾਂ ਪੁੱਜ ਗਏ।

ਮੁਖ਼ਲਿਸ ਖ਼ਾਂ ਆਪ ਛੇਤੀ ਲੜਾਈ ਤੋਂ ਪੱਲਾ ਛੁਡਾਉਣਾ ਚਾਹੁੰਦੇ ਸੀ। ਉਸ ਨੇ ਗੁਰੂ ਹਰਿਗੋਬਿੰਦ

---

*ਸ੍ਰੀ ਅੰਮ੍ਰਿਤਸਰ ਜੀ ਤੋਂ ਅੱਠ ਕੋਹ ਦੱਖਣ ਵਲ ਝਬਾਲ ਨਾਂ ਦਾ ਪਿੰਡ ਹੈ। ਇਥੇ ਹੀ ਚੋਧਰੀ ਲੰਗਾਹ ਰਹਿੰਦਾ ਸੀ। ਪੱਟੀ ਦਾ ਇਲਾਕਾ ਤਿੰਨ ਚੋਧਰੀਆਂ ਦੇ ਸਪੁਰਦ ਸੀ ਜੋ ਤਿੰਨ ਤਿੰਨ ਲੱਖ ਦੇ ਅਜਾਰੇਦਾਰ ਹੁੰਦੇ ਸਨ। ਤਿੰਨ ਚੋਧਰੀ ਝਬਾਲੀਏ, ਨੌਸ਼ਹਿਰੀਏ ਪਨੂੰ ਤੇ ਦੂਜੇ ਨੌਸ਼ਹਿਰੀਏ ਸੰਧੂ ਸਨ। ਚੋਧਰੀ ਆਪਣੇ ਇਲਾਕੇ ਦੇ ਮਾਲਕ ਹੀ ਗਿਣੇ ਜਾਂਦੇ ਸਨ। ਇਨ੍ਹਾਂ ਦਾ ਕੰਮ ਹਰ ਸਾਲ ਮਾਲਮਾ ਤਾਰਨਾ ਹੁੰਦਾ ਸੀ, ਵਸੂਲ ਭਾਵੇਂ ਬਹੁਤਾ ਹੋਵੇ ਜਾਂ ਥੋੜ੍ਹਾ। ਇਹ ਆਪਣੇ ਇਲਾਕੇ ਦੇ ਪਿੰਡਾਂ ਨੂੰ ਉਜਾੜ ਜਾਂ ਵਸਾ ਸਕਦੇ ਸਨ। ਇਹ ਕਿਸੇ ਨੂੰ ਕੈਦ, ਮਾਰ ਜਾਂ ਬਾਹਰ ਕੱਢ ਸਕਦੇ ਸਨ। ਇਨ੍ਹਾਂ ਦੀ ਆਪਣੀ ਫ਼ੌਜ ਵੀ ਹੁੰਦੀ ਸੀ। ਇਲਾਕੇ ਦੇ ਸਾਰੇ ਜ਼ਮੀਨਦਾਰ ਇਨ੍ਹਾਂ ਦੇ ਹੁਕਮ ਵਿਚ ਹੁੰਦੇ ਸਨ।

ਲੰਗਾਹ ਗੁਰੂ ਅਰਜਨ ਦਾ ਸਿੱਖ ਬਣਿਆ। ਇਸ ਦੇ ਪਿਤਾ ਦਾ ਨਾਂ ਅਬੁੱਲਖੈਰ ਸੀ ਤੇ ਪੁੱਤਰ, ਸਕੰਦਰ ਜ਼ਸਮਤ ਤੇ ਮੁਬਾਰਕ ਸਨ। ਇਕ ਬੇਟੀ ਓਮਰੀ ਸੀ। ਜਦ ਗੁਰੂ ਅਰਜਨ ਜੀ ਤਰਨਤਾਰਨ ਦੀ ਸੇਵਾ ਕਰ ਰਹੇ ਸਨ ਤਾਂ ਲੰਗਾਹ ਬੀਮਾਰ ਸੀ ਤੇ ਸਖੀ ਸਰਵਰ ਦਾ ਹੀ ਪੁਜਾਰੀ ਸੀ। ਜਦ ਬੀਮਾਰੀ ਦਾ ਆਰਾਮ ਨਾ ਆਇਆ, ਧਿਆਨ ਗੁਰੂ ਅਰਜਨ ਜੀ ਵੱਲ ਕੀਤਾ। ਗੁਰੂ ਜੀ ਨੇ ਮਿਹਰ ਦੀ ਨਜ਼ਰ ਕੀਤੀ ਤੇ ਉਹ ਸਿੱਖ ਹੋਇਆ। ਰੋਜ਼ ਪਿੰਡੋਂ ਦਹੀਂ ਲੈ ਕੇ ਆਉਂਦਾ, ਗੁਰੂ ਜੀ ਦੇ ਪਾਵਨ ਦਾਹੜੇ ਦਾ ਇਸ਼ਨਾਨ ਕਰਾਉਂਦਾ ਤੇ ਵਾਪਸ ਮੁੜ ਕੇ ਅੰਨ ਮੂੰਹ ਲਗਾਉਂਦਾ। ਇਕ ਦਿਨ ਗੁਰੂ ਅਰਜਨ ਜੀ ਬਗੈਰ ਦੱਸੇ ਹੀ ਸ੍ਰੀ ਅੰਮ੍ਰਿਤਸਰ ਵੱਲ ਚਲ ਪਏ। ਜਦ ਉਹ ਅੰਮ੍ਰਿਤਸਰ ਪੁੱਜੇ ਤਾਂ ਗੁਰੂ ਜੀ ਤਰਨਤਾਰਨ ਜਾ ਚੁੱਕੇ ਸਨ। ਉਹ ਅੰਮ੍ਰਿਤਸਰ ਤੋਂ ਤਰਨਤਾਰਨ ਵਾਪਸ ਟੁਰ ਪਿਆ। ਗੁਰੂ ਜੀ ਭਾਈ ਲੰਗਾਹ ਦੀ ਘਾਲ ਉੱਤੇ ਖ਼ੁਸ਼ ਹੋਏ ਅਤੇ ਕਿਹਾ ਕਿ ਅਸੀ ਤੇਰੇ ਘਰ ਹੀ ਦਰਸ਼ਨ ਦੇ ਦਿਆਂ ਕਰਾਂਗੇ। ਉਸ ਨੇ ਸਤਿਗੁਰੂ ਜੀ ਦੇ ਮਾਲ-ਡੰਗਰ ਲਈ ਆਪਣੀ ਬੀੜ ਦਾ ਇਕ ਹਿੱਸਾ ਅੱਡ ਕਰ ਦਿੱਤਾ। ਉਥੇ ਹੀ ਬਾਬਾ ਬੁੱਢਾ ਜੀ ਰਹਿਣ ਲੱਗ ਪਏ।

ਜਦ ਕਿਲ੍ਹੇ ਦੀ ਦੀਵਾਰ ਟੁੱਟੀ ਤਾਂ ਗੁਰੂ ਹਰਿਗੋਬਿੰਦ ਜੀ ਦੀ ਨਜ਼ਰ ਸਿੱਧੀ ਲੰਗਾਹ ਵੱਲ ਗਈ। ਗੁਰੂ ਜੀ ਹਕੂਮਤ ਵਿਰੁਧ ਲੜ ਰਹੇ ਸਨ ਤੇ ਦਿਲ ਗੁਰਦੇ ਵਾਲਾ ਹੀ ਇਹ ਭਾਰ ਚੁੱਕ ਸਕਦਾ ਸੀ। ਬੀਬੀ ਵੀਰੋ ਦੇ ਅਨੰਦ ਕਾਰਜ ਦਾ ਦਿਨ ਮਿਥਿਆ ਹੋਇਆ ਸੀ। ਹਰ ਪ੍ਰਕਾਰ ਦੀ ਤਿਆਰੀ ਹੋ ਗਈ ਸੀ ਕਿ ਸ਼ਾਹੀ ਸੈਨਾ ਚੜ੍ਹ ਆਈ। ਦੂਜੇ ਦਿਨ ਸ਼ਾਮ ਨੂੰ ਜੰਞ ਨੇ ਸ੍ਰੀ ਅੰਮ੍ਰਿਤਸਰ ਪੁੱਜਣਾ ਸੀ। ਸੋ ਗੁਰੂ ਜੀ ਨੂੰ ਲੰਗਾਹ ਦੀ ਕਰਨੀ ਤੇ ਜੁਰਅੱਤ ਦਾ ਪਤਾ ਸੀ ਤੇ ਇਹ ਜਾਣਦੇ ਸਨ ਕਿ ਉਹ ਸੰਕੋਚ ਨਹੀ ਕਰੇਗਾ। ਰੱਥਾਂ ਤੇ ਘੋੜਿਆਂ ਉੱਤੇ ਬਿਠਾ ਕੇ ਸਭ ਪਰਿਵਾਰ ਰਾਤੋ-ਰਾਤ ਹੀ ਝਬਾਲ ਪਹੁੰਚਾ ਦਿੱਤਾ ਗਿਆ। ਇਹ ਵੀ ਯਾਦ ਰਹੇ ਕਿ ਜਦ ਗੁਰੂ ਅਰਜਨ ਦੇਵ ਜੀ ਨੂੰ ਫੜ ਕੇ ਮੁਰਤਜ਼ਾ ਖ਼ਾਂ ਲਾਹੌਰ ਲੈ ਗਿਆ ਸੀ, ਉਸ ਸਮੇਂ ਪੰਜਾਂ ਸਿੱਖਾਂ ਵਿਚ ਇਕ ਚੋਧਰੀ ਲੰਗਾਹ ਹੀ ਸੀ। ਉਸ ਸਮੇਂ ਸਤਿਗੁਰੂ ਨਾਲ ਜਾਣਾ, ਭਾਈ ਲੰਗਾਹ ਦੀ ਆਪਣੀ ਸ਼ਾਨ, ਆਪਣੀ ਜਾਇਦਾਦ, ਆਪਣਾ ਚੋਧਰਪੁਨਾ ਤੇ ਸਭ ਪਰਿਵਾਰ ਨੂੰ ਖ਼ਤਰੇ ਵਿਚ ਪਾਉਣਾ ਸੀ। ਚੋਧਰੀ ਲੰਗਾਹ ਨੇ ਸਭ ਕੁਝ ਖ਼ਤਰੇ ਵਿਚ ਪਾਇਆ ਆਖ਼ਿਰ ਸਿੱਖੀ ਸਿਦਕ ਨਾ ਡੋਲਿਆ। ਇਸ ਵਾਰੀ ਵੀ ਭਾਈ ਲੰਗਾਹ ਜੀ ਨੇ ਸਿੱਖੀ ਪਿਆਰ ਦੀ ਸਾਖੀ ਭਰੀ।

ਜੀ ਨੂੰ ਈਨ ਮੰਨਵਾ ਕੇ, ਛੱਡ ਜਾਣ ਦੀ ਸੋਚੀ ਤੇ ਇਸੇ ਪ੍ਰਕਾਰ ਦੀ ਇਕ ਚਿੱਠੀ ਲਿਖੀ। ਉਸ ਲਿਖਿਆ, "ਫ਼ਕੀਰ ਹੁੰਦਿਆਂ ਤੁਹਾਨੂੰ ਲੜਾਈ ਨਹੀ ਸੋਭਦੀ, ਸੋ ਭਲਾ ਇਸ ਵਿਚ ਹੈ ਕਿ ਪਿਛਲੀ ਤੇ ਪਛਤਾਉ ਤੇ ਅਗਾਂਹ ਲਈ ਬਚ ਕੇ ਟੁਰੋ।" ਗੁਰੂ ਜੀ ਨੇ ਲਿਖਿਆ, "ਇਹ ਠੀਕ ਹੈ ਕਿ ਅਸੀਂ ਫ਼ਕੀਰ ਹਾਂ, ਮੱਲਾਂ ਨਹੀਂ ਮਾਰਨੀਆਂ, ਪਰ ਕਿਸੇ ਨੂੰ ਅਣਖਾਂ ਵੀ ਨਹੀ ਰੋਲਣ ਦੇਣੀਆਂ।"

ਅਗਲਾ ਦਿਨ ਚੜ੍ਹਦਿਆਂ ਹੀ ਨਗਾਰਿਆਂ ਉੱਤੇ ਚੋਟ ਵੱਜੀ ਤੇ ਜੰਗ ਦਾ ਬਿਗਲ ਵੱਜ ਗਿਆ। ਪੈਂਦੇ ਖ਼ਾਂ ਨੇ ਹੀ ਕਮਾਨ ਸੰਭਾਲੀ ਹੋਈ ਸੀ ਤੇ ਗੁਰੂ ਜੀ ਆਪ ਕਿਲ੍ਹੇ ਤੋਂ ਬਾਹਰ ਆ ਫ਼ੌਜਾਂ ਦਾ ਹੌਸਲਾ ਵਧਾ ਰਹੇ ਸਨ। ਮੁਖ਼ਲਿਸ ਖ਼ਾਂ ਨੇ ਗੁਰੂ ਜੀ ਨੂੰ ਅੱਗੇ ਵੱਧਦਾ ਵੇਖ ਵੰਗਾਰਿਆ। ਜਤੀ ਮਲ ਤੇ ਬਿਧੀ ਚੰਦ ਡੱਟ ਕੇ ਲੜ ਰਹੇ ਸਨ। ਬਿਧੀ ਚੰਦ ਨੇ ਸੁਲਤਾਨ ਬੇਗ ਨੂੰ ਜਾ ਲਿਆ। ਸੁਲਤਾਨ ਬੇਗ ਨੇ ਨੇਜ਼ਾ ਮਾਰਿਆ ਪਰ ਬਿਧੀ ਚੰਦ ਜੀ ਬਚਾ ਗਏ। ਜਦ ਭਾਈ ਜੀ ਨੇ ਭਰਵਾਂ ਵਾਰ ਕੀਤਾ ਤਾਂ ਉਹ ਪਿੱਠ ਦਿਖਾ ਗਿਆ। ਬਿਧੀ ਚੰਦ ਜੀ ਨੇ ਭਜਦੇ ਨੂੰ ਵੰਗਾਰਿਆ ਤੇ ਉਸ ਮੁੜ ਕੇ ਟਾਕਰਾ ਕੀਤਾ ਤੇ ਕੀਤੇ ਵਾਰ ਨੂੰ ਸਹਾਰ ਗਿਆ, ਪਰ ਬਿਧੀ ਚੰਦ ਨੇ ਉਸ ਸਮੇਂ ਐਸਾ ਤੀਰ ਚਲਾਇਆ ਕਿ ਉਸ ਦੀ ਛਾਤੀ ਵਿਚ ਲਗਾ ਤੇ ਉਹ ਉੱਥੇ ਹੀ ਡਿੱਗ ਪਿਆ।

ਪੈਂਦੇ ਖ਼ਾਂ ਨੇ ਮੁਖ਼ਲਿਸ ਖ਼ਾਂ ਦੇ ਸਾਥੀ ਦੀਦਾਰ ਅਲੀ ਨੂੰ ਮਾਰ ਮੁਕਾਇਆ। ਮੁਖ਼ਲਿਸ ਖ਼ਾਂ ਤਾਂ ਨਿਰੋਲ ਗੁਰੂ ਹਰਿਗੋਬਿੰਦ ਜੀ ਨੂੰ ਨਿਸ਼ਾਨਾ ਬਣਾਉਣਾ ਚਾਹੁੰਦਾ ਸੀ। ਸੋ ਉਸ ਨੇ ਗੁਰੂ ਜੀ ਨੂੰ 'ਸਿੱਧੀ ਦੁਵੱਲੀ' ਲੜਾਈ ਲਈ ਵੰਗਾਰਿਆ। ਰਿਵਾਜ ਅਨੁਸਾਰ ਫ਼ੌਜਾਂ ਪਿੱਛੇ ਹਟ ਗਈਆਂ ਤੇ ਮੁਖ਼ਲਿਸ ਖ਼ਾਂ ਤੇ ਗੁਰੂ ਹਰਿਗੋਬਿੰਦ ਜੀ ਪਿੜ ਵਿਚਕਾਰ ਆ ਗਏ। ਗੁਰੂ ਜੀ ਦੇ ਪਹਿਲੇ ਵਾਰ ਨਾਲ ਹੀ ਤੀਰ ਮੁਖ਼ਲਿਸ ਖ਼ਾਂ ਦੇ ਘੋੜੇ ਵਿਚੋਂ ਪਾਰ ਹੋ ਗਿਆ। ਜਦ ਮੁਖ਼ਲਿਸ ਖ਼ਾਂ ਦਾ ਘੋੜਾ ਡਿੱਗਾ ਤਾਂ ਗੁਰੂ ਜੀ ਨੇ ਵੀ ਆਪਣਾ ਘੋੜਾ ਛੱਡਾ ਦਿੱਤਾ ਅਤੇ ਤਲਵਾਰਾਂ ਢਾਲ ਦੀ ਲੜਾਈ ਲਈ ਕਿਹਾ। ਮੁਖ਼ਲਿਸ ਖ਼ਾਂ ਦੇ ਪਹਿਲੇ ਵਾਰ ਨੂੰ ਗੁਰੂ ਜੀ ਪੈਂਤਰਾ ਬਦਲ ਕੇ ਬਚਾ ਗਏ। ਮੁਸਕਰਾ ਕੇ ਗੁਰੂ ਜੀ ਨੇ ਕਿਹਾ 'ਇਕ ਹੋਰ।' ਉਸ ਨੇ ਕ੍ਰੋਧ ਵਿਚ ਤਿੱਖਾ ਵਾਰ ਕੀਤਾ ਤੇ ਗੁਰੂ ਜੀ ਨੇ ਢਾਲ ਉੱਤੇ ਰੋਕ ਕੇ ਮੁੜਦੇ ਵਾਰ ਲਈ ਵੰਗਾਰਿਆ। ਗੁਰੂ ਜੀ ਨੇ ਖੰਡਾ ਇਤਨੇ ਜੋਰ ਦੀ ਚਲਾਇਆ ਕਿ ਉਹ ਢਾਲ ਨੂੰ ਚੀਰ, ਸਿਰ ਨੂੰ ਪਾਰ ਕਰ ਕੇ, ਧੜ ਨੂੰ ਦੋਫਾੜ ਕਰ ਗਿਆ। ਮੁਖ਼ਲਿਸ ਖ਼ਾਂ ਦਾ ਡਿਗਣਾ ਸੀ ਕਿ ਫ਼ੌਜਾਂ ਭੱਜ ਉਠੀਆਂ। ਸਿੱਖ ਫ਼ੌਜਾਂ ਨੇ ਕੁਝ ਚਿਰ ਪਿੱਛਾ ਕੀਤਾ ਪਰ ਗੁਰੂ ਜੀ ਨੇ ਰੋਕ ਕੇ ਕਿਹਾ, "ਭਜਦਿਆਂ ਦੇ ਪਿੱਛੇ ਨਹੀਂ ਜਾਣਾ।" ਗੁਰੂ ਜੀ ਜੰਗ ਦੇ ਮੈਦਾਨ ਵਿਚੋਂ ਲੋਹ ਗੜ੍ਹ ਪੁੱਜੇ। ਉਥੇ ਚੋਦਾਂ ਸਿੱਖਾਂ ਨੇ ਮੁਗ਼ਲਾਂ ਦੀ ਫ਼ੌਜ ਦੇ ਦੋ ਦਸਤਿਆਂ ਨੂੰ ਰੋਕਿਆ ਹੋਇਆ ਸੀ। ਗੁਰੂ ਜੀ ਦੇ ਸਿੱਖਾਂ ਨੂੰ ਜਿੱਤ ਦੇ ਨਗਾਰੇ ਵਜਾਉਂਦੇ ਦੇਖ ਮੁਗ਼ਲ ਫ਼ੌਜ ਨੱਸ ਗਈ। ਕਿਲ੍ਹੇ ਅੰਦਰ ਗੁਰੂ ਜੀ ਨੇ ਜਾ ਕੇ ਡਿੱਠਾ ਕਿ ਭਾਈ ਮੋਹਣ ਤੇ ਗੋਪਾਲਾ ਜੀ ਆਖ਼ਰੀ ਸਾਹ ਲੈ ਰਹੇ ਸਨ। ਗੁਰੂ ਜੀ ਉਨ੍ਹਾਂ ਕੋਲ ਗਏ ਤੇ ਲਹੂ ਆਪਣੇ ਰੁਮਾਲੇ ਨਾਲ ਪੂੰਝਿਆ। ਜਦ ਕੁਝ ਮੰਗਣ ਲਈ ਕਿਹਾ ਤਾਂ ਉਨ੍ਹਾਂ ਸੂਰਮਿਆਂ ਨੇ ਸਿਰਫ਼ ਇਤਨੀ ਇੱਛਾ ਪ੍ਰਗਟ ਕੀਤੀ ਕਿ ਪ੍ਰਾਣ ਗੁਰੂ ਦੇ ਚਰਣਾਂ ਵਿਚ ਹੀ ਨਿਕਲਣ, ਹੋਰ ਕਿਸੇ ਵਸਤੂ ਦੀ ਲੋੜ ਨਹੀ ਹੈ।

*ਪ੍ਰਾਣ ਅੰਤ ਜਬ ਹੋਏਂ ਹਮਾਰੇ।*
*ਤਬ ਸਤਿਗੁਰ ਨਿਜ ਨਿਕਟ ਨਿਹਾਰੇ।*

ਗੁਰੂ ਹਰਿਗੋਬਿੰਦ ਜੀ ਨੇ ਸਭ ਸ਼ਹੀਦ ਸਿੱਖਾਂ ਨੂੰ ਇਕੱਠਾ ਕਰ ਕੇ ਸਸਕਾਰ ਕੀਤਾ। ਸਿੱਖ ਇਤਿਹਾਸ ਨੇ ਉਨ੍ਹਾਂ ਸ਼ਹੀਦਾਂ ਦੀ ਗਿਣਤੀ ਤੇਰਾਂ (13) ਅਤੇ ਪਾਵਨ ਨਾਮ ਇਹ ਲਿਖੇ ਹਨ: ਭਾਈ ਨੰਦ ਜੀ, ਭਾਈ ਜੈਤ ਜੀ, ਭਾਈ ਪਿਰਾਨਾ, ਭਾਈ ਤੋਤਾ, ਭਾਈ ਤਿਲੋਕਾ, ਭਾਈ ਸਾਈਂ ਦਾਸ, ਭਾਈ ਪੈੜਾ, ਭਾਈ ਭਗਤੂ, ਭਾਈ ਅਨੰਤਾ, ਭਾਈ ਨਿਹਾਲਾ, ਭਾਈ ਤਖਤੂ, ਭਾਈ ਮੋਹਨ ਅਤੇ ਭਾਈ ਗੋਪਾਲ ਜੀ।

ਗੁਰਬਿਲਾਸ ਪਾਤਸ਼ਾਹੀ ਛੇਵੀਂ ਨੇ ਇਹ ਵੀ ਲਿਖਿਆ ਹੈ ਕਿ ਗੁਰੂ ਜੀ ਨੇ ਹਰ ਇਕ ਸ਼ਹੀਦ ਨੂੰ

ਆਦਰ ਦੇ ਹੱਥੀਂ ਸਸਕਾਰ ਕੀਤਾ। ਦੋਹਰਾ :

*ਸਾਈ ਦਾਸ ਪੈੜ ਬਲਖ, ਭਗਤੂ ਸੂਰ ਅਪਾਰਾ।*
*ਅਨੰਤਾ ਬਲਖ ਅਨੰਤ ਥਾ, ਹਮਰੋ ਪ੍ਰੇਮ ਪਿਆਰਾ।*
*ਨਿਹਾਲੂ ਤਖਤੂ ਏ ਬਡ ਸੂਰੇ, ਮੋਹਨ ਗੁਪਾਲ ਹੈ ਪੁਨ ਕੇ ਪੂਰੇ।*
*ਏ ਮਨ ਤੇਰਹਿ ਸੂਰ ਅਪਾਰੇ, ਮਨ ਨਮਿਤ ਇਹ ਸੂਰ ਸਿਧਾਰੇ।*

ਸਭ ਦੀ ਯਾਦ ਵਿਚ ਸੰਗਰਾਣਾ ਸਾਹਿਬ ਦਾ ਅਸਥਾਨ ਵੀ ਬਣਾਇਆ। ਇਹ ਸਭ ਕਿਰਿਆ ਕਰਦਿਆਂ ਚੋਖੀ ਰਾਤ ਪੈ ਗਈ। ਗੁਰੂ ਜੀ ਦਾ ਝੁਬਾਲ ਪੁੱਜਣਾ ਜ਼ਰੂਰੀ ਸੀ, ਕਿਉਂਕਿ ਜੰਞ ਪੁੱਜ ਗਈ ਸੀ ਤੇ ਦੂਜੇ ਦਿਨ ਸਵੇਰੇ ਬੀਬੀ ਵੀਰੋ ਦਾ ਅਨੰਦ ਕਾਰਜ ਹੋਣਾ ਸੀ।

***ਝੁਬਾਲ ਵਿਖੇ :*** ਸਵਾ ਪਹਿਰ ਰਹਿੰਦੀ ਰਾਤ ਨੂੰ ਸਤਿਗੁਰੂ ਜੀ ਝੁਬਾਲ ਅਪੜੇ। ਅੰਮ੍ਰਿਤ ਵੇਲੇ ਬੀਬੀ ਵੀਰੋ ਦਾ ਅਨੰਦ ਕਾਰਜ ਕੀਤਾ। ਸਵੇਰ ਚੜ੍ਹਿਦਿਆਂ ਹੀ ਡੋਲੀ ਤੋਰ ਦਿੱਤੀ ਗਈ। ਸਿੱਖਿਆ ਵਜੋਂ ਮਾਤਾ ਦਮੋਦਰਾ ਨੇ ਕਿਹਾ :

*ਕੁਲ ਕੀ ਬਾਤ ਚਿਰ ਮੇ ਧਰਨੀ। ਖੋਟੀ ਸੰਗਤਿ ਨਹੀ ਸੁ ਕਰਨੀ।*
*ਪ੍ਰਾਤੈ ਉਠ ਕਰ ਮਜਨ ਕਰੀਓ। ਗੁਰਬਾਨੀ ਕੋ ਮੁਖ ਤੇ ਰਹੀਓ।*
*ਪੁਨਾ ਕਰ ਵਿਵਹਾਰ ਜੋ ਹੋਈ। ਭਲੇ ਸੰਭਾਲਹੁ ਨੀਕੇ ਸੋਈ। ੧੧੪।*

*(ਗੁਰਬਿਲਾਸ ਪਾਤਸ਼ਾਹੀ ਛੇਵੀਂ)*

ਆਪ ਜੀ ਵੀ ਸਣੇ ਪਰਿਵਾਰ ਗੋਇੰਦਵਾਲ ਵੱਲ ਚਲੇ ਗਏ। ਅੱਜ ਵੀ ਉਸ ਦਿਨ ਵਾਂਗ ਦੋਹਾਂ ਲਾਵਾਂ ਦਾ ਪਾਠ ਕਰ ਕੇ ਝੁਬਾਲ ਵਿਖੇ ਇਸ ਕਾਰਜ ਦੀ ਯਾਦਗਾਰ ਮਨਾਈ ਜਾਂਦੀ ਹੈ। ਸਿੱਖ ਇਤਿਹਾਸ ਦਾ ਇਹ ਪਹਿਲਾ ਅਨੰਦ ਕਾਰਜ ਕਿਹਾ ਜਾ ਸਕਦਾ ਹੈ। ਇਹ ਅਨੰਦ ਕਾਰਜ ਚੋਧਰੀ ਲੰਗਾਹ ਨੇ ਆਪਣੇ ਮਹੱਲਾਂ ਵਿਚ ਕਰਵਾਇਆ ਸੀ। ਉਥੇ ਅੱਜ ਕਲ੍ਹ ਗੁਰਦੁਆਰਾ ਹੈ। ਚੋਧਰੀ ਲੰਗਾਹ ਨਾਲ ਬਾਅਦ ਵਿਚ ਕੀ ਬੀਤੀ, ਇਸ ਬਾਰੇ ਅੰਦਾਜ਼ਾ ਹੀ ਲਗਾਇਆ ਜਾ ਸਕਦਾ ਹੈ, ਕਿਉਂਕਿ ਛੇਤੀ ਹੀ ਚੋਧਰੀ ਲੰਗਾਹ ਅਕਾਲ ਚਲਾਣਾ ਕਰ ਗਏ, ਪਰ ਉਸ ਮਰਦ ਨੇ ਸਿੱਖੀ ਨਿਭਾ ਦੱਸੀ।

***ਜੰਗ ਦੇ ਸਿੱਟੇ :*** ਇਸ ਜੰਗ ਦਾ ਪ੍ਰਭਾਵ ਸਾਰੇ ਪੰਜਾਬ ਦੇ ਲੋਕਾਂ ਤੇ ਪੰਜਾਬ ਦੇ ਇਤਿਹਾਸ ਤੇ ਪੈਣਾ ਅਵੱਸ਼ ਸੀ ਤੇ ਪਿਆ। ਲੋਕਾਂ ਉੱਤੇ ਇਹ ਗੱਲ ਪ੍ਰਗਟ ਹੋ ਗਈ ਕਿ ਹੁਣ ਚੁੱਪ-ਕਟੀ ਨਹੀਂ ਕੀਤੀ ਜਾਵੇਗੀ, ਸੱਗੋਂ ਦੋਖੀਆਂ ਨੂੰ ਸਜ਼ਾਵਾਂ ਮਿਲਣਗੀਆਂ। ਲਾਹੌਰ ਦੇ ਹਾਕਮਾਂ ਨੂੰ ਇਹ ਪਤਾ ਲੱਗ ਗਿਆ ਕਿ ਗੁਰੂ ਕਮਜ਼ੋਰ ਨਹੀਂ। ਲਾਹੌਰ ਵਿਚ ਗੁਰੂ ਘਰ ਦੇ ਸ਼ਰਧਾਲੂ ਮੁਸਲਮਾਨਾਂ ਨੇ ਇਹ ਗੱਲ ਸ਼ਾਹਜਹਾਨ ਤਕ ਵੀ ਪੁਚਾ ਦਿੱਤੀ ਕਿ ਮੁਖ਼ਲਿਸ ਖ਼ਾਂ ਨੇ ਠੀਕ ਨਹੀਂ ਕੀਤਾ। ਗੁਰੂ ਹਰਿਗੋਬਿੰਦ ਤਾਂ ਇਹ ਜੰਗ ਬਿਲਕੁਲ ਹੀ ਨਹੀਂ ਚਾਹੁੰਦੇ ਸਨ। ਇਸ ਦਾ ਪ੍ਰਗਟਾਵਾ ਇਸ ਗੱਲੋਂ ਮਿਲਦਾ ਹੈ ਕਿ ਉਹ ਆਪਣੀ ਲੜਕੀ ਦੇ ਵਿਆਹ ਵਿਚ ਰੁੱਝੇ ਹੋਏ ਸਨ ਤੇ ਤੀਜੇ ਦਿਨ ਬਰਾਤ ਆਉਣ ਵਾਲੀ ਸੀ। ਪਰ ਇਹ ਹਾਰ ਹਕੂਮਤ ਦੇ ਕਰਮਚਾਰੀ ਆਸਾਨੀ ਨਾਲ ਹਜ਼ਮ ਨਹੀਂ ਸਨ ਕਰ ਸਕਦੇ। ਇਹ ਹਾਰ ਉਨ੍ਹਾਂ ਦੇ ਸਨਮਾਨ ਉੱਤੇ ਭਾਰੀ ਸੱਟ ਸੀ। ਸੋ, ਇਹ ਪੂਰਾ ਖ਼ਿਆਲ ਸੀ ਇਸ ਤਰ੍ਹਾਂ ਦੀਆਂ ਕਈ ਲੜਾਈਆਂ ਹੋਣਗੀਆਂ। ਸਿਰਫ਼ ਇਤਨਾ ਹੀ ਚੰਗੇਰਾ ਸੀ ਕਿ ਆਸਫ਼ ਖ਼ਾਂ ਆਗਰੇ ਸੀ ਤੇ ਹੋਰ ਕੋਈ ਲਾਹੌਰ ਤੋਂ ਅਗਲੀ ਜ਼ਿੰਮੇਦਾਰੀ ਲੈਣ ਲਈ ਤਿਆਰ ਨਹੀਂ ਸੀ। ਲਤੀਫ਼ ਨੇ ਠੀਕ ਲਿਖਿਆ ਹੈ ਕਿ ਪੰਜਾਬ ਦੇ ਇਤਿਹਾਸ ਵਿਚ ਮੁਗ਼ਲਾਂ ਤੇ ਸਿੱਖਾਂ ਵਿਚਕਾਰ ਇਹ ਜੰਗਾਂ ਦਾ ਆਗਾਜ਼ ਸੀ। ਇਸ ਉਪਰੰਤ ਈਰਖਾ ਤੇ ਝਗੜੇ ਦਾ ਅਰੰਭ ਹੋ ਗਿਆ।

ਆਸਫ਼ ਖ਼ਾਂ ਨੂੰ ਜਦ ਸਾਰੀ ਗੱਲਬਾਤ ਦਾ ਪਤਾ ਲੱਗਾ ਤਾਂ ਉਸ ਨੇ ਕੁਲੀਜ ਖ਼ਾਂ ਨੂੰ ਹਟਾ ਦਿੱਤਾ

ਤੇ ਉਸ ਦੀ ਥਾਂ ਅਨਾਇਤ-ਉੱਲਾ ਏਜਦੀ ਨੂੰ ਪੰਜਾਬ ਦਾ ਗਵਰਨਰ ਥਾਪਿਆ। ਸ਼ਾਹਜਹਾਨ ਆਪ ਪੰਜਾਬ ਆ ਨਹੀਂ ਸੀ ਸਕਦਾ। ਸੋ ਉਸ ਨੇ ਆਸਫ਼ ਖ਼ਾਂ ਦੇ ਪ੍ਰਬੰਧ ਦੀ ਹਮਾਇਤ ਕੀਤੀ ਤੇ ਮਨਜ਼ੂਰੀ ਦਿੱਤੀ।

ਸ਼ਾਹਜਹਾਨ ਨੇ ਸਿੱਖਾਂ ਪ੍ਰਤੀ ਆਪਣੀ ਪਾਲਿਸੀ ਦਾ ਵੀ ਐਲਾਨ ਕੀਤਾ, ਜਿਸ ਤੋਂ ਪ੍ਰਗਟ ਸੀ ਕਿ ਹੁਣ ਟਾਕਰੇ ਹੋਰ ਹੋਣਗੇ। "ਕੋਈ ਮੁਸਲਮਾਨ ਆਪਣਾ ਧਰਮ ਤਬਦੀਲ ਨਹੀਂ ਕਰ ਸਕਦਾ", ਸ਼ਾਹਜਹਾਨ ਦਾ ਫ਼ੁਰਮਾਨ ਹੋ ਚੁੱਕਾ ਸੀ। ਹੁਣ ਉਸ ਨੇ ਇਹ ਵੀ ਫ਼ੁਰਮਾਨ ਕਰ ਦਿੱਤਾ ਕਿ ਮੁਸਲਮਾਨਾਂ ਤੋਂ ਇਲਾਵਾ ਕੋਈ ਤਬਲੀਗ ਨਹੀਂ ਕਰ ਸਕਦਾ। ਜਹਾਂਗੀਰ ਨੇ ਆਪਣੀ 'ਤੁਜ਼ਕ' ਵਿਚ ਇਸੇ ਗੱਲ ਦਾ ਗੁੱਸਾ ਪ੍ਰਗਟ ਕੀਤਾ ਸੀ ਕਿ ਭੋਲੇ ਭਾਲੇ ਮੁਸਲਮਾਨ ਗੁਰੂ ਅਰਜਨ ਦੇ ਪ੍ਰਚਾਰ ਦਾ ਪ੍ਰਭਾਵ ਕਬੂਲ ਕਰ ਰਹੇ ਸਨ। ਇਸ ਜੰਗ ਨੇ ਮੁਗ਼ਲ ਹਕੂਮਤ ਨੂੰ ਸਿੱਖਾਂ ਲਈ ਕਰੜਾ ਤੇ ਤਿੱਖਾ ਕਰ ਦਿੱਤਾ।

ਗੁਰੂ ਹਰਿਗੋਬਿੰਦ ਜੀ ਨੇ ਇਹ ਠੀਕ ਜਾਣਿਆ ਕਿ ਕੁਝ ਚਿਰ ਲਈ ਅੰਮ੍ਰਿਤਸਰ ਤੋਂ ਦੂਰ ਚਲੇ ਜਾਇਆ ਜਾਏ ਤਾਂ ਕਿ ਨਵੀਂ ਪਾਲਿਸੀ ਦੇ ਪ੍ਰਭਾਵ ਤੇ ਜੰਗ ਦੇ ਅਸਰਾਂ ਦਾ ਪਤਾ ਲੱਗ ਸਕੇ।

ਦਸਵਾਂ ਅਧਿਆਇ

# ਦੂਜੀ ਕਰਾਰੀ ਜੰਗ

***ਕਰਤਾਰਪੁਰ ਟਿਕਾਣੇ :*** ਗੁਰੂ ਹਰਿਗੋਬਿੰਦ ਜੀ ਝੁਬਾਲ ਤੋਂ ਤਰਨਤਾਰਨ ਤੇ ਫਿਰ ਗੋਇੰਦਵਾਲ ਜਾ ਟਿਕੇ। ਗੋਇੰਦਵਾਲ ਰੋਜ ਦੀਵਾਨ ਹੋਣ ਲੱਗੇ ਤੇ ਸੰਗਤਾਂ ਗੁਰੂ ਜੀ ਦੀ ਜੰਗ ਵਿਚ ਜਿੱਤ ਦਾ ਸੁਣ ਬਹੁਤ ਖ਼ੁਸ਼ ਹੋਈਆਂ ਤੇ ਕਈਆਂ ਨੇ ਉਥੇ ਹੀ ਜਵਾਨੀਆਂ ਭੇਟ ਕੀਤੀਆਂ। ਗੁਰੂ ਅਮਰਦਾਸ ਜੀ ਦੀ ਸੰਤਾਨ ਨੇ ਵੀ ਆਦਰ ਸਨਮਾਨ ਦਿੱਤਾ ਤੇ ਉਥੇ ਟਿਕਣ ਲਈ ਕਿਹਾ। ਗੁਰੂ ਜੀ ਨੇ ਫ਼ੁਰਮਾਇਆ, "ਯੁੱਧ ਦਾ ਸਮਾਂ ਆ ਗਿਆ ਹੈ ਤੇ ਇਥੇ ਟਿਕਣਾ ਠੀਕ ਨਹੀਂ। ਗੁਰੂ ਅਸਥਾਨਾਂ ਦੀ ਸੰਭਾਲ ਤੁਸੀਂ ਕਰ ਰਹੇ ਹੋ, ਇਹ ਹੀ ਠੀਕ ਹੈ।" ਗੋਇੰਦਵਾਲ ਤੋਂ ਸਿੱਧੇ ਕਰਤਾਰਪੁਰ ਪੁੱਜੇ। ਪੁੱਜਦੇ ਸਾਰ ਹੀ ਬੀਬੀ ਕੌਲਾਂ ਚੜ੍ਹਾਈ ਕਰ ਗਈ। ਸਤਿਗੁਰੂ ਜੀ ਨੇ ਆਪਣੇ ਸਾਹਮਣੇ ਸਸਕਾਰ ਕਰਵਾਇਆ ਤੇ ਭਾਈ ਗੁਰਦਾਸ ਜੀ ਨੇ ਅਗਨ-ਭੇਟ ਕੀਤੀ। ਬੀਬੀ ਕੌਲਾਂ ਦਾ ਅੰਗੀਠਾ ਗੁਰੂ ਜੀ ਨੇ ਆਪਣੇ ਬਗੀਚੇ ਵਿਚ ਹੀ ਕਰਵਾਇਆ। ਸੰਗਤਾਂ ਨੇ ਕਈ ਦਿਨ ਕੀਰਤਨ ਕਰ ਉਸ ਦੀ ਯਾਦ ਮਨਾਈ। ਕਰਤਾਰਪੁਰ ਵਿਚ ਫਿਰ ਉਸੇ ਤਰ੍ਹਾਂ ਸ਼ਿਕਾਰ ਤੇ ਜੰਗੀ ਖੇਡਾਂ ਦਾ ਆਰੰਭ ਹੋ ਗਿਆ। ਉਸ ਇਲਾਕੇ ਵਿਚ ਜੰਗਲੀ ਸ਼ੇਰ ਚੀਤੇ, ਬਘਿਆੜ ਵਸੋਂ ਨੂੰ ਤੰਗ ਕਰਦੇ ਸਨ। ਗੁਰੂ ਜੀ ਦੇ ਨਿੱਤ ਸ਼ਿਕਾਰ ਕਰਨ ਨਾਲ ਵਸੋਂ ਨੂੰ ਸੁੱਖ ਦਾ ਸਾਹ ਆਇਆ। ਭਾਵੇਂ ਸ਼ਾਹਜਹਾਨ ਵੱਲੋਂ ਇਹ ਫ਼ੁਰਮਾਨ ਹੋ ਚੁੱਕਾ ਸੀ ਕਿ ਕੋਈ ਮੁਸਲਮਾਨ ਸਿੱਖੀ ਦਾਇਰੇ ਵਿਚ ਨਹੀਂ ਜਾ ਸਕਦਾ ਪਰ ਕਈ ਪਠਾਣ ਗੁਰੂ ਘਰੋਂ ਬਰਕਤਾਂ ਲੈਣ ਆਉਂਦੇ ਰਹੇ। ਉਨ੍ਹਾਂ ਪਠਾਣਾਂ ਵਿਚੋਂ ਇਕ ਉੱਘਾ ਪਠਾਣ 'ਅਮੀਰ ਦੋਸਤ' ਸੀ। ਅਮੀਰ ਦੋਸਤ ਨੇ ਸਿੱਖ-ਮਤ ਲਈ ਤੇ ਗੁਰੂ ਜੀ ਨੇ ਨਿਜ ਸਿਖ ਕਰ ਕੇ ਸਿਖਿਆ ਦਈ'।

ਪੈਂਦੇ ਖ਼ਾਂ ਦੀ ਸ਼ਾਦੀ ਵੀ ਗੁਰੂ ਜੀ ਨੇ ਕਰਵਾਈ ਤੇ ਉਸ ਨੂੰ ਇਹ ਵੀ ਕਿਹਾ ਕਿ ਬੇਸ਼ਕ ਕਦੇ ਕਦੇ ਦਰਬਾਰ ਵਿਚ ਆਇਆ ਕਰੇ। ਗੁਰੂ ਮਹਾਰਾਜ ਪੈਂਦੇ ਖ਼ਾਂ ਦੇ ਵੱਧਦੇ ਹੰਕਾਰ ਨੂੰ ਦੇਖ ਰਹੇ ਸਨ ਤੇ ਉਸ ਨੂੰ ਆਪਣੀ ਹੱਦ ਵਿਚ ਰਖਣਾ ਜ਼ਰੂਰੀ ਜਾਣਦੇ ਸਨ।

***ਦੁਆਬੇ ਵਿਚ ਸਿੱਖੀ ਦਾ ਪ੍ਰਚਾਰ :*** ਸ਼ਾਹਜਹਾਨ ਦੇ ਪੰਜਾਬ ਨਾ ਆਉਣ ਕਰ ਕੇ ਅਨਾਇਤ-ਉੱਲਾ ਏਜਦੀ ਨੇ ਮਨਮਾਨੀ ਸ਼ੁਰੂ ਕਰ ਦਿੱਤੀ ਤੇ ਬਾਕੀ ਸੂਬਿਆਂ ਵਿਚ ਵੀ ਆਪ ਹੁਦਰਾਪਨ ਆਰੰਭ ਹੋ ਗਿਆ। ਜਲੰਧਰ ਦੁਆਬ ਲਾਹੌਰ ਤੋਂ ਬਿਲਕੁਲ ਹੀ ਆਜ਼ਾਦ ਹੋ ਗਿਆ। ਲੋਕੀਂ ਬਹੁਤ ਤੰਗ ਸਨ ਤੇ ਹੋਰ ਤੰਗ ਕੀਤੇ ਜਾਣ ਲੱਗ ਪਏ। ਹਾਕਮਾਂ ਦੀ ਦੇਖਾ-ਦੇਖੀ ਕਰਮਚਾਰੀ ਵੀ ਜ਼ੁਲਮ ਤੇ ਤੁਲ ਆਏ। ਕਈ ਕਰਮਚਾਰੀਆਂ ਨੇ ਆਪਣਾ ਪੇਸ਼ਾ ਹੀ ਡਕੈਤੀ ਬਣਾ ਲਿਆ। ਲੋਕਾਂ ਦੀ ਪੁਕਾਰ ਗੁਰੂ ਪਾਤਸ਼ਾਹ ਪਾਸ ਪਹੁੰਚੀ ਤੇ ਨਾਲੇ ਉਨ੍ਹਾਂ ਆਪ ਵੀ ਭੈੜੇ ਪ੍ਰਬੰਧ ਨੂੰ ਜ਼ੁਲਮ ਕਰਦੇ ਦੇਖ ਲਿਆ ਸੀ। ਪਰਉਪਕਾਰੀ ਯੋਧੇ ਗੁਰੂ ਨੇ ਚੋਰਾਂ ਤੇ ਡਾਕੂਆਂ ਦੇ ਭੇਸ ਵਿਚ ਕਰਮਚਾਰੀਆਂ ਨੂੰ ਪਕੜਨਾ ਸ਼ੁਰੂ ਕਰ ਦਿੱਤਾ। ਉਨ੍ਹਾਂ ਭੇਖ ਕਰਮਚਾਰੀਆਂ ਨੇ ਆਪਣਾ ਜੀਵਨ ਸੁਧਾਰਨ ਦੇ ਪ੍ਰਣ ਕੀਤੇ ਤੇ ਕਈਆਂ ਨੇ ਸਿੱਖੀ ਧਾਰਨ ਕੀਤੀ। ਇਹ ਹੀ ਪਰਉਪਕਾਰ ਦੋਸ਼ ਬਣਿਆ ਕਿ ਗੁਰੂ ਹਰਿਗੋਬਿੰਦ ਹੀ ਡਾਕੂਆਂ ਤੇ ਧਾੜਵੀਆਂ ਨੂੰ ਪਨਾਹ ਦੇ ਰਹੇ

ਹਨ। ਜਿਸ ਪਰਉਪਕਾਰ ਦੀ ਉਪਮਾ ਹੋਣੀ ਚਾਹੀਦੀ ਸੀ, ਉਹ ਹੀ ਦੂਸ਼ਣ ਬਣਾ ਦਿੱਤਾ ਗਿਆ। ਬਹੁਤੇ ਕਰਮਚਾਰੀ ਤੇ ਡਾਕੂ ਗੁਰੂ ਜੀ ਦੇ ਅੰਮ੍ਰਿਤ ਵਾਕ ਸੁਣ ਕੇ ਗੁਰਸਿੱਖ ਬਣੇ ਤੇ ਉਨ੍ਹਾਂ ਸਾਰਾ ਲੁੱਟਿਆ ਹੋਇਆ ਆਪਣਾ ਧਨ-ਮਾਲ ਲੋਕਾਂ ਨੂੰ ਵਾਪਸ ਕਰ ਦਿੱਤਾ। ਸੱਚ-ਮੁੱਚ ਹੀ ਧਰਮ ਦਾ ਰਾਜ ਚੱਲ ਪਿਆ। ਜੋ ਹਕੂਮਤ ਦੇ ਰਾਖੇ ਪਰਜਾ ਉੱਤੇ ਜ਼ੁਲਮ ਢਾ ਰਹੇ ਸਨ, ਉਨ੍ਹਾਂ ਨੂੰ ਕਾਬੂ ਵਿਚ ਲਿਆਉਣਾ ਇਕ ਕਠਿਨ ਸਮੱਸਿਆ ਸੀ। ਜਿਨ੍ਹਾਂ ਕਰਮਚਾਰੀਆਂ ਨੂੰ ਰੋਜ਼ੀ ਦਾ ਵਸੀਲਾ ਹੱਥੋਂ ਜਾਂਦਾ ਦਿੱਸਿਆ ਉਨ੍ਹਾਂ ਵੱਧ-ਚੜ੍ਹ ਕੇ ਸ਼ਾਹਜਹਾਨ ਤਕ ਸ਼ਿਕਾਇਤਾਂ ਪਹੁੰਚਾਈਆਂ। ਉਥੇ ਹੀ ਕੁਝ ਹਮਦਰਦਾਂ ਨੇ ਕਿਹਾ ਕਿ ਗੁਰੂ ਕੋਈ ਹਕੂਮਤ ਨਹੀਂ ਬਣਾ ਰਹੇ, ਨਾ ਹੀ ਕੋਈ ਮਲਾਂ ਪਏ ਮਾਰਦੇ ਹਨ। ਉਹ ਤਾਂ ਦੋਖੀਆਂ ਨੂੰ ਜਿਹੜੇ ਕਿਸੇ ਵੀ ਕਾਬੂ ਵਿਚ ਨਹੀਂ ਆਉਂਦੇ, ਸਿੱਧੇ ਰਾਹ ਪਾ ਰਹੇ ਹਨ। ਕਾਰਵਾਈ ਹੁੰਦੀ ਰੁਕ ਗਈ। ਜੁਲਾਈ ਵਿਚ ਬਾਰਸ਼ਾਂ ਦਾ ਜ਼ੋਰ ਹੋਣ ਕਾਰਨ ਗੁਰੂ ਜੀ ਕਰਤਾਰਪੁਰ ਛੱਡ ਹਰਿਗੋਬਿੰਦਪੁਰ ਚਲੇ ਗਏ। (ਹਰਿਗੋਬਿੰਦਪੁਰ ਦਾ ਪਹਿਲਾ ਨਾਂ ਚੱਕ ਗੋਬਿੰਦਪੁਰ ਸੀ)। ਉਹ ਥਾਂ ਕੁਝ ਉੱਚਾਈ ਤੇ ਹੋਣ ਕਾਰਣ ਬਾਰਸ਼ਾਂ ਸਮੇਂ ਠੀਕ ਰਹਿੰਦੀ ਸੀ। ਗੁਰੂ ਜੀ ਨੇ ਇਹ ਵਿਚਾਰ ਬਣਾਈ ਕਿ ਹਰਿਗੋਬਿੰਦਪੁਰ ਦੇ ਦੁਗਿਰਦੇ ਫ਼ਸੀਲ ਬਣਾਈ ਜਾਏ। ਅਜੇ ਤਿਆਰੀ ਆਰੰਭੀ ਹੀ ਸੀ ਕਿ ਭਗਵਾਨ ਦਾਸ ਘੇਰੜ ਖੱਤਰੀ ਨੇ ਰੋਕ ਪਾਉਣੀ ਚਾਹੀ।

***ਹਰਿਗੋਬਿੰਦਪੁਰ ਵੱਲ :*** ਇਹ ਯਾਦ ਰਹੇ ਕਿ ਜਦ ਚੰਦੂ ਨੂੰ ਜਹਾਂਗੀਰ ਨੇ ਸਜ਼ਾ ਦਿੱਤੀ ਸੀ ਤਾਂ ਉਸ ਦਾ ਪਿੰਡ ਵੀ ਜ਼ਬਤ ਕਰ ਲਿਆ ਸੀ ਤੇ ਉਥੇ ਹੀ ਗੁਰੂ ਹਰਿਗੋਬਿੰਦ ਜੀ ਨੇ ਨਗਰ ਵਸਾਇਆ ਸੀ। ਬਾਦਸ਼ਾਹਤ ਬਦਲ ਜਾਣ ਉਪਰੰਤ ਦੀਵਾਨ ਚੰਦੂ ਦੇ ਰਿਸ਼ਤੇਦਾਰਾਂ ਤੇ ਭਗਵਾਨ ਦਾਸ ਨੇ ਮੌਕਾ ਚੰਗਾ ਜਾਣ ਕੇ ਫਿਰ ਕਬਜ਼ਾ ਕਰਨਾ ਚਾਹਿਆ। ਤਵਾਰੀਖ਼ ਗੁਰੂ ਖ਼ਾਲਸਾ ਵਿਚ ਇਸ ਤਰ੍ਹਾਂ ਲਿਖਿਆ ਹੈ ਕਿ 'ਜਦ ਹਰਿਗੋਬਿੰਦਪੁਰ ਨਿਵਾਸ ਕਰਕੇ ਬਸਤੀ ਦੀ ਸੂਰਤ ਕਾਇਮ ਕਰਨ ਲਈ ਗੁਰੂ ਜੀ ਉਥੇ ਕੋਟ ਕਢਾਉਣ (ਕਿਲ੍ਹਾ ਬਣਾਉਣ) ਲਗੇ ਤਾਂ ਭਗਵਾਨ ਦਾਸ ਘੇਰੜ, ਖੱਤਰੀ ਉਸ ਪਰਗਣੇ ਦਾ ਮਾਲਗੁਜ਼ਾਰ ਸ਼ਾਹੀ ਚੰਦੂ ਦਾ ਸਾਕ, ਸੂਬੇ ਜਲੰਧਰ ਦਾ ਪੱਗ-ਵੱਟ ਮਿੱਤਰ, ਜੋ ਉਸ ਪਿੰਡ ਵਿਚ ਵਸਦਾ ਹੁੰਦਾ ਸੀ, ਹੁਣ ਗੁਰੂ ਜੀ ਦੀ ਬਾਦਸ਼ਾਹ ਨਾਲ ਵਿਗੜੀ ਦੇਖ ਕੇ ਸੂਬੇ ਜਲੰਧਰ ਦੇ ਨਾਲ ਗੁਰੂ ਜੀ ਤੋਂ ਉਹ ਪਿੰਡ ਛਡਵਾਉਣ ਦਾ ਮਨਸੂਬਾ ਬਣਾ ਕੇ ਗੁਰੂ ਜੀ ਨੂੰ ਉਠਾਉਣ ਵਾਸਤੇ ਚਲਾ ਗਿਆ। ਭਗਵਾਨ ਦਾਸ ਇਹ ਜਾਣਦਾ ਸੀ ਕਿ ਆਗਰਾ ਗੁਰੂ ਜੀ ਦੇ ਵਿਰੁੱਧ ਹੈ, ਲਾਹੌਰ ਨਾਰਾਜ਼ ਹੈ ਤੇ ਜਲੰਧਰ ਦੁੱਖੀ। ਸੋ ਇਸ ਮੌਕੇ ਤੋਂ ਲਾਭ ਉਠਾ ਕੇ ਗੁਰੂ ਜੀ ਤੋਂ ਪਿੰਡ ਛੁਡਵਾਇਆ ਜਾ ਸਕਦਾ ਹੈ। ਨਾਲ ਹੀ ਜਲੰਧਰ ਵਿਖੇ ਚੰਦੂ ਦਾ ਭਰਾ ਲਾਲ ਚੰਦ ਪੇਸ਼ਕਾਰ ਤੇ ਕਰਮ ਚੰਦ ਮਹਾਲਦਾਰ ਸੀ। ਇਸੇ ਅਹੰਕਾਰ ਤੇ ਸਹਿ ਵਿਚ ਭਗਵਾਨ ਦਾਸ ਭਰੇ ਦੀਵਾਨ ਵਿਚ ਆਇਆ ਤੇ ਗੁਰੂ ਜੀ ਨੂੰ ਕੁਬੋਲ ਬੋਲੇ ਤੇ ਚਲਾ ਗਿਆ। ਗੁਰੂ ਜੀ ਸ਼ਾਂਤ ਰਹੇ ਤੇ ਕੋਈ ਮੁੜਵਾਂ ਉੱਤਰ ਤਕ ਨਾ ਦਿੱਤਾ। ਉਸੇ ਹੰਕਾਰ ਵਿਚ ਦੂਜੇ ਦਿਨ ਫਿਰ ਆਇਆ ਤੇ ਮਾੜਾ ਬੋਲ ਬੋਲਿਆ। "ਦੇਖੋ ਕਿਹੜਾ ਯਾਰੋ ਅਨਿਆਂ ਕਰਦਾ ਹੈ। ਅਜਿਹੇ ਢੀਠ ਹਨ, ਸੁਣਦੇ ਹੀ ਨਹੀਂ, ਗੁਰੂ ਸਦਾਉਂਦੇ ਹਨ। ਕਿਹੜਾ ਪਖੰਡ ਰਚਾਇਆ ਹੈ। ਅੱਗ ਨੂੰ ਆਈ ਘਰ ਵਾਲੀ ਹੋ ਬੈਠੀ। ਉਠਾਓ ਨਹੀਂ ਤੇ ਦੂਜਾ ਦਾਉ ਹੁੰਦਾ ਹੈ। ਗ੍ਰਹਸਥੀ ਖੱਤਰੀ ਹੋ ਕੇ ਪੁਜਾਰੀ ਬਣ ਬੈਠਾ। ਮਤ ਮਾਰੀ ਗਈ। ਲੋਕਾਂ ਦੇ ਘਰ ਖੋਹੀ ਫਿਰਦਾ ਹੈ।" ਰੁਹਬ ਪਾਉਣ ਲਈ ਕੁਝ ਲੜਾਕੇ ਵੀ ਆਪਣੇ ਨਾਲ ਲਿਆਇਆ। ਜਦ ਅਗਾਂਹ ਵੱਧ ਵੱਧ ਸਾਰਿਆਂ ਨੇ ਕੁਬੋਲ ਬੋਲੇ ਤਾਂ ਸਿੱਖਾਂ ਦੇ ਸਬਰ ਦਾ ਪਿਆਲਾ ਛਲਕ ਪਿਆ। ਇਕ ਸਿੱਖ ਅੱਗੇ ਵੱਧ ਭਗਵਾਨ ਦਾਸ ਘੇਰੜ ਦਾ ਸਿਰ ਉਤਾਰਿਆ ਤੇ ਲਾਸ਼ ਸਮੇਤ ਬਿਆਸ ਵਿਚ ਰੋੜ੍ਹ ਦਿੱਤਾ। ਮਾਂਗਵੀ ਧਾੜ ਉਸ ਸਮੇਂ ਨੱਸ ਗਈ। ਭਗਵਾਨ ਦਾਸ ਦੇ ਪੁੱਤਰ ਰਤਨ ਚੰਦ ਨੇ ਜਲੰਧਰ ਜਾ ਕੇ ਫ਼ਰਿਆਦ ਕੀਤੀ। ਭਗਵਾਨ ਦਾਸ ਦਾ ਸੰਬੰਧੀ ਲਾਲ ਚੰਦ ਸੀ ਤੇ ਚੰਦੂ ਦਾ ਪੁੱਤਰ ਕਰਮ ਚੰਦ ਵੀ ਜਲੰਧਰ ਹੀ ਸੀ। ਜਲੰਧਰ ਦਾ ਸੂਬੇਦਾਰ ਅਬਦੁੱਲਾ ਖ਼ਾਂ ਸੀ। ਇਸ ਨਾਪਾਕ

ਇਕੱਠ ਨੇ ਗੁਰੂ ਜੀ ਉੱਤੇ ਹਮਲਾ ਕਰਨ ਦੀ ਤਿਆਰੀ ਕਰ ਲਈ ਤੇ ਦੂਜੀ ਜੰਗ ਦਾ ਆਰੰਭ ਹੋ ਗਿਆ।

***ਦੂਜੀ ਜੰਗ*** : ਸੂਬੇਦਾਰ ਅਬਦੁੱਲਾ ਖ਼ਾਂ ਪਹਿਲਾਂ ਹੀ ਗੁਰੂ ਜੀ ਦੀ ਦੁਆਬੇ ਵਿਖੇ ਹੋਂਦ ਤੋਂ ਤੰਗ ਸੀ, ਸੋ ਉਸ ਨੇ ਗੁਰੂ ਜੀ ਦੇ ਟਾਕਰੇ ਉੱਤੇ ੪,੦੦੦ ਫ਼ੌਜ ਤਿਆਰ ਕਰ ਕੇ ਭੇਜ ਦਿੱਤੀ ਤੇ ਇਲਾਕੇ ਦੇ ਫ਼ੌਜਦਾਰਾਂ ਨੂੰ ਵੀ ਫ਼ੌਜਾਂ ਤਿਆਰ ਰੱਖਣ ਦਾ ਹੁਕਮ ਦੇ ਦਿੱਤਾ। ਬੈਰਮ ਖ਼ਾਨ, ਮੁਹੰਮਦ ਖ਼ਾਨ, ਬਲਵੰਡ ਖ਼ਾਨ, ਇਮਾਮ ਬਖ਼ਸ਼, ਨਬੀ ਬਖ਼ਸ਼, ਚੀਰਾਗ ਦੀਨ, ਅਕਬਰ ਖ਼ਾਂ ਤੇ ਸ਼ੇਰ ਮੁਹੰਮਦ ਮੁਹਰੇ ਸਨ। ਸਾਰੀ ਫ਼ੌਜ ਨੂੰ ਅੱਠ ਥਾਵੇਂ ਵੰਡ ਦਿੱਤਾ। ਗੁਰੂ ਹਰਿਗੋਬਿੰਦ ਜੀ ਨੇ ਫ਼ੌਜ ਦੀ ਕਮਾਨ ਭਾਈ ਜੱਟੂ ਦੇ ਹੱਥ ਵਿਚ ਦਿੱਤੀ ਤੇ ਹਰ ਜੱਥੇ ਦਾ ਇਕ ਇਕ ਜੱਥੇਦਾਰ ਵੀ ਥਾਪ ਦਿੱਤਾ। ਭਾਈ ਕਲਿਆਨਾ, ਭਾਈ ਕਾਲ੍ਹਾ, ਭਾਈ ਪਿਰਾਗਾ, ਭਾਈ ਮਥਰਾ, ਭਾਈ ਜਗਨ ਨਾਥ, ਭਾਈ ਜਗਨਾ, ਭਾਈ ਸਕਤੂ, ਭਾਈ ਜਤੀ ਮਲ, ਪਰਸ ਰਾਮ ਤੇ ਭਾਈ ਮਲੂਕਾ ਜੱਥਿਆਂ ਦੇ ਇੰਚਾਰਜ ਸਨ। ਭਾਈ ਬਿਧੀ ਚੰਦ ਦੇ ਜੱਥੇ ਨੂੰ ਰਾਖਵਾਂ ਰਖ ਲਿਆ ਤਾਂ ਕਿ ਲੋੜ ਵੇਲੇ ਕੁਮਕ ਪੁਚਾ ਸਕੇ।

ਅਬਦੁਲਾ ਖ਼ਾਂ ਨੇ ਈਨ ਮੰਨਣ ਤੇ ਹਰਿਗੋਬਿੰਦਪੁਰ ਛੱਡਣ ਦਾ ਸੁਨੇਹਾ ਦੇ ਕੇ ਏਲਚੀ ਭੇਜਿਆ। ਗੁਰੂ ਹਰਿਗੋਬਿੰਦ ਜੀ ਨੇ ਮੁੜਦੇ ਇਹ ਹੀ ਕਿਹਾ ਕਿ ਅਸੀਂ ਕਿਸੀ ਦੀ ਮਲਕੀਅਤ ਨਹੀਂ ਖੋਹਦੇ ਪਰ ਜੋ ਹੈਂਕੜ ਨਾਲ ਚੜ੍ਹ ਕੇ ਆਏ, ਉਸ ਨਾਲ ਲੋਹਾ ਲੈਣਾ ਤੇ ਹੰਕਾਰ ਨੂੰ ਤੋੜਨਾ ਫ਼ਰਜ ਸਮਝਦੇ ਹਾਂ। ਇਹ ਉੱਤਰ ਪੁੱਜਦੇ ਸਾਰ ਸਤੰਬਰ, ੧੬੨੯ ਨੂੰ ਜੰਗ ਆਰੰਭ ਹੋ ਗਿਆ। ਗੁਰੂ ਜੀ ਨੇ ਸੂਰਮਿਆਂ ਨੂੰ ਸੰਬੋਧਨ ਕਰਦੇ ਹੋਇਆਂ ਕਿਹਾ, "ਇਹ ਯੁੱਧ ਕਿਸੇ ਰਾਜ, ਧਨ, ਜਾਂ ਮੁਲਕ ਵਾਸਤੇ ਨਹੀਂ। ਇਹ ਧਰਮ ਦਾ ਯੁੱਧ ਹੈ। ਕਦੀ ਕੰਡ ਨਾ ਦੇਣੀ, ਸਨਮੁੱਖ ਹੋ ਕੇ ਲੜੋ। ਹਰ ਸਰਦਾਰ ਆਪਣੇ ਜੱਥੇ ਦਾ ਧਿਆਨ ਰਖੇ। ਜਿਹੜੇ ਨੱਸਣ ਜਾਂ ਸ਼ਰਣ ਆ ਜਾਣ ਉਨ੍ਹਾਂ ਨੂੰ ਨਹੀਂ ਮਾਰਨਾ, ਦਿਲ ਕਦੇ ਨਹੀਂ ਛੱਡਣਾ। ਅੰਤਲੇ ਸੁਵਾਸਾਂ ਤਕ ਜੰਗ ਕਰਨਾ।

ਸਭ ਇਤਿਹਾਸਕਾਰਾਂ ਨੇ ਇਹ ਲਿਖਿਆ ਹੈ ਕਿ ਗੁਰੂ ਜੀ ਦੇ ਸੂਰਮੇ ਮੋਰਾਂ ਵਾਂਗੂ ਪੈਲਾਂ ਪਾਉਂਦੇ ਸਨ ਤੇ ਵੈਰੀਆਂ ਵਿਚੋਂ ਕਾਇਰ ਸਿਆਲੇ ਵਿਚ ਸੱਪਾਂ ਦੀ ਨਿਆਈ-ਲੁਕਦੇ ਫਿਰਦੇ ਸਨ। ਅਜਿਹਾ ਘਮਸਾਨ ਮਚਿਆ ਕਿ ਆਪਣੇ ਪਰਾਏ ਦੀ ਪਛਾਣ ਨਾ ਰਹੀ।

ਭਾਈ ਜੱਟੂ ਨੇ ਸਿੱਧਾ ਮੁਹੰਮਦ ਖ਼ਾਂ ਨੂੰ ਵੰਗਾਰਿਆ। ਮੁਹੰਮਦ ਖ਼ਾਂ ਨੇ ਪਹਿਲੇ ਤੀਰ ਨਾਲ ਹੀ ਭਾਈ ਜੱਟੂ ਜੀ ਦਾ ਘੋੜਾ ਥਾਂ ਮਾਰ ਲਿਆ। ਉਧਰੋਂ ਘੋੜੇ ਤੋਂ ਡਿਗਦਿਆਂ ਭਾਈ ਜੀ ਨੇ ਬੰਦੂਕ ਚਲਾਈ ਤੇ ਉਧਰੋਂ ਮੁਹੰਮਦ ਖ਼ਾਂ ਨੇ ਤੀਰ ਚਲਾਇਆ ਤੇ ਕੁਦਰਤ ਦਾ ਕਰਨਾ ਕਿ ਦੋਵੇਂ ਹੀ ਇਕੋ ਵੇਲੇ ਡਿੱਗੇ ਤੇ ਰਣ-ਭੂਮੀ ਵਿਚ ਸਦਾ ਲਈ ਸ਼ਾਂਤ ਹੋ ਗਏ।

ਅਬਦੁੱਲਾ ਖ਼ਾਂ ਨੇ ਬੈਰਮ ਖ਼ਾਂ ਨੂੰ ਕਮਾਨ ਦਿੱਤੀ ਤੇ ਭਾਈ ਜੱਟੂ ਦੀ ਥਾਂ ਮਥਰਾ ਜੀ ਨੇ ਸੰਭਾਲੀ। ਭਾਈ ਮਥਰਾ ਜੀ ਨੇ ਵੰਗਾਰ ਪਾਈ ਤੇ ਬੈਰਮ ਖ਼ਾਂ ਦੇ ਘੋੜੇ ਨੂੰ ਗਿਰਾ ਲਿਆ। ਭਾਈ ਮਥਰਾ ਜੀ ਨੇ ਛਾਲ ਮਾਰ ਕੇ ਬੈਰਮ ਖ਼ਾਂ ਨੂੰ ਭੁੰਜੇ ਸੁੱਟ ਲਿਆ ਤੇ ਦੋਵੇਂ ਗੁੱਥਮ ਗੁਥਾ ਹੋ ਗਏ। ਬੈਰਮ ਖ਼ਾਂ ਨੇ ਆਪਣਾ ਸਾਰਾ ਤਨ ਸੰਜੋਅ ਨਾਲ ਢੱਕਿਆ ਹੋਇਆ ਸੀ। ਉਸ ਨੇ ਆਪਣੇ ਆਪ ਨੂੰ ਮਜਬੂਤ ਜਾਣ ਕੇ ਉੱਚੀ ਆਵਾਜ ਕੱਢੀ ਤੇ ਮੂੰਹ ਅੱਡਿਆ। ਭਾਈ ਜੀ ਫੁਰਤੀ ਨਾਲ ਮੌਕਾ ਸੰਭਾਲ, ਬੈਰਮ ਖ਼ਾਂ ਦੇ ਗਾਤਰੇ ਵਿਚੋਂ ਕਟਾਰ ਕੱਢ ਕੇ, ਉਸ ਦੇ ਮੂੰਹ ਵਿਚ ਜੜ ਦਿੱਤੀ ਤੇ ਬੈਰਮ ਖ਼ਾਂ ਚੀਖ਼ ਮਾਰ ਕੇ ਡਿਗ ਪਿਆ।

ਬੈਰਮ ਖ਼ਾਂ ਦੀ ਥਾਵੇਂ ਸੂਬੇਦਾਰ ਨੇ ਬਲਵੰਡ ਖ਼ਾਂ ਨੂੰ ਭੇਜਿਆ ਤੇ ਮਦਦ ਲਈ ਇਕ ਹੋਰ ਦਸਤਾ ਅਲੀ ਬਖ਼ਸ਼ ਦਾ ਵੀ ਦਿੱਤਾ। ਦੋਵਾਂ ਦਸਤਿਆਂ ਨੇ ਰਲ ਕੇ ਸਿੱਖ ਫ਼ੌਜਾਂ ਵਿਚ ਇਕ ਪ੍ਰਕਾਰ ਦੀ ਭਾਜੜ ਹੀ ਪਾ ਦਿੱਤੀ ਪਰ ਭਾਈ ਕਲਿਆਨਾ ਜੀ ਨੇ ਆਪਣੀ ਬੰਦੂਕ ਦੀ ਸੇਧ ਬਲਵੰਡ ਖ਼ਾਂ ਵੱਲ ਕਰ ਕੇ ਅਜਿਹਾ ਨਿਸ਼ਾਨਾ ਮਾਰਿਆ ਕਿ ਉਹ ਥਾਂ ਹੀ ਚਿੱਤ ਹੋ ਗਿਆ। ਅਲੀ ਬਖ਼ਸ਼ ਨੇ ਬਲਵੰਡ ਖ਼ਾਂ ਨੂੰ

ਡਿਗਦੇ ਦੇਖ ਸਿੱਧਾ ਧਾਵਾ ਭਾਈ ਕਲਿਆਨਾ ਉੱਤੇ ਬੋਲ ਦਿੱਤਾ। ਭਾਈ ਕਲਿਆਨਾ ਜੀ ਨੇ ਲਗਾਤਾਰ ਤੀਰ ਛੱਡੇ ਤੇ ਤੀਰਾਂ ਦਾ ਭੱਥਾ ਖ਼ਾਲੀ ਹੋ ਗਿਆ। ਉਸ ਸਮੇਂ ਤਲਵਾਰ ਵਾਹੁਣੀ ਆਰੰਭੀ ਪਰ ਭਾਈ ਸਾਹਿਬ ਐਸੇ ਘੇਰੇ ਵਿਚ ਸਨ ਕਿ ਉਨ੍ਹਾਂ ਦਾ ਨਿਕਲਣਾ ਅਸੰਭਵ ਸੀ। ਉੱਥੇ ਲੜਦੇ ਲੜਦੇ ਸ਼ਹੀਦ ਹੋ ਗਏ। ਅਲੀ ਬਖ਼ਸ਼ ਨੇ ਲਾਂਭੇ ਤੋਂ ਧਿਆਨ ਛਡ ਕੇ ਚੜ੍ਹਾਈ ਗੁਰੂ ਹਰਿਗੋਬਿੰਦ ਜੀ ਵੱਲ ਕੀਤੀ। ਅਲੀ ਬਖ਼ਸ਼ ਨੂੰ ਗੁਰੂ ਜੀ ਵੱਲ ਵੱਧਦਾ ਦੇਖ ਭਾਈ ਨਾਨੂ ਨੇ ਅਗਾਂਹ ਵਧ ਅਲੀ ਬਖ਼ਸ਼ ਨੂੰ ਰੋਕ ਲਿਆ। ਅਲੀ ਬਖ਼ਸ਼ ਨੇ ਭਾਈ ਜੀ ਨੂੰ ਗੋਲੀ ਦਾ ਨਿਸ਼ਾਨਾ ਬਣਾਉਣਾ ਚਾਹਿਆ ਪਰ ਉਸ ਦੇ ਐਸਾ ਕਰਨ ਤੋਂ ਪਹਿਲਾਂ ਹੀ ਭਾਈ ਜੀ ਨੇ ਤੀਰ ਚਲਾ ਅਲੀ ਬਖ਼ਸ਼ ਨੂੰ ਖ਼ਤਮ ਕਰ ਦਿੱਤਾ। ਭਾਈ ਨਾਨੂ 'ਸ਼ਬਦ ਵੇਧ ਤੀਰ' ਦੇ ਇਲਮ ਤੋਂ ਜਾਣੂ ਸਨ। ਜਿਸ ਥਾਂ ਤੋਂ ਆਵਾਜ਼ ਆਉਂਦੀ ਸੀ, ਤੀਰ ਚਲਾ ਕੇ ਆਵਾਜ਼ ਹੀ ਖ਼ਤਮ ਕਰ ਦਿੰਦੇ ਸਨ। ਅਲੀ ਬਖ਼ਸ਼ ਨੂੰ ਡਿਗਿਆ ਸੁਣ, ਅਮਾਮ ਬਖ਼ਸ਼ ਅੱਗੇ ਵਧਿਆ। ਅਜੇ ਉਹ ਹਿਲਿਆ ਹੀ ਸੀ ਭਾਈ ਨਾਨੂ ਜੀ ਨੇ ਦੋ ਧਾਰੇ ਖੰਡੇ ਨਾਲ ਉਸ ਦੀ ਇਕ ਬਾਂਹ ਉਡਾ ਦਿੱਤੀ ਪਰ ਉਸ ਨੇ ਸੱਜੇ ਹੱਥ ਨਾਲ ਇਕ ਐਸਾ ਵਾਰ ਕੀਤਾ ਕਿ ਭਾਈ ਨਾਨੂ ਜੀ ਵੀ ਥਾਂ ਹੀ ਢੇਰ ਹੋ ਗਏ।

ਭਾਈ ਨਾਨੂ ਜੀ ਦੇ ਡਿੱਗਣ ਨਾਲ ਸਿੱਖ ਫ਼ੌਜਾਂ ਦੇ ਪੈਰ ਥਿੜਕਣ ਲੱਗੇ ਪਰ ਭਾਈ ਬਿਧੀ ਚੰਦ ਜੀ ਦੇ ਰਾਖਵੇਂ ਜੱਥੇ ਨੇ ਠੱਲ੍ਹ ਪਾ ਦਿੱਤੀ ਤੇ ਉਸ ਸਮੇਂ ਭਾਈ ਕਿਸ਼ਨਾ ਤੇ ਭਾਈ ਪਰਾਗਾ ਅੱਗੇ ਵੱਧੇ। ਭਾਈ ਪਰਾਗਾ ਨੇ ਇਮਾਮ ਬਖ਼ਸ਼ ਨੂੰ ਜਾ ਲਿਆ। ਸ਼ਾਮ ਦਾ ਹਨ੍ਹੇਰਾ ਹੋ ਜਾਣ ਕਾਰਣ ਦੋਵੇਂ ਧਿਰਾਂ ਆਪਣੇ ਟਿਕਾਣਿਆਂ ਨੂੰ ਮੁੜ ਆਈਆਂ।

*ਜੰਗ ਦਾ ਦੂਜਾ ਦਿਨ :* ਅਗਲੇ ਦਿਨ ਸਵੇਰੇ ਹੀ ਗੁਰੂ ਜੀ ਨੇ ਭਾਈ ਨਾਨੂ ਜੀ ਦੀ ਬਹਾਦਰੀ ਦਾ ਜ਼ਿਕਰ ਕੀਤਾ ਤੇ ਇਕੱਠੀਆਂ ਫ਼ੌਜਾਂ ਨੂੰ ਡੱਟ ਕੇ ਮੁਕਾਬਲਾ ਕਰਨ ਲਈ ਪ੍ਰੇਰਿਆ। ਭਾਈ ਪਰਾਗਾ ਨੇ ਕਮਾਨ ਸੰਭਾਲ ਲਈ ਤੇ ਵੱਖ ਵੱਖ ਦਸਤਿਆਂ ਦੀ ਕਮਾਨ ਭਾਈ ਜਗਨਾ, ਭਾਈ ਸਕਤੂ, ਭਾਈ ਪਿਰਾਨਾ, ਭਾਈ ਭੋਲਣ ਨੇ ਸੰਭਾਲ ਲਈ। ਭਾਈ ਬਿਧੀ ਚੰਦ ਨੇ ਰਾਖਵੇਂ ਜੱਥੇ ਦੀ ਅਗਵਾਈ ਸੰਭਾਲੀ ਰਖੀ। ਉਧਰ ਅਬਦੁੱਲਾ ਖ਼ਾਂ ਨੇ ਆਪ ਕਮਾਨ ਸੰਭਾਲ ਲਈ। ਸਿੱਖਾਂ ਨੇ ਵੱਧ ਵੱਧ ਕੇ ਹੱਲੇ ਕੀਤੇ ਤੇ ਵਿਰੋਧੀਆਂ ਨੂੰ ਹੈਰਾਨ ਕੀਤਾ। ਸਿੱਖ ਐਸੇ ਕਰਾਰੇ ਹੱਥ ਦਿਖਾ ਰਹੇ ਸਨ ਕਿ ਅਬਦੁੱਲਾ ਖ਼ਾਂ ਦੇ ਮੂੰਹ ਤੋਂ ਨਿਕਲ ਗਿਆ, "ਅਸੀਂ ਤਾਂ ਇਨ੍ਹਾਂ ਨੂੰ ਨਾਈ, ਛੀਂਬੇ ਤੇ ਬਰੂਟ ਹੀ ਸਮਝਦੇ ਹਾਂ ਪਰ ਇਹ ਤਾਂ ਯੋਧਿਆਂ ਦੀ ਸੈਨਾ ਨਿਕਲੀ।" ਅਬਦੁੱਲਾ ਖ਼ਾਨ ਨੇ ਆਪਣੇ ਵੱਡੇ ਪੁੱਤਰ ਨਬੀ ਬਖ਼ਸ਼ ਨੂੰ ਟਾਕਰੇ ਲਈ ਅੱਗੇ ਭੇਜ ਦਿੱਤਾ; ਨਾਲ ਹੀ ਕਰਮ ਚੰਦ ਨੂੰ ਵੰਗਾਰ ਪਾਈ ਕਿ ਭਾਈ ਬਿਧੀ ਚੰਦ ਨੂੰ ਰੋਕੋ। ਕਰਮ ਚੰਦ ਨੇ ਦੂਰੋਂ ਹੀ ਤੀਰ ਭਾਈ ਬਿੱਧੀ ਚੰਦ ਨੂੰ ਮਾਰਿਆ ਤੇ ਉਹ ਭਾਈ ਜੀ ਦੇ ਸਰੀਰ ਵਿਚ ਧੱਸ ਗਿਆ। ਭਾਈ ਜੀ ਨੇ ਉਹ ਹੀ ਤੀਰ ਕੱਢ ਕੇ ਵਾਪਸ ਵਗਾਹ ਮਾਰਿਆ। ਕਰਮਚੰਦ ਤਾਂ ਬਚ ਗਿਆ ਪਰ ਘੋੜਾ ਥਾਂ ਹੀ ਡਿੱਗ ਗਿਆ। ਜਦ ਉਹ ਘੋੜੇ ਤੋਂ ਪੈਦਲ ਹੋਇਆ ਤਾਂ ਬਿਧੀ ਚੰਦ ਨੇ ਕਮੰਦ ਪਾ ਕੇ ਉਸ ਨੂੰ ਧੂਹ ਲਿਆ ਤੇ ਗੁਰੂ ਹਰਿਗੋਬਿੰਦ ਜੀ ਅੱਗੇ ਜਾ ਸੁਟਿਆ ਤੇ ਜਾਨੋਂ ਮੁਕਾਣ ਦੀ ਆਗਿਆ ਮੰਗੀ। ਗੁਰੂ ਜੀ ਨੇ ਨਿਹੱਥਾ ਆਖ ਮਾਰਨ ਤੋਂ ਵਰਜ ਦਿੱਤਾ। ਕਰਮ ਚੰਦ ਨੱਸ ਕੇ ਫਿਰ ਅਬਦੁੱਲਾ ਖ਼ਾਂ ਕੋਲ ਗਿਆ ਤੇ ਆਪਣੇ ਵੱਲੋਂ ਭੇਦ ਦੀਆਂ ਗੱਲਾਂ ਦੱਸਦਿਆਂ ਹੋਇਆ ਕਿਹਾ ਕਿ "ਗੁਰੂ ਨਾਲ ਸਾਥੀ ਥੋੜ੍ਹੇ ਰਹਿ ਗਏ ਹਨ।" ਸੂਬੇਦਾਰ ਨੇ ਇਹ ਗੱਲ ਸੁਣ ਕੇ ਕਰੜਾ ਵਾਰ ਕਰਨ ਦੀ ਵਿਉਂਤ ਬਣਾਈ ਤੇ ਨਬੀ ਬਖ਼ਸ਼ ਆਪਣੇ ਦਸਤੇ ਨੂੰ ਲੈ ਕੇ ਸਿੱਖ ਫ਼ੌਜਾਂ ਵਿਚ ਜਾ ਵੜਿਆ। ਭਾਈ ਪਰਸ ਰਾਮ ਦੇ ਜੱਥੇ ਨੇ ਅੱਗੇ ਵੱਧ ਉਸ ਨੂੰ ਰੋਕਿਆ ਪਰ ਨਬੀ ਬਖ਼ਸ਼ ਦਾ ਤੀਰ ਭਾਈ ਸਾਹਿਬ ਨੂੰ ਘਾਇਲ ਕਰ ਗਿਆ। ਘਾਇਲ ਪਰਸ ਰਾਮ ਜੀ ਨੂੰ ਭਾਈ ਸਕਤੂ ਨੇ ਸਹਾਰਾ ਦਿੱਤਾ ਤੇ ਸੰਭਾਲ ਕੇ ਤਲਵਾਰ ਹੱਥ ਲੈ ਨਬੀ ਬਖ਼ਸ਼ ਉੱਤੇ ਭਰਵਾਂ ਵਾਰ ਕੀਤਾ ਤੇ ਉਹ ਥਾਂ ਹੀ ਚਿੱਤ ਹੋ ਗਿਆ। ਨਬੀ ਬਖ਼ਸ਼ ਨੂੰ ਡਿਗਦਾ ਦੇਖ ਕੇ ਫ਼ੌਜ ਨੇ ਭਾਈ ਸਕਤੂ ਤੇ ਭਾਈ ਪਰਸ ਰਾਮ ਨੂੰ ਥਾਂ ਹੀ ਰੱਖ ਲਿਆ। ਅਬਦੁੱਲਾ ਖ਼ਾਂ ਨੂੰ ਪੁੱਤਰ ਦਾ ਗ਼ਮ ਖਾ ਗਿਆ। ਉਹ ਦਾ

ਦੂਸਰਾ ਪੁੱਤਰ ਕਰੀਮ ਬਖ਼ਸ਼ ਗੁਰੂ ਜੀ ਉੱਤੇ ਹੱਲਾ ਕਰਨ ਲਈ ਵੱਧਿਆ ਪਰ ਰਾਹ ਵਿਚ ਹੀ ਬਿਧੀ ਚੰਦ ਨੇ ਰੋਕ ਲਿਆ। ਕਰੀਮ ਬਖ਼ਸ਼ ਨੇ ਬਿਧੀ ਚੰਦ ਉੱਤੇ ਵਾਰ ਕਰਨਾ ਸ਼ੁਰੂ ਕੀਤਾ। ਉਸ ਦਾ ਪਹਿਲਾ ਵਾਰ ਖ਼ਾਲੀ ਗਿਆ ਪਰ ਦੂਜੇ ਵਾਰ ਨਾਲ ਬਿਧੀ ਚੰਦ ਦੀ ਤਲਵਾਰ ਟੁੱਟ ਗਈ। ਭਾਈ ਜੀ ਨੇ ਨਾਲ ਦੇ ਸਾਥੀ ਤੋਂ ਤਲਵਾਰ ਖਿੱਚੀ ਤੇ ਕਰੀਮ ਬਖ਼ਸ਼ ਨੂੰ ਵੀ ਥਾਂ ਹੀ ਡੇਗ ਲਿਆ। ਕਰੀਮ ਬਖ਼ਸ਼ ਨੂੰ ਸਿਸਕੀਆਂ ਲੈਂਦਾ ਦੇਖ ਕਰਮ ਚੰਦ ਤੇ ਰਤਨ ਚੰਦ ਨੱਸ ਉੱਠੇ।

ਅਬਦੁੱਲਾ ਖ਼ਾਂ ਨੇ ਇਹ ਜਾਣ ਲਿਆ ਸੀ ਕਿ ਇੱਕੜ ਦੁਕੜ ਹੱਲਿਆਂ ਨਾਲ ਟਾਕਰਾ ਕਰਨਾ ਅਸੰਭਵ ਹੈ। ਸੋ ਉਸ ਨੇ ਸਾਰੀ ਫ਼ੌਜ ਨੂੰ ਹੀ ਹੱਲਾ ਕਰਨ ਦਾ ਹੁਕਮ ਦੇ ਦਿੱਤਾ। ਅਬਦੁੱਲਾ ਖ਼ਾਂ ਨੂੰ ਪੁੱਤਰਾਂ ਦੇ ਮਰਨ ਨਾਲ ਐਸਾ ਰੋਹ ਚੜ੍ਹਿਆ ਕਿ ਉਹ ਫ਼ੌਜਾਂ ਚੀਰਦਾ, ਹੱਲੇ ਕਰਦਾ, ਵੰਗਾਰਦਾ ਸਿੱਧਾ ਗੁਰ ਜੀ ਦੇ ਸਾਹਮਣੇ ਆ ਗਿਆ। ਗੁਰੂ ਜੀ ਪਾਸ ਉਸ ਸਮੇਂ ਲੱਖੇ ਨਗਾਰਚੀ ਤੇ ਤੀਰਾਂ ਦੀ ਲੱਦੀ ਹੋਈ ਖੱਚਰ ਤੋਂ ਬਿਨਾਂ ਸਿਰਫ਼ ਦੋ ਆਦਮੀ ਹੀ ਸਨ।

ਉਸ ਨੇ ਅੰਧਾ-ਧੁੰਦ ਗੁਰੂ ਜੀ ਉੱਤੇ ਵਾਰ ਕਰਨੇ ਆਰੰਭ ਕਰ ਦਿੱਤੇ। ਕਰਮ ਚੰਦ ਤੇ ਰਤਨ ਚੰਦ ਵੀ ਉਸ ਦੀ ਮਦਦ ਉੱਤੇ ਪੁੱਜ ਗਏ। ਰਤਨ ਚੰਦ ਨੇ ਤੀਰ ਗੁਰੂ ਜੀ ਦੇ ਘੋੜੇ ਦੀ ਗਰਦਨ ਵਿਚ ਮਾਰਿਆ ਤੇ ਤਿੰਨਾਂ ਨੇ ਲਗਾਤਾਰ ਇਕ ਵਾਰੀ ਹੀ ਤੀਰ ਛੱਡ ਦਿੱਤੇ। ਗੁਰੂ ਜੀ ਤੀਰਾਂ ਦੇ ਵਾਰਾਂ ਨੂੰ ਢਾਲ ਉੱਤੇ ਲੈਂਦੇ ਰਹੇ। ਇਹ ਮਾਰੋ-ਮਾਰੀ ਵਿਚ ਦੋਹਾਂ ਪਾਸਿਆਂ ਦੇ ਚਾਰੇ ਘੋੜੇ ਮਾਰੇ ਗਏ। ਗੁਰੂ ਜੀ ਤਿੰਨਾਂ ਦੇ ਵਾਰ ਸੰਭਾਲ ਰਹੇ ਸਨ। ਕਰਮ ਚੰਦ ਨੇ ਨੇੜੇ ਹੋ ਕੇ ਗੁਰੂ ਜੀ ਤੇ ਵਾਰ ਕੀਤਾ ਤਾਂ ਗੁਰੂ ਜੀ ਨੇ ਢਾਲ ਮਾਰ ਕੇ ਉਸ ਨੂੰ ਬੇਹੋਸ਼ ਕਰ ਦਿੱਤਾ। ਤਲਵਾਰ ਨਾਲ ਰਤਨ ਚੰਦ ਦੇ ਦੋ ਟੁਕੜੇ ਕਰ ਦਿੱਤੇ। ਨਵਾਬ ਦੇ ਹਰ ਵਾਰ ਨੂੰ ਗੁਰੂ ਜੀ ਨੇ ਢਾਲ ਉੱਤੇ ਲਿਆ ਤੇ ਰੋਕਿਆ। ਜਦ ਉਹ ਵਾਰ ਕਰ ਕਰ ਹੰਭ ਗਿਆ ਤਾਂ ਗੁਰੂ ਜੀ ਨੇ ਖੰਡੇ ਨਾਲ ਐਸਾ ਵਾਰ ਕੀਤਾ ਕਿ ਅਬਦੁੱਲਾ ਖ਼ਾਂ ਮੁਨਾਰੇ ਦੇ ਟੁੱਟਣ ਵਾਗੂੰ ਜ਼ਮੀਨ ਉੱਤੇ ਡਿਗ ਪਿਆ। ਉਸ ਨੇ ਡਿਗਦੇ ਐਸੀ ਚੀਕ ਮਾਰੀ ਕਿ ਕਰਮ ਚੰਦ ਨੇ ਹੋਸ਼ ਸੰਭਾਲ ਲਈ ਤੇ ਸਿੱਧਾ ਖੜਾ ਹੋ ਕੇ ਗੁਰੂ ਜੀ ਉੱਤੇ ਵਾਰ ਕੀਤੇ ਅਤੇ ਕਿਹਾ ਢਾਲ ਸੁੱਟ ਕੇ ਸਿਰਫ਼ ਤਲਵਾਰ ਨਾਲ ਆਓ। ਪਰ ਜਦ ਗੁਰੂ ਜੀ ਨੇ ਵਾਰ ਕੀਤਾ ਤਾਂ ਉਹ ਝੱਲ ਨਾ ਸਕਿਆ ਤੇ ਉਸ ਦੀ ਤਲਵਾਰ ਦੇ ਦੋ ਟੋਟੇ ਹੋ ਗਏ। ਜਦ ਕਰਮ ਚੰਦ ਨੇ ਦੂਜੀ ਤਲਵਾਰ ਲਈ ਤਾਂ ਉਸ ਦੇ ਵੀ ਟੁਕੜੇ ਹੋ ਗਏ। ਨਾਲ ਹੀ ਗੁਰੂ ਜੀ ਦੀ ਤਲਵਾਰ ਵੀ ਟੁੱਟ ਗਈ। ਪੀਰੀ ਦੀ ਤਲਵਾਰ ਨਾਲ ਮਾਰਨਾ ਯੋਗ ਨਾ ਜਾਣ ਹੱਥੀਂ ਪਕੜ ਲਿਆ ਤੇ ਪਟਕਾ ਕੇ ਮਾਰਿਆ ਤੇ ਉਸ ਨੇ ਡਿਗਦੇ ਹੀ ਪ੍ਰਾਣ ਛੱਡ ਦਿੱਤੇ। ਗੁਰੂ ਜੀ ਨੇ ਜੈਕਾਰਾ ਛੱਡਿਆ, "ਜੈ ਹੋਈ ਸਤਿਗੁਰੂ ਨਾਨਕ ਦੇਵ ਜੀ ਦੀ।" ਜੰਗ ਦਾ ਸਾਰਾ ਮੈਦਾਨ ਗੁਰੂ ਜੀ ਦੇ ਹੱਥ ਰਿਹਾ। ਉਸ ਸਮੇਂ ਰਾਤ ਪੈ ਜਾਣ ਕਰ ਕੇ ਗੁਰੂ ਜੀ ਸਿੱਖ ਜੱਥਿਆਂ ਤੋਂ ਉਹਲੇ ਹੋ ਗਏ ਤੇ ਨਾ ਦਿੱਸੇ। ਸੰਗਤਾਂ ਵਿਚ ਚਿੰਤਾ ਦੀ ਲਹਿਰ ਦੌੜੀ ਤੇ ਹਰ ਪ੍ਰਕਾਰ ਦੀਆਂ ਸੋਚਾਂ ਸਿੱਖ ਸੋਚਣ ਲੱਗ ਪਏ। ਪਰ ਉਧਰੋਂ ਪਿੰਡੋਂ ਸੀਹੋਂ ਚੌਧਰੀ ਨੇ ਹਨੇਰਾ ਜਾਣ ਮਿਸ਼ਾਲਾਂ ਭੇਜ ਦਿੱਤੀਆਂ। ਮਿਸ਼ਾਲਾਂ ਆ ਜਾਣ ਉੱਤੇ ਜਦ ਗੁਰੂ ਜੀ ਦੇ ਦਰਸ਼ਨ ਹੋਏ ਤਾਂ ਖ਼ੁਸ਼ੀ ਦੇ ਜੈਕਾਰੇ ਛੱਡੇ ਗਏ।

ਰਾਤ ਭਰ ਆਰਾਮ ਕਰਨ ਉਪਰੰਤ ਗੁਰੂ ਜੀ ਨੇ ਮੁਸਲਮਾਨਾਂ ਲਈ ਕਬਰਾਂ ਬਣਵਾਈਆਂ ਤੇ ਸਿੱਖਾਂ ਦਾ ਬਿਆਸਾ ਦੇ ਵਗਦੇ ਜਲ ਵਿਚ ਪ੍ਰਵਾਹ ਕਰ ਦਿੱਤਾ। ਅਬਦੁੱਲਾ ਖ਼ਾਨ, ਉਸ ਦੇ ਪੁੱਤਰਾਂ ਤੇ ਪੰਜਾਂ ਸੈਨਾਪਤੀਆਂ ਦੀ ਇੱਕੋ ਥਾਂ ਹੀ ਕਬਰ ਬਣਾਈ ਗਈ।

ਜਦ ਆਗਰੇ ਇਸ ਜੰਗ ਦੀ ਖ਼ਬਰ ਪੁੱਜੀ ਤਾਂ ਗੁੱਸੇ ਵਿਚ ਸ਼ਾਹਜਹਾਨ ਨੇ ਹਰਿਗੋਬਿੰਦਪੁਰ ਢਾਹੁਣ ਦਾ ਹੁਕਮ ਭੇਜਿਆ ਪਰ ਜਦ ਵਜ਼ੀਰ ਖ਼ਾਂ ਤੇ ਦਾਰਾ ਸ਼ਿਕੋਹ ਨੇ ਪੂਰੀ ਗੱਲ ਦੱਸੀ ਤਾਂ ਸ਼ਾਹਜਹਾਨ ਨੇ ਅਬਦੁੱਲਾ ਖ਼ਾਂ ਦੀ ਸਾਰੀ ਜਾਇਦਾਦ ਜ਼ਬਤ ਕਰ ਲਈ ਤੇ ਕਿਹਾ ਕਿ ਉਸ ਨੇ ਫ਼ਜ਼ੂਲ ਜੰਗ ਕਿਉਂ ਲੜੀ? ਇਹ ਵੀ ਕਿਹਾ ਜਾਂਦਾ ਹੈ ਕਿ ਜਦ ਵਜ਼ੀਰ ਖ਼ਾਂ ਨੇ ਦੱਸਿਆ ਕਿ ਹਰਿਗੋਬਿੰਦਪੁਰ

ਵਿਚ ਗੁਰੂ ਜੀ ਨੇ ਇਕ ਮਸੀਤ ਵੀ ਬਣਾਈ ਹੈ ਤਾਂ ਸਾਹਜਹਾਨ ਬਹੁਤ ਹੀ ਪ੍ਰਭਾਵਤ ਹੋਇਆ। ਸਾਹਜਹਾਨ ਦਾ ਕਹਿਣਾ ਸੀ ਕਿ ਉਸ ਦੀ ਇਜਾਜ਼ਤ ਬਗੈਰ ਯੁੱਧ ਕਿਉਂ ਕੀਤਾ ਗਿਆ।

ਇਸ ਜੰਗ ਨੇ ਦੁਆਬੇ ਦੇ ਸਾਰੇ ਹੀ ਇਲਾਕੇ ਵਿਚ ਸਿੱਖੀ ਲਈ ਉਤਸ਼ਾਹ ਵਧਾਇਆ। ਲੋਕਾਂ ਵਿਚ ਸਾਹਸ ਜਾਗਿਆ ਤੇ ਉਨ੍ਹਾਂ ਗੁਰੂ ਦੀ ਫ਼ੌਜ ਵਿਚ ਧਰਮ ਹਿਤ ਯੁੱਧ ਕਰਨ ਲਈ ਜਵਾਨੀਆਂ ਭੇਟ ਕੀਤੀਆਂ। ਅਬਦੁੱਲਾਂ ਖ਼ਾਂ ਦੇ ਖ਼ਤਮ ਹੋ ਜਾਣ ਨਾਲ ਜਲੰਧਰ ਦੁਆਬ ਵਿਚ ਜ਼ੁਲਮਾਂ ਦਾ ਵੀ ਅੰਤ ਹੋਇਆ।

*ਗਿਆਰ੍ਹਵਾਂ ਅਧਿਆਇ*

# ਕੁਝ ਸੁਖਾਵਾਂ ਸਮਾਂ

***ਹਰਿਗੋਬਿੰਦਪੁਰ ਦੀ ਦੀਵਾਰ ਉਸਾਰਨੀ :*** ਗੁਰੂ ਜੀ ਨੇ ਹਰਿਗੋਬਿੰਦਪੁਰ ਦੀ ਚਾਰਦੀਵਾਰੀ ਨੂੰ ਮੁਕੰਮਲ ਕਰ ਕੇ ਦੀਵਾਨ ਸਜਾਇਆ ਤੇ ਲੰਗਰ ਕੀਤਾ। ਬਾਬਾ ਬੁਢਾ ਜੀ ਤੇ ਭਾਈ ਗੁਰਦਾਸ ਜੀ ਨੂੰ ਬੁਲਵਾ ਕੇ ਜੋੜ-ਮੇਲੇ ਕੀਤੇ। ਉਥੇ ਹੀ ਭਾਈ ਸੁਭਾਗ ਨੇ ਪੰਜ ਇਰਾਕੀ ਘੋੜੇ ਪੇਸ਼ ਕੀਤੇ। ਉਨ੍ਹਾਂ ਵਿਚੋਂ ਇਕ ਘੋੜਾ ਆਪ ਜੀ ਨੇ ਬਾਬਾ ਗੁਰਦਿੱਤਾ ਜੀ ਨੂੰ, ਇਕ ਸੂਰਜ ਮਲ ਨੂੰ, ਇਕ ਭਾਈ ਬਿਧੀ ਚੰਦ ਨੂੰ ਦਿੱਤਾ ਤੇ ਦੋ ਆਪਣੇ ਪਾਸ ਰਖੇ। ਗੁਰੂ ਹਰਿਗੋਬਿੰਦ ਜੀ ਨੇ ਜਿੱਥੇ ਭਗਵਾਨ ਦਾਸ ਦਾ ਘਰ ਸੀ ਉਸ ਨੂੰ ਮਸੀਤ ਬਣਾ ਦਿੱਤਾ। ਇਕ ਮਸੀਤ ਉਹ ਪਹਿਲਾਂ ਬਣਾ ਚੁੱਕੇ ਸਨ।

***ਬਾਣੀ ਦਾ ਸਤਿਕਾਰ :*** ਇਹ ਠੀਕ ਹੈ ਕਿ ਗੁਰੂ ਹਰਿਗੋਬਿੰਦ ਜੀ ਨੇ ਕੋਈ ਬਾਣੀ ਨਹੀਂ ਉਚਾਰੀ ਪਰ ਇਤਿਹਾਸ ਨੂੰ ਗਹੁ ਨਾਲ ਪੜ੍ਹਨ ਵਾਲੇ ਜਾਣਦੇ ਹਨ ਕਿ ਗੁਰੂ ਜੀ ਹਰ ਸਮੇਂ ਬਾਣੀ ਨੂੰ ਉਪਦੇਸ਼ ਲਈ ਵਰਤਦੇ ਸਨ ਤੇ ਸਤਿਕਾਰ 'ਗੁਰੂ' ਜਿਤਨਾ ਹੀ ਦਿੰਦੇ ਸਨ। ਜਦ ਵੀ ਦੀਵਾਨ ਲਗਾਂਦੇ ਉੱਚੇ ਥਾਂ ਸਿੰਘਾਸਨ ਤੇ (ਗੁਰੂ) ਗ੍ਰੰਥ ਸਾਹਿਬ ਦਾ ਪ੍ਰਕਾਸ਼ ਕਰਦੇ। ਆਪੂੰ ਸੰਗਤ ਵਿਚ ਹੀ ਬੈਠਦੇ।

*ਮੱਧ ਸਿੰਘਾਸਨ ਉਚ ਸੁਹਾਵਤ ਤਾਂ ਪਰ ਗ੍ਰੰਥਿ ਗੁਰੂ ਸੁਖ ਮੂਰੀ।*

*(ਗੁਰ ਬਚਨ ਪਾਤਸ਼ਾਹੀ ਛੇਵੀਂ)*

ਉਸ ਦੀ ਇਕ ਉਦਾਹਰਣ ਹਰਿਗੋਬਿੰਦਪੁਰ ਵਿਚ ਹੋਈ ਇਕ ਸਾਖੀ ਤੋਂ ਮਿਲਦੀ ਹੈ। ਗੁਰੂ ਜੀ ਕੀਰਤਨ ਉਪਰੰਤ ਉਪਦੇਸ਼ ਦੇ ਰਹੇ ਸਨ ਕਿ ਇਕ ਮਨਚਿਤ ਪਾਠ ਕਰਨ ਵਾਲੇ ਨੂੰ ਗੁਰੂ ਦੀਆਂ ਖ਼ੁਸ਼ੀਆਂ ਪ੍ਰਾਪਤ ਹੁੰਦੀਆਂ ਹਨ ਤੇ ਸ਼ੁਧ ਪਾਠ, ਹਿਰਦਾ ਸ਼ੁੱਧ ਕਰਦਾ ਹੈ ਤੇ ਸਦੀਵੀ ਪ੍ਰਭਾਵ ਪਾਉਂਦਾ ਹੈ। ਉਥੇ ਸੁਭਾਵਿਕ ਹੀ ਗੁਰੂ ਪਾਤਸ਼ਾਹ ਨੇ ਕਿਹਾ, "ਕੋਈ ਐਸਾ ਹੈ, ਜੋ ਜਪੁਜੀ ਦਾ ਸ਼ੁਧ ਪਾਠ ਸੁਣਾਏ।" ਭਾਈ ਗੁਪਾਲਾ ਜੀ ਨਿਮਰਤਾ ਸਹਿਤ ਅੱਗੇ ਵਧੇ। ਭਾਈ ਸਾਹਿਬ ਨੇ ਪਾਠ ਐਸੀ ਇਕਾਗਰਤਾ ਨਾਲ ਕੀਤਾ ਕਿ ਸੰਗਤਾਂ ਨੂੰ ਹੁਲਾਰਾ ਆਇਆ। ਗੁਰੂ ਜੀ ਵੀ ਪਾਠ ਸੁਣਦੇ, ਪਵਾਂਦ ਵੱਲ ਸਰਕਦੇ ਗਏ। ਪੰਜ ਪੈਸੇ ਤੇ ਨਲਯੇਰ ਵੀ ਮੰਗਵਾ ਲਿਆ ਇਥੋਂ ਤਕ ਕਿ ਉਹ ਮੰਜੇ ਤੋਂ ਉਤਰਨ ਹੀ ਲਗੇ ਸਨ ਪਰ ਇਕ ਦਮ ਰੁਕ ਗਏ। ਇਤਨੇ ਚਿਰ ਵਿਚ ਭਾਈ ਗੁਪਾਲਾ ਜੀ ਨੇ ਜਪੁਜੀ ਦੀ ਸਮਾਪਤੀ ਦਾ ਸਲੋਕ ਪੜ੍ਹਿਆ ਅਤੇ ਗੁਰੂ ਜੀ ਨੇ ਸ਼ਬਦ ਅੱਗੇ ਸਿਰ ਝੁਕਾਇਆ। ਫਿਰ ਆਗਿਆ ਕੀਤੀ ਕਿ "ਭਾਈ ਸੁਭਾਗੇ ਦੇ ਲਿਆਂਦੇ ਚੀਨੇ ਘੋੜੇ ਉੱਤੇ ਕਾਠੀ ਪਾ ਕੇ ਭਾਈ ਜੀ ਨੂੰ ਅਰਪ ਦਿਉ।" ਇਹ ਆਖ ਭਾਈ ਗੁਪਾਲਾ ਜੀ ਨੂੰ ਸੰਬੋਧਨ ਕੀਤਾ, "ਲੈ ਭਾਈ, ਤੇਰੀ ਇੱਛਾ ਅਨੁਸਾਰ ਘੋੜਾ ਹਾਜ਼ਿਰ ਹੈ। ਲੈ ਤਾਂ ਗੁਰਿਆਈ ਹੀ ਚਲਿਆ ਸੈਂ ਪਰ ਤੇਰੇ ਭਾਗ। ਆਖ਼ਿਰੀ ਪਉੜੀ ਉੱਤੇ ਪੁੱਜ ਚੀਨੇ ਦਾ ਸੰਕਲਪ ਕਰ ਬੈਠੇ। ਸਾਰਿਆਂ ਦੇਖਿਆ ਹੈ ਕਿ ਜਦ ਤੂੰ ਪਾਠ ਕਰ ਰਿਹਾ ਸੈਂ, ਅਸੀ ਮੰਜਾ ਛੱਡ ਰਹੇ ਸਾਂ। ਜੇ ਇਕ ਮਨ, ਚਿੱਤ, ਇਕਾਗਰ ਸਾਰਾ ਪਾਠ ਕਰ ਜਾਂਦੋਂ ਤਾਂ ਗੁਰਿਆਈ ਦਾ ਹੱਕਦਾਰ ਸੈਂ। ਰੱਬ ਨੂੰ ਸੰਸਾਰੀ ਰਸਾਂ ਵਿਚ ਵਟਾ ਲਿਆ। ਸੋ ਭਾਈ ਘੋੜਾ ਹਾਜ਼ਿਰ ਹੈ।" ਭਾਈ ਗੁਪਾਲਾ ਨੇ ਮੱਥਾ ਟੇਕ ਆਪਣੇ ਮਨ ਦੀ ਦਸ਼ਾ ਦੱਸੀ।

ਇਹ ਸਾਖੀ ਇਕ ਨਹੀਂ ਕਿਤਨੇ ਹੀ ਗੁਝੇ ਭਾਵ ਆਪਣੇ ਵਿਚ ਛੁਪਾਈ ਬੈਠੀ ਹੈ। ਇਕ, ਇਹ ਗੁਰਗੱਦੀ ਕਿਸੇ ਦੀ ਵਿਰਾਸਤ ਨਹੀਂ ਹੈ, ਨਾ ਹੀ ਖ਼ਾਨਦਾਨੀ ਵਸਤੂ ਹੈ। ਜੋ ਘਾਲੇ, ਸੋ ਪਾਏ। ਦੂਜੇ, ਸ਼ਬਦ ਜਿਸ ਦੇ ਹਿਰਦੇ ਵਸ ਜਾਏ, ਉਹ ਗੁਰੂ ਪਾਸ ਬੈਠਣ ਯੋਗ ਹੋ ਜਾਂਦਾ ਹੈ ਅਤੇ ਆਪਣੇ ਮਨ, ਇਕ ਚਿਤ ਸ਼ਬਦ ਗਾਉਣ ਵਾਲਾ ਗੁਰੂ ਸਮਾਨ ਹੀ ਹੈ। ਤੀਜੇ, ਗੁਰੂ ਜੀ ਸ਼ਕਤੀ ਨਾਲ ਭਗਤੀ ਨੂੰ ਵੀ ਉਤਨਾ ਹੀ ਸਤਿਕਾਰ ਦਿੰਦੇ ਸਨ। ਜੇ ਯੋਧਿਆਂ ਨੂੰ ਸਤਿਕਾਰਦੇ ਸਨ ਤਾਂ ਸ਼ਬਦ ਪੜ੍ਹਨ, ਸੁਣਨ ਵਾਲਿਆਂ ਨੂੰ ਵੀ ਘੱਟ ਦਰਜਾ ਨਹੀਂ ਸਨ ਦਿੰਦੇ। ਉਥੇ ਇਹ ਵੀ ਫ਼ੁਰਮਾਇਆ ਸੀ : ਸ਼ੁੱਧ ਪਾਠ ਜਪ ਜੀ ਕਰੈ ਸੋ ਤਰਹੈ ਭੂ ਪਾਰ।

***ਗੁਰੂ ਜੀ ਦੀ ਵਡਿਆਈ :*** ਭਾਵੇਂ ਸ਼ਾਹਜਹਾਨ ਦੇ ਫ਼ੁਰਮਾਨ ਜਾਰੀ ਹੋ ਚੁੱਕੇ ਸਨ ਕਿ ਕੋਈ ਮੁਸਲਮਾਨ ਕਿਸੇ ਦੂਜੇ ਧਰਮ ਦਾ ਧਾਰਣੀ ਨਹੀਂ ਹੋ ਸਕਦਾ ਤੇ ਤਬਲੀਗ਼ ਕਰਨ ਵਾਲੇ ਨੂੰ ਕਿਹੜੀਆਂ ਸਜ਼ਾਵਾਂ ਮਿਲਣਗੀਆਂ, ਪਰ ਗੁਰੂ ਜੀ ਉੱਤੇ ਜਾਨ ਵਾਰਨ ਲਈ ਹਿੰਦੂ ਮੁਸਲਮਾਨ ਤੁਰੀ ਹੀ ਆਉਂਦੇ ਸਨ। ਅਨਵਰ ਖ਼ਾਨ, ਖ਼ੁਆਜਾ ਰੋਸ਼ਨ, ਜਾਨੀ ਸ਼ਾਹ ਅਨੇਕਾਂ ਵਿਚੋਂ ਕੁਝ ਉਦਾਹਰਣਾਂ ਹਨ।

***ਖ਼ੁਆਜਾ ਰੋਸ਼ਨ :*** ਖ਼ੁਆਜਾ ਰੋਸ਼ਨ ਨੇ ਗੁਰੂ ਜੀ ਦੀ ਵਡਿਆਈ ਸੁਣੀ। ਉਹ ਗੁਰੂ ਜੀ ਪਾਸ ਆਇਆ ਤੇ ਗੁਰੂ ਜੀ ਦੇ ਘੋੜਿਆਂ ਦੀ ਸੇਵਾ ਤੇ ਲੱਗ ਪਿਆ। ਦੀਦਾਰ ਕਰ ਕੇ ਆਨੰਦ ਲਿਆ ਕਰੇ। ਇਕ ਦਿਨ ਸਤਿਗੁਰੂ ਘੋੜੇ ਉੱਤੇ ਸਵਾਰ ਹੋ ਜਾਣ ਲੱਗੇ ਤਾਂ ਉਸ ਨੇ ਮਹਿਸੂਸ ਕੀਤਾ ਕਿ ਗੁਰੂ ਜੀ ਉਸ ਤੋਂ ਦੂਰ ਹੋ ਜਾਣਗੇ। ਇਹ ਖ਼ਿਆਲ ਕਰ ਕੇ ਹੀ ਉਹ ਗੁਰੂ ਜੀ ਦੇ ਘੋੜੇ ਦੇ ਪਿੱਛੇ ਦੌੜਨ ਲੱਗ ਪਿਆ। ਕਈ ਕੋਹ ਜਦ ਗੁਰੂ ਜੀ ਦਾ ਪਿੱਛਾ ਕਰਕੇ ਫਿਰ ਉਨ੍ਹਾਂ ਪਾਸ ਪੁਜਾ ਤਾਂ ਮਹਾਰਾਜ ਨੇ ਪ੍ਰਸੰਨ ਹੋ ਕੇ ਗਲ ਨਾਲ ਲਗਾਇਆ ਤੇ ਅੰਗ-ਸੰਗ ਵਾਹਿਗੁਰੂ ਸਹਾਈ ਹੋਣ ਦੀ ਅਸੀਸ ਦਿੱਤੀ। ਉਸ ਦੀ ਘਾਲ ਥਾਇ ਪਈ ਆਖ ਕੇ ਦੁਆਬੇ ਵਿਚ ਪ੍ਰਚਾਰ ਕਰਨ ਲਈ ਕਿਹਾ। ਉਸ ਨੇ ਨਗਰ ਨਗਰ ਫਿਰ ਫਿਰ ਕੇ ਸਿੱਖੀ ਦਾ ਪ੍ਰਚਾਰ ਕੀਤਾ ਤੇ ਆਪਣਾ ਕੇਂਦਰ ਮਉ ਪਿੰਡ ਨੂੰ ਬਣਾ ਲਿਆ। ਉਸ ਦੀ ਕਬਰ ਵੀ ਉਥੇ ਹੀ ਹੈ।

***ਜਾਨੀ ਕੋ ਜਾਨੀ ਮਿਲਾ ਦੋ :*** ਸੱਯਦ ਸ਼ਾਹ, ਜੋ ਹਜ਼ਰਤ ਮੁਹੰਮਦ ਸਾਹਿਬ ਦੀ ਸੰਤਾਨ ਵਿੱਚੋਂ ਸੀ, ਵੀ ਭਟਕ ਰਿਹਾ ਸੀ ਤੇ ਤਲਾਸ਼ ਵਿਚ ਸੀ ਕਿ ਉਸ ਨੂੰ ਸ਼ਾਂਤੀ ਮਿਲੇ। ਕਈ ਸੂਫ਼ੀ ਫ਼ਕੀਰਾਂ ਦੀ ਸੰਗਤ ਕਰ ਚੁੱਕਾ ਸੀ, ਪਰ ਭਟਕਣਾ ਉਸੇ ਤਰ੍ਹਾਂ ਕਾਇਮ ਸੀ। ਉਸ ਨੇ ਆਪਣੀ ਭਟਕਣਾ ਦੀ ਗੱਲ ਇਕ ਹੋਰ ਜਗਿਆਸੂ ਨੂੰ ਦੱਸੀ ਤਾਂ ਉਸ ਜਗਿਆਸੂ ਨੇ ਖ਼ੁਆਜਾ ਰੋਸ਼ਨ ਦੀ ਦੱਸ ਪਾਈ। ਖ਼ੁਆਜਾ ਰੋਸ਼ਨ ਨੇ ਕਿਹਾ ਕਿ ਜੇ ਅਜੇ ਤਕ ਜਾਨੀ ਨੂੰ ਜਾਨੀ (ਪਿਆਰਾ-ਅਲਾਹ) ਨਹੀਂ ਮਿਲਿਆ ਤਾਂ ਉਹ ਸਿਰਫ਼ ਗੁਰੂ ਹਰਿਗੋਬਿੰਦ ਤਲਵਾਰ ਤੇ ਤਸਬੀ ਵਾਲੇ ਕੋਲੋਂ ਹੀ ਮਿਲੇਗਾ। ਉਸ ਨੇ ਹੈਰਾਨੀ ਨਾਲ ਪੁਛਿਆ ਕਿ ਤਲਵਾਰ ਤੇ ਤਸਬੀ ਕਿਵੇਂ ਉਸ ਨੂੰ ਜਾਨੀ ਮਿਲਾ ਸਕਦੇ ਹਨ। ਗੁਰੂ-ਵਾਰਤਾਵਾਂ ਉਸ ਨੇ ਸੁਣੀਆਂ ਤਾਂ "ਜਾਨੀ ਕੋ ਜਾਨੀ ਮਿਲਾ ਦੋ ਜੀ" ਪੁਕਾਰਦਾ ਗੁਰੂ ਦਰ ਤੇ ਆਇਆ। ਖ਼ੁਆਜਾ ਰੋਸ਼ਨ ਨੇ ਉਸ ਦੇ ਮਨ ਵਿਚ ਇਹ ਗੱਲ ਪੱਕੀ ਤਰ੍ਹਾਂ ਪਾ ਦਿੱਤੀ ਸੀ ਕਿ ਜੇ ਕੋਈ ਮੰਗਤਾ ਦਾਤੇ ਦੇ ਦਰ ਜਾਏ ਤੇ ਆਵਾਜ਼ ਦੇਵੇ ਤਾਂ ਮਾਲਿਕ ਅਰਜ਼ ਜ਼ਰੂਰ ਸੁਣੇਗਾ। ਭਾਵੇਂ ਧੱਕੇ ਮਾਰੇ ਤੇ ਭਾਵੇਂ ਧੀਰ ਦੇਵੇ। ਦੋਵਾਂ ਹੀ ਹਾਲਤਾਂ ਵਿਚ ਛੁਹ ਤਾਂ ਮਿਲ ਹੀ ਜਾਏਗੀ। ਉਹ ਗੁਰੂ ਟਿਕਾਣੇ ਦੇ ਦਰ ਅੱਗੇ ਸੱਚੀ ਮੁਚੀ ਬੈਠ ਇਹ ਹੀ ਪੁਕਾਰਦਾ ਰਿਹਾ, 'ਜਾਨੀ ਕੋ ਜਾਨੀ ਮਿਲਾ ਦੋ।' ਗੁਰੂ ਜੀ ਨੇ ਵੀ ਆਪਣੀ ਮੌਜ ਵਿਚ ਜਾਣ-ਬੁਝ ਕੇ ਧਿਆਨ ਨਾ ਦਿੱਤਾ ਅਤੇ ਪੁਛ-ਗਿੱਛ ਵੀ ਨਾ ਕੀਤੀ। ਪਹਿਲਾਂ ਘੋੜੇ ਦੇ ਸੁੰਮਾਂ ਨਾਲ ਠੁੱਡ ਮਾਰੇ, ਫਿਰ ਜਿਥੇ ਉਹ ਬੈਠਾ ਸੀ ਉੱਥੇ ਇੱਟਾਂ ਖੜੀਆਂ ਕਰਾਉਣੀਆਂ ਆਰੰਭ ਕਰ ਦਿੱਤੀਆਂ, ਪਰ ਉਹ ਆਪਣੀ ਥਾਂ ਤੋਂ ਨਾ ਹਿਲਿਆ ਤੇ ਪੁਕਾਰੀ ਹੀ ਗਿਆ, "ਜਾਨੀ ਕੋ ਜਾਨੀ ਮਿਲਾ ਦੋ।" ਜੋ ਸਿੱਖ ਉਥੋਂ ਲੰਘੇ ਉਸ ਨੂੰ ਇਹ ਸੁਨੇਹਾ ਪਹੁੰਚਾਣ ਲਈ ਆਖੀ ਜਾਏ।

ਜਦ ਦੀਵਾਰ ਦੇਖ ਵੀ, ਉਹ ਪਿੱਛੇ ਨਾ ਹਟਿਆ ਤਾਂ ਗੁਰੂ ਜੀ ਨੇ ਰੁਪਿਆਂ ਦੀ ਥੈਲੀ ਭੇਜੀ। ਉਸ

ਨੇ ਰੁਪਿਆਂ ਵੱਲ ਦੇਖ ਸਿਰਫ਼ ਇਤਨਾ ਹੀ ਆਖਿਆ, 'ਜਾਨੀ ਕੋ ਜਾਨੀ ਮਿਲਾ ਦੇ ਜੀ।' ਗੁਰੂ ਜੀ ਨੇ ਵੀ ਹੁਣ ਸੁਨੇਹਾ ਭੇਜਿਆ ਕਿ, ਉਸ ਨੂੰ ਆਖੋ ਕਿ ਜੇ ਇਤਨੀ ਜਲਦੀ ਸੂ ਤਾਂ ਦਰਿਆ ਵਿਚ ਛਾਲ ਮਾਰ ਦੇਵੇ।' ਇਤਨਾ ਸੁਣਨਾ ਸੀ ਕਿ ਜਾਨੀ ਦਰਿਆ ਵੱਲ ਨੱਸ ਉੱਠਿਆ। ਗੁਰੂ ਜੀ ਨੇ ਉਸ ਦੇ ਪਿੱਛੇ ਸਿੱਖ ਘੋੜੇ ਤੇ ਦੌੜਾਇਆ ਜੋ ਪਕੜ ਕੇ ਗੁਰੂ ਜੀ ਪਾਸ ਉਸ ਨੂੰ ਲੈ ਆਇਆ। ਗੁਰੂ ਜੀ ਨੇ ਬਖ਼ਸ਼ਸ਼ ਕੀਤੀ ਤੇ ਪ੍ਰਚਾਰ ਦੇ ਕੰਮਾਂ ਵਿਚ ਲਗਾ ਦਿੱਤਾ। ਗੁਰੂ ਜੀ ਇਹ ਪ੍ਰਗਟਾਉਣਾ ਚਾਹੁੰਦੇ ਸਨ ਕਿ ਪ੍ਰਮਾਤਮਾ ਉਸੇ ਨੂੰ ਹੀ ਮਿਲਦਾ ਹੈ ਜੋ ਦੁਖ ਵਿਚ ਸੁਖ ਮਨਾ ਸਕਦਾ ਹੈ, ਜੋ ਕਸ਼ਟਾਂ ਵਿਚ ਮੁਸਕਰਾ ਸਕਦਾ ਹੈ, ਜੋ ਰਿਧੀਆਂ ਸਿਧੀਆਂ ਨੂੰ ਠੁਕਰਾ ਸਕਦਾ ਹੈ ਤੇ ਸਭ ਤੋਂ ਉੱਤੇ ਆਪਣਾ ਆਪ ਮਿਟਾ ਸਕਦਾ ਹੈ।

ਉਥੋਂ ਹੀ ਭਾਈ ਗੜ੍ਹੀਆ ਨੂੰ ਕਸ਼ਮੀਰ ਪ੍ਰਚਾਰ ਲਈ ਭੇਜਿਆ। ਭਾਈ ਗੜ੍ਹੀਆ ਉਦਾਰਤਾ, ਪਰਉਪਕਾਰਤਾ ਤੇ ਨਿਮਰਤਾ ਦੀ ਮੂਰਤ ਸਨ। ਕਸ਼ਮੀਰ ਵਿਚ ਉਸ ਨੇ ਸਿੱਖੀ ਦੇ ਪ੍ਰਚਾਰ ਦੇ ਕਈ ਕੇਂਦਰ ਬਣਾਏ। ਭਾਈ ਗੜ੍ਹੀਆ ਜੀ ਨੇ ਸ਼ਾਹ ਦਉਲਾ ਨੂੰ ਜੰਗ ਦੀਆਂ ਵਾਰਤਾਵਾਂ ਸੁਣਾਈਆਂ। ਭਾਵੇਂ ਉਹ ਗੁਰੂ ਹਰਿਗੋਬਿੰਦ ਜੀ ਦੇ ਦਰਸ਼ਨ ਕਰ ਚੁੱਕਾ ਸੀ, ਪਰ ਜੰਗਾਂ ਦੀ ਵਾਰਤਾ ਸੁਣ ਕੇ ਉਸ ਕਈ ਪ੍ਰਕਾਰ ਦੇ ਸ਼ੰਕੇ ਕੀਤੇ। ਭਾਈ ਜੀ ਨੇ ਸਮਝਾਇਆ, 'ਗੁਰੂ ਹਰਿਗੋਬਿੰਦ ਤੁਰਕਾਂ ਨੂੰ ਅਨੀਤੀ ਤੋਂ ਹਟਾ ਰਹੇ ਹਨ।' ਸ਼ਾਹ ਦਉਲਾ ਭਾਈ ਜੀ ਦੀ ਕਰਨੀ ਤੇ ਕਥਨੀ ਤੋਂ ਐਸਾ ਪ੍ਰਭਾਵਿਤ ਹੋਇਆ ਕਿ ਉਸ ਨੇ ਆਪਣੇ ਯਤਨ ਨਾਲ ਬਹੁਤ ਮਾਇਆ ਇਕੱਠੀ ਕਰ ਕੇ ਭੇਜੀ। ਭਾਈ ਜੀ ਨੇ ਇਕ ਦਮੜੀ ਵੀ ਆਪਣੇ ਪਾਸ ਨਾ ਰਖੀ ਤੇ ਮਾਇਆ ਗੁਰੂ ਜੀ ਪਾਸ ਭੇਜ ਦਿੱਤੀ। ਭਾਈ ਜੀ ਦੇ ਭਾਵੇਂ ਆਪਣੇ ਬਸਤਰ ਫਟੇ ਹੋਏ ਸਨ, ਪਰ ਉਨ੍ਹਾਂ ਪੋਸ਼ਾਕ ਲਈ ਵੀ ਮਾਇਆ ਨਾ ਵਰਤੀ। ਸ਼ਾਹ ਦਉਲਾ ਹੋਰ ਵੀ ਹੈਰਾਨ ਹੋਇਆ ਤੇ ਇਕ ਪੋਸ਼ਾਕਾ ਬਣਵਾ ਦਿੱਤਾ। ਉਸ ਸਮੇਂ ਦੇਵਨੇਤ ਨਾਲ ਹੋਰ ਲੋੜਵੰਦ ਉੱਥੇ ਆ ਗਿਆ ਤੇ ਭਾਈ ਜੀ ਨੇ ਪੋਸ਼ਾਕ ਉਸ ਨੂੰ ਪਹਿਨਾ ਦਿੱਤੀ। ਸ਼ਾਹ ਦਉਲਾ ਨੇ ਖਿੱਝ ਕੇ ਕਿਹਾ, "ਦਿਖਾਵਾ ਚੰਗਾ ਨਹੀਂ"। ਭਾਈ ਜੀ ਨੇ ਨਿਮਰਤਾ ਨਾਲ ਸਮਝਾਇਆ, "ਮੇਰੇ ਤੋਂ ਵੱਧ ਉਸ ਨੂੰ ਲੋੜ ਸੀ। ਦਿਖਾਵੇ ਦੀ ਕੋਈ ਗੱਲ ਨਹੀਂ। ਮੈਨੂੰ ਤਾਂ ਹੋਰ ਵੀ ਮਿਲ ਜਾਏਗਾ, ਪਰ ਇਸ ਨੂੰ ਕਿਸੇ ਨੇ ਨਹੀਂ ਦੇਣਾ।" ਸ਼ਾਹ ਦਉਲਾ ਬਹੁਤ ਹੀ ਪ੍ਰਭਾਵਿਤ ਹੋਇਆ।

***ਵਿਸ਼ਵਾਸ ਦੀ ਹੱਦ :*** ਬਟਾਲੇ ਦਾ ਇਕ ਹੰਕਾਰੀ ਪੰਡਿਤ ਨਿਤਾਨੰਦ, ਗੁਰੂ ਜੀ ਨਾਲ ਸ਼ਾਸਤ੍ਰ ਚਰਚਾ ਛੇੜਨ ਲਈ ਪੁੱਜਾ ਤੇ ਸਿੱਖਾਂ ਤੇ ਵਿਦਿਆ ਦਾ ਪ੍ਰਭਾਵ ਪਾਉਣ ਲਈ ਗਰੁੜ ਪੁਰਾਣ ਦੀ ਗੱਲ ਛੇੜ ਬੈਠਾ। ਉਸ ਨੇ ੩੬੦ ਦਿਨਾਂ ਦੇ ਸਫ਼ਰ ਦੀ ਵਿਆਖਿਆ ਕੀਤੀ ਜੋ ਆਤਮਾ ਨੂੰ ਮਰਨ ਪਿੱਛੋਂ ਕਰਨਾ ਪੈਂਦਾ ਹੈ। ਇਹ ਸੁਣ ਕੇ ਇਕ ਸਿੱਖ ਸੁੰਦਰ ਜੀ ਨੇ ਕਿਹਾ, "ਗੁਰੂ ਦੀ ਮਿਹਰ ਸਦਕਾ ਮੈਂ ਉਹ ਸਾਰਾ ਸਫ਼ਰ ਬਾਰ੍ਹਾਂ ਘੰਟਿਆਂ ਵਿਚ ਕਰ ਸਕਦਾ ਹਾਂ।" ਭਾਈ ਲਾਲ ਜੀ ਨੇ ਕਿਹਾ, "ਮੈਂ ਉਸ ਸਫ਼ਰ ਨੂੰ ਤਿੰਨਾਂ ਘੰਟਿਆਂ ਵਿਚ ਕਰ ਸਕਦਾ ਹਾਂ।" ਭਾਈ ਨਿਹਾਲਾ ਜੀ ਨੇ ਆਖਿਆ, "ਉਸ ਪੈਂਡੇ ਪੈਣ ਦੀ ਲੋੜ ਹੀ ਕੀ ਹੈ? ਸਿੱਖ ਤਾਂ ਸਿੱਧਾ ਹੀ ਵਾਹਿਗੁਰੂ ਪਾਸ ਪੁੱਜਦਾ ਹੈ। ਜਿਹ ਪੈਂਡੇ ਲੂਟੀ ਪਨਿਹਾਰੀ, ਸੋ ਮਾਰਗ ਸੰਤਨ ਦੂਰਾਰੀ।"

*ਸਤਿਗੁਰੂ ਪੂਰੈ ਸਾਚੁ ਕਹਿਆ।*
*ਨਾਮ ਤੇਰੇ ਕੀ ਮੁਕਤੇ, ਬੀਥੀ ਜਮ ਕਾ ਮਾਰਗੁ ਦੂਰ ਰਹਿਆ।*

ਨਿਤਾਨੰਦ ਨੂੰ ਜਦ ਗੁੱਸੇ ਵਿਚ ਕਿਹਾ, "ਇਹ ਸਭ ਕੀ ਹੈ?" ਤਾਂ ਗੁਰੂ ਹਰਿਗੋਬਿੰਦ ਜੀ ਨੇ ਫ਼ੁਰਮਾਇਆ ਕਿ "ਇਹ ਠੀਕ ਹੈ ਤੇ ਜੋ ਗੁਰੂ-ਭਗਤ ਹਨ ਉਨ੍ਹਾਂ ਲਈ ਇਹ ਰਾਹ ਨਹੀਂ ਹਨ। ਬਾਦਸ਼ਾਹ ਦੇ ਸਾਥੀ ਨੂੰ ਕਰਮਚਾਰੀ ਤੋਂ ਪੁੱਛਣ ਦੀ ਲੋੜ ਨਹੀਂ ਉਸ ਦੀ ਸਿੱਧੀ ਪਹੁੰਚ ਬਾਦਸ਼ਾਹ ਤਕ ਹੈ। ਜਾਨੂੰ ਪੁਰਸ਼ ਬੰਦਿਸ਼ਾਂ ਵਿਚ ਨਹੀਂ ਪੈਂਦੇ। ਇਸੇ ਤਰ੍ਹਾਂ ਭਲੇ ਪੁਰਸ਼ ਇਨ੍ਹਾਂ ਕਸ਼ਟਾਂ ਵਿਚ ਨਹੀਂ ਪੈਂਦੇ। ਨਾਲੇ ਜੋ ਪੁਰਸ਼ ਪੈਦਲ ਹੈ ਉਸ ਨੂੰ ਸਮਾਂ ਬਹੁਤ ਲਗਦਾ ਹੈ। ਜੋ ਘੋੜੇ ਉੱਤੇ ਹੈ, ਉਸ ਨੂੰ ਉਸ ਤੋਂ ਘੱਟ

ਅਤੇ ਜੇ ਕੋਈ ਹੋਰ ਕਿਸੇ ਤੇਜ਼ ਸਵਾਰੀ ਉੱਤੇ ਹੈ ਤਾਂ ਹੋਰ ਛੇਤੀ ਪੈਂਡਾ ਤੈਅ ਕਰ ਲਵੇਗਾ। ਸੋ ਜੋ ਸ਼ਬਦ ਦਾ ਸਹਾਰਾ ਰਖਦੇ ਹਨ, ਉਨ੍ਹਾਂ ਦਾ ਆਉਣ ਜਾਣ ਮਿਟ ਜਾਂਦਾ ਹੈ। ਆਤਮਿਕ ਹਨ੍ਹੇਰੇ ਕਰਕੇ ਹੀ ਆਉਣ ਜਾਣ ਹੁੰਦਾ ਹੈ ਤੇ ਠੇਡੇ ਲਗਦੇ ਹਨ। ਗੁਰੂ ਅਰਜਨ ਦੀ ਦਾ ਫ਼ੁਰਮਾਨ ਹੈ, "ਤਪਤ ਕੜਾਹ ਬੁਝ ਗਿਆ, ਗੁਰ ਸੀਤਲ ਨਾਮ ਦੀਉ।" ਨਿਤਾਨੰਦ ਨੇ ਸਿਰ ਝੁਕਾਇਆ, ਸਿੱਖੀ ਧਾਰਨ ਕੀਤੀ ਅਤੇ ਬੇਨਤੀ ਕੀਤੀ, "ਮੈਨੂੰ ਇਕ ਤਾਂ ਜ਼ਾਤ ਦਾ ਹੰਕਾਰ ਸੀ ਤੇ ਦੂਜਾ ਵਿਦਵਤਾ ਦਾ। ਤੁਸਾਂ ਨਜ਼ਰਾਂ ਦਿੱਤੀਆਂ ਹਨ। ਉਥੇ ਹੀ ਭਗਵਾਨ ਦਾਸ ਗੁਮਟਾਲੀਆ, ਨਰੈਣ ਦਾਸ ਪੰਡੋਰੀ ਵਾਲਾ ਤੇ ਲਾਲ ਦਾਸ ਸਿੱਖ ਬਣੇ।

***ਬਾਬਾ ਬੁੱਢਾ ਜੀ ਦਾ ਚੜ੍ਹਾਈ ਕਰਨਾ :*** ਬਾਬਾ ਬੁੱਢਾ ਜੀ ਦੀ ਆਯੂ ਉਸ ਸਮੇਂ ੧੨੫[1] ਸਾਲ ਸੀ। ਉਹ ਇਕੋ ਇਕ ਐਸੇ ਹੀ ਸਿੱਖ ਸਨ ਜਿਨ੍ਹਾਂ ਪੰਜਾਂ ਗੁਰੂ-ਵਿਅਕਤੀਆਂ ਦੇ ਦਰਸ਼ਨ ਕੀਤੇ ਸਨ ਤੇ ਪੰਜਾਂ ਨੂੰ ਗੁਰ-ਤਿਲਕ ਬਖ਼ਸ਼ਿਆ ਸੀ। ਸਿੱਖ ਘਰ ਵਿਚ ਉਨ੍ਹਾਂ ਨੂੰ ਬਹੁਤ ਹੀ ਉੱਚਾ ਅਸਥਾਨ ਦਿੱਤਾ ਜਾਂਦਾ ਸੀ। ਬਾਬਾ ਬੁੱਢਾ ਜੀ ਨੇ ਅੰਤਿਮ ਸਮਾਂ ਨੇੜੇ ਜਾਣ ਪਿੰਡ ਦੇ ਸ਼ਾਹੂਕਾਰ ਨੂੰ ਰਾਮਦਾਸ ਤੋਂ ਗੁਰੂ ਹਰਿਗੋਬਿੰਦ ਜੀ ਵੱਲ ਭੇਜਿਆ ਕਿ ਗੁਰੂ ਜੀ ਨੂੰ ਕੱਲ੍ਹ ਬੁਲਵਾਇਆ ਜਾਏ। ਗੁਰੂ ਹਰਿਗੋਬਿੰਦ ਜੀ ਇਹ ਸੁਨੇਹਾ ਸੁਣਦੇ ਹੀ ਬਾਬਾ ਬੁੱਢਾ ਜੀ ਪਾਸ ਪੁੱਜੇ ਤੇ ਫ਼ੁਰਮਾਇਆ, "ਤੁਸੀਂ ਪੰਜਾਂ ਗੁਰੂਆਂ ਦੇ ਨਿਕਟ ਰਹੇ ਹੋ, ਮੈਨੂੰ ਉਪਦੇਸ਼ ਦਿਉ।" ਬਾਬਾ ਬੁੱਢਾ ਜੀ ਦੇ ਨੇਤ੍ਰਾਂ ਵਿਚ ਜਲ ਆ ਗਿਆ ਤੇ ਕਹਿਣ ਲੱਗੇ, "ਪਾਤਸ਼ਾਹ ! ਤੁਸੀ ਸੂਰਜ ਹੋ ਮੈਂ ਇਕ ਜੁਗਨੂੰ ਹਾਂ। ਮੈਂ ਤਾਂ ਤੁਹਾਡਾ ਚਾਕਰ ਹਾਂ ਤੇ ਚਾਕਰੀ ਕਰ ਕੇ ਆਨੰਦ ਲੈਂਦਾ ਰਿਹਾ ਹਾਂ। ਸਾਰੀਆਂ ਬਰਕਤਾਂ ਦੇ ਆਪ ਮਾਲਕ ਹੋ। ਹੁਣ ਭਾਨੇ (ਬਾਬਾ ਬੁੱਢਾ ਜੀ ਦਾ ਪੁੱਤਰ) ਦਾ ਪੱਥ ਪਕੜੋ।" ਗੁਰੂ ਜੀ ਨੇ ਫ਼ਿਰ ਕਿਹਾ, "ਤੁਹਾਡੇ ਹਿਰਦੇ ਵਿਚ ਗੁਰੂ ਸ਼ਬਦ ਹੈ। ਗੁਰੂ ਅਰਜਨ ਜੀ ਨੇ ਕਿਹਾ ਹੈ, ਜਿਨ੍ਹਾਂ ਗੁਰੂ ਨਾਨਕ ਸੁਣਿਆ ਪੇਖਿਆ ਹੈ, ਉਹ ਕਿਸੇ ਸੰਕਟ ਵਿਚ ਨਹੀਂ ਆਉਂਦੇ। ਤੁਸੀ ਸੁਭਾਗੇ ਹੋ ਜਿਨ੍ਹਾਂ ਗੁਰੂ ਨਾਨਕ ਜੀ ਦੀ ਸੰਗਤ ਮਾਣੀ ਹੈ।" ਅਗਲੇ ਦਿਨ ਬਾਬਾ ਬੁੱਢਾ ਜੀ ਨੇ ਤੜਕ ਸਾਰ ਜਪੁਜੀ ਦਾ ਪਾਠ ਕੀਤਾ ਤੇ ਗੁਰੂ ਨੂੰ ਹਿਰਦੇ ਰਖ ਚੜ੍ਹਾਈ ਕਰ ਗਏ। ਜਿਸ ਪ੍ਰਕਾਰ ਬਾਬਾ ਬੁੱਢਾ ਜੀ ਨੇ ਸੁਆਸ ਛੱਡੇ, ਸਾਰਿਆਂ ਨੇ ਵਧਾਈਆਂ ਦਿੱਤੀਆਂ। ਗੁਰੂ ਹਰਿਗੋਬਿੰਦ ਜੀ ਨੇ ਆਪਣੇ ਹੱਥੀਂ ਸਸਕਾਰ ਕੀਤਾ। ਗੁਰੂ ਬਿਲਾਸ ਲਿਖਦਾ ਹੈ ਕਿ "ਚਿਖਾ ਉਪਰ ਜਬ ਹੀ ਧਰੀ ਸਾਹਿਬ ਬੁਢੇ ਦੇਹਿ। ਹਰਿਗੋਬਿੰਦ ਕੇ ਨੈਨ ਤੇ ਚਲਯੋ ਨੀਰ ਸਨੇਹ।" ਉਥੋਂ ਗੁਰੂ ਜੀ ਕਰਤਾਰਪੁਰ (ਰਾਵੀ) ਚਲੇ ਗਏ। ਗੁਰੂ ਨਾਨਕ ਜੀ ਦੇ ਪੋਤਰੇ ਭਾਈ ਧਰਮ ਚੰਦ ਜੀ ਨੂੰ ਉਚੇਚੇ ਮਿਲਣ ਗਏ ਤੇ ਭੇਟਾ ਵਜੋਂ ਹਜ਼ਾਰ ਰੁਪਿਆ ਅੱਗੇ ਰਖਿਆ। ਭਾਈ ਧਰਮ ਚੰਦ ਤੇ ਮਿਹਰ ਚੰਦ ਦੇ ਪੁੱਤਰਾਂ ਨੂੰ ਵੀ ਸਨਮਾਨ ਦਿੱਤਾ ਤੇ ਸਿਰੋਪੇ ਦਿੱਤੇ।

***ਬਾਬਾ ਸ੍ਰੀ ਚੰਦ ਜੀ ਦੀ ਮਿਲਣੀ :*** ਉੱਥੋਂ ਹੀ ਬਾਬਾ ਸ੍ਰੀ ਚੰਦ ਜੀ ਨੂੰ ਮਿਲਣ ਚਲ ਪਏ। ਬਾਬਾ ਸ੍ਰੀ ਚੰਦ ਜੀ ਦਾ ਗੁਰੂ ਹਰਿਗੋਬਿੰਦ ਜੀ ਨੇ ਰੱਜ ਕੇ ਸਤਿਕਾਰ ਕੀਤਾ। ਆਪਣੇ ਪਾਸ ਗੁਰੂ ਨੂੰ ਦੇਖ ਉਹ ਪਹਿਲਾਂ ਤਾਂ ਹੈਰਾਨ ਹੋਏ ਪਰ ਬਾਬਾ ਗੁਰਦਿੱਤਾ ਜੀ ਨੂੰ ਦੇਖ ਤਾਂ ਉਹ ਅਸਚਰਜ ਰਹਿ ਗਏ। ਬਾਬਾ ਗੁਰਦਿੱਤਾ ਜੀ ਦਾ ਮੂੰਹ, ਮੁਹਾਂਦਰਾ-ਹੂ-ਬਹੂ ਗੁਰੂ ਨਾਨਕ ਜੀ ਨਾਲ ਮਿਲਦਾ ਸੀ। ਸੋ ਬਾਬਾ ਸ੍ਰੀ ਚੰਦ ਜੀ ਨੇ ਪੁੱਛਿਆ ਕਿ ਕਿਤਨੇ ਸਾਹਿਬਜ਼ਾਦੇ ਹਨ। ਗੁਰੂ ਜੀ ਨੇ ਕਿਹਾ ਚਾਰ ਸਪੂਤ ਤੇ ਇਕ ਸਪੁੱਤਰੀ, ਇਕ ਚੜ੍ਹਾਈ ਕਰ ਗਿਆ ਹੈ। ਬਾਬਾ ਸ੍ਰੀ ਚੰਦ ਜੀ ਨੇ ਕਿਹਾ, "ਕੋਈ ਬਾਬੇ ਦਾ ਵੀ ਹੈ।" ਗੁਰੂ ਜੀ ਨੇ ਫ਼ੁਰਮਾਇਆ, "ਸਭ ਹਾਜ਼ਰ ਹਨ।" "ਅੱਛਾ" ਤਾਂ ਇਹ ਗੁਰਦਿੱਤਾ ਸਾਨੂੰ ਦੇ ਦਿਉ। ਗੁਰੂ ਜੀ ਨੇ

1. ਮਹਾਨ ਕੋਸ਼ ਅਨੁਸਾਰ ਆਪ ਜੀ ਦਾ ਜਨਮ ਭਾਈ ਸੁਘੇ ਰੰਘਾਵੇ ਦੇ ਘਰ ਮਾਤਾ ਗੌਰਾਂ ਦੀ ਕੁਖ ਤੋਂ ਅਕਤੂਬਰ ੨੨, ੧੫੦੬, ਨੂੰ ਕੱਥੂ ਨੰਗਲ, ਜ਼ਿਲ੍ਹਾ ਅੰਮ੍ਰਿਤਸਰ ਵਿਚ ਹੋਇਆ। ਵਿਸਥਾਰ ਲਈ ਪੁਰਾਤਨ 'ਇਤਿਹਾਸਕ ਜੀਵਨੀਆਂ', ਕ੍ਰਿਤ ਸਤਬੀਰ ਸਿੰਘ ਦੇਖੋ।

ਖੁਸ਼ੀ ਨਾਲ ਸਪੁਤ ਅਰਪਣ ਕਰ ਦਿੱਤਾ। ਜਦ ਝੋਲ ਪਾਉਣ ਲੱਗੇ ਤਾਂ ਬਾਬਾ ਜੀ ਨੇ ਕਿਹਾ ਕਿ "ਤੁਸੀ ਵੀ ਕੁਝ ਮੰਗੋ।" ਤਾਂ ਗੁਰੂ ਜੀ ਨੇ ਕਿਹਾ ਕਿ ਸਭ ਕੁਝ ਉਸ ਪਰਮਾਤਮਾ ਦਾ ਦਿੱਤਾ ਹੋਇਆ ਹੈ। ਬਾਬਾ ਸ੍ਰੀ ਚੰਦ ਜੀ ਨੇ ਕਿਹਾ, "ਅੱਛਾ ੧੧੦ ਸਾਲ ਦੀ ਕਮਾਈ ਤੁਹਾਡੇ ਪੁੱਤਰ ਨੂੰ ਦਿੰਦੇ ਹਾਂ। ਤੁਹਾਡਾ ਵੀ ਟਿੱਕਾ ਤੇ ਸਾਡਾ ਵੀ ਟਿੱਕਾ। ਸੋ ਇਹ ਦੀਨ-ਦੁਨੀ ਦਾ ਟਿੱਕਾ। ਸਮੁੰਦਰ ਵਿਚ ਨਦੀਆਂ ਪੈਣ ਵਾਂਗ ਇਹ ਫ਼ਕੀਰੀ ਤੱਪ ਵੀ ਤੁਹਾਡੇ ਘਰ ਜਾ ਰਹੀ।" ਸੋ ਗੁਰੂ ਹਰਿਗੋਬਿੰਦ ਜੀ ਨੇ ਆਪਣੀ ਨਿਮਰਤਾ ਨਾਲ ਸਿੱਖੀ ਦੇ ਪ੍ਰਚਾਰ ਲਈ ਇਕ ਨਵਾਂ ਨਰੋਆ ਅੰਗ ਹਾਸਲ ਕਰ ਲਿਆ। ਗੁਰੂ ਰਾਮ ਦਾਸ ਜੀ ਨੇ ਨਿਮਰਤਾ ਦੀ ਹੱਦ ਦੱਸਕੇ ਬਾਬਾ ਸ੍ਰੀ ਚੰਦ ਜੀ ਦਾ ਗੁੱਸਾ ਠੰਢਾ ਕੀਤਾ ਸੀ ਤਾਂ ਗੁਰੂ ਹਰਿਗੋਬਿੰਦ ਜੀ ਨੇ ਆਪਣਾ ਪੁੱਤਰ ਹਵਾਲੇ ਕਰ ਕੇ ਸਦੀ ਤੋਂ ਪਈ ਤਰੇੜ ਨੂੰ ਖ਼ਤਮ ਕਰ ਦਿੱਤਾ। ਗੁਰੂ ਹਰਿਗੋਬਿੰਦ ਜੀ ਦੀ ਇਹ ਦੇਣ ਸਿੱਖੀ ਦੇ ਵਾਧੇ ਲਈ ਕੰਮ ਆਈ। ਜਦ ਪੰਥ ਬਿਖੜੇ ਸਮੇਂ ਵਿਚ ਗ੍ਰਸ ਗਿਆ ਤਾਂ ਇਹ ਉਦਾਸੀ ਹੀ ਸਨ ਜਿਨ੍ਹਾਂ ਸਿੱਖੀ ਦਾ ਆਦਰਸ਼ ਘਰ ਘਰ ਪਹੁੰਚਾਇਆ। ਜਦ ਝਾੜ ਝਾੜ ਪੱਤਾ ਪੱਤਾ ਸਿੱਖਾਂ ਦਾ ਵੈਰੀ ਸੀ ਤਾਂ ਇਹ ਉਦਾਸੀ ਹੀ ਸਨ ਜੋ ਸਿੱਖੀ ਆਦਰਸ਼ ਤੇ ਸਿੱਖੀ ਆਸ਼ਾ ਤੇ ਸੂਰਮਿਆਂ ਦੀਆਂ ਗਾਥਾਵਾਂ, ਇਕ ਦੂਜੇ ਤਕ ਪਹੁੰਚਾਂਦੇ ਹਨ। ਇਤਿਹਾਸ ਪੜ੍ਹਨ ਵਾਲਾ ਹੈਰਾਨ ਹੁੰਦਾ ਹੈ ਕਿ ਸਿੱਖ ਕਈ ਵਾਰੀ ਡਿੱਗੇ ਤੇ ਕਈ ਵਾਰੀ ਉੱਠੇ, ਪਰ ਉਹ ਕਿਹੜੀ ਸ਼ਕਤੀ ਹੈ ਜੋ ਇਸ ਲੋਅ ਨੂੰ ਜਗਦਾ ਰਖਦੀ ਸੀ ਹੋਰ ਗੁਣਾਂ ਦੇ ਨਾਲ ਨਾਲ, ਇਕ ਵਾਧਾ ਇਹ ਵੀ ਸੀ ਕਿ ਪ੍ਰਚਾਰਕ ਇਤਨੇ ਪੈਦਾ ਹੋ ਗਏ ਸਨ ਜਿਨ੍ਹਾਂ ਸਿੱਖੀ ਦੇ ਸੋਮੇਂ ਬੰਦ ਨਾ ਹੋਣ ਦਿੱਤੇ। ਸੋ ਬਾਬਾ ਸ੍ਰੀ ਚੰਦ ਜੀ ਦੀ ਗੁਰੂ ਹਰਿਗੋਬਿੰਦ ਜੀ ਨਾਲ ਮਿਲਣੀ ਇਕ ਇਤਿਹਾਸਕ ਘਟਨਾ ਹੈ। ਉਥੋਂ ਹੀ ਅੱਗੇ ਧੂਣੀਆਂ ਬਣੀਆਂ ਜਿਨ੍ਹਾਂ ਦੂਰ ਦੁਰਾਡੇ ਸਿੱਖੀ ਦਾ ਸੰਦੇਸ਼ ਪਹੁਚਾਇਆ। ਗੁਰੂ ਹਰਿਗੋਬਿੰਦ ਜੀ ਨੇ ਚਾਰਾਂ ਧੂਣੀਆਂ ਦੇ ਮੁੱਖ ਬਾਬਾ ਅਲਮਸਤ ਜੀ, ਬਾਬਾ ਬਾਲੂ ਹਸਣਾ, ਭਾਈ ਗੋਇੰਦਾ ਤੇ ਬਾਬਾ ਫੂਲ ਜੀ ਨੂੰ ਬਾਬਾ ਗੁਰਦਿੱਤਾ ਜੀ ਦੇ ਹਵਾਲੇ ਕਰਦੇ ਕਿਹਾ ਸੀ ਕਿ ਜਿਸ ੧ਓ ਦੀ ਮਹਿਮਾ ਗੁਰੂ ਨਾਨਕ ਦੇਵ ਜੀ ਨੇ ਗਾਈ ਹੈ ਅਤੇ ਸਾਨੂੰ ਮਿਲੀ ਹੈ ਉਸੇ ਨੂੰ ਪਰਚਾਰਨ ਲਈ ਆਪ ਜੀ ਨੂੰ ਕਹਿ ਰਹੇ ਹਾਂ। ਇਸ ਨੂੰ ਥਾਂ ਥਾਂ ਪਹੁੰਚਾਓ ਤੇ ਧਰਮਸਾਲਾ ਕਾਇਮ ਕਰੋ। ਗੁਰੂ ਅਸਥਾਨਾਂ ਦੀ ਸੇਵਾ ਸੰਭਾਲ ਦਾ ਪ੍ਰਬੰਧ ਕਰੋ।

***ਅੰਮ੍ਰਿਤਸਰ ਵਿਚ ਵੈਸਾਖੀ*** : ਬਾਬਾ ਸ੍ਰੀ ਚੰਦ ਜੀ ਨੂੰ ਬਾਰਠ ਮਿਲ ਕੇ ਗੁਰੂ ਜੀ ਵੈਸਾਖੀ ਦਾ ਸਮਾਂ ਨੇੜੇ ਆਇਆ ਜਾਣ, ਅੰਮ੍ਰਿਤਸਰ ਪੁਜੇ। ਅੰਮ੍ਰਿਤਸਰ ਉਸੇ ਤਰ੍ਹਾਂ ਰੌਣਕਾਂ ਹੋਣ ਲੱਗ ਪਈਆਂ। ਗੁਰੂ ਜੀ ਨੇ ਪੈਂਦੇ ਖ਼ਾਂ ਨੂੰ ਵੀ ਅੰਮ੍ਰਿਤਸਰ ਬੁਲਾ ਲਿਆ। ਪੈਂਦੇ ਖ਼ਾਂ ਸਮੇਤ ਟੱਬਰ ਦੇ ਅੰਮ੍ਰਿਤਸਰ ਆ ਗਿਆ। ਉਸ ਦੀ ਲੜਕੀ ਭਾਵੇਂ ਛੋਟੀ ਸੀ ਪਰ ਸਿੱਖਾਂ ਨੂੰ ਕਈ ਵਾਰੀ ਮਜ਼ਾਕ ਕਰ ਜਾਂਦੀ ਸੀ। ਗੁਰੂ ਜੀ ਤਕ ਜਦ ਸਿੱਖਾਂ ਨੇ ਗੱਲ ਪਹੁੰਚਾਈ ਤਾਂ ਸਿੱਖਾਂ ਨੂੰ ਉਨ੍ਹਾਂ ਚੁਪ ਹੀ ਰਹਿਣ ਲਈ ਕਿਹਾ ਤੇ ਫ਼ੁਰਮਾਇਆ, "ਇਸ ਕੰਨਿਆ ਕਾਰਣ ਕਈ ਪਵਾੜੇ ਪੈਣੇ ਹਨ।" ਅੰਮ੍ਰਿਤਸਰ ਹੀ ਬਾਬਾ ਗੁਰਦਿੱਤਾ ਜੀ ਦੇ ਘਰ ਬਾਬਾ ਧੀਰ ਮੱਲ ਦਾ ਜਨਮ (ਸੰਨ ੧੬੩੦) ਵਿਚ ਹੋਇਆ।

***ਪ੍ਰਚਾਰ ਹਿੱਤ ਦੌਰੇ*** : ਵੈਸਾਖੀ ਕਰ ਕੇ ਅੰਮ੍ਰਿਤਸਰ ਤੋਂ ਗੁਰੂ ਜੀ ਵਡਾਲੀ ਗਏ। ਉੱਥੇ ਉਨ੍ਹਾਂ ਬਚਪਨ ਦੇ ਪੰਜ ਸਾਲ ਗੁਜ਼ਾਰੇ ਸਨ। ਉੱਥੇ ਇਕ ਸੂਰ ਨੇ ਪੈਂਦੇ ਖ਼ਾਂ ਉੱਤੇ ਹੱਲਾ ਕਰ ਦਿੱਤਾ ਤੇ ਉਸ ਦਾ ਘੋੜਾ ਚੀਰ ਸੁੱਟਿਆ। ਪੈਂਦੇ ਖ਼ਾਂ ਨੂੰ ਵੀ ਮਾਰ ਮੁਕਾਉਣ ਹੀ ਲੱਗਾ ਸੀ ਕਿ ਗੁਰੂ ਜੀ ਨੇ ਸਰੋਹੀ ਨਾਲ ਸੂਰ ਨੂੰ ਮਾਰ ਮੁਕਾਇਆ। ਉਥੋਂ ਬਾਬਾ ਬੁੱਢਾ ਜੀ ਦੀ ਬੀੜ ਉੱਤੇ ਗਏ ਤੇ ਬੀੜ ਤੋਂ ਝਬਾਲ ਤੇ ਤਰਨਤਾਰਨ ਪੁੱਜੇ।

ਤਰਨਤਾਰਨ ਤੋਂ ਸਰਹਾਲੀ ਤੇ ਫਿਰ ਖ਼ਾਂ ਛਾਪਰੀ ਉੱਤਰੇ। ਉੱਥੇ ਭਾਈ ਹਮੀਦੇ ਨੇ ਆਪਣੇ ਖੂਹ ਉੱਤੇ ਲੈ ਜਾ ਕੇ ਬਹੁਤ ਹੀ ਸੇਵਾ ਕੀਤੀ। ਹਮੀਦ ਨੇ ਗੁਰੂ ਅਰਜਨ ਜੀ ਦੀ ਵੀ ਬਹੁਤ ਸੇਵਾ ਕੀਤੀ ਸੀ। ਗੁਰੂ ਜੀ ਕੁਝ ਚਿਰ ਉੱਥੇ ਟਿਕੇ ਰਹੇ ਤੇ ਉਥੋਂ ਗੋਇੰਦਵਾਲ ਗਏ।

***ਭਾਈ ਗੁਰਦਾਸ ਜੀ ਦਾ ਅਕਾਲ ਚਲਾਣਾ*** : ਗੋਇੰਦਵਾਲ ਵਿਖੇ ਹੀ ਭਾਈ ਗੁਰਦਾਸ ਜੀ ਦਾ ਟਿਕਾਣਾ ਸੀ। ਉਨ੍ਹਾਂ ਵੀ ਅੰਤਿਮ ਸਮਾਂ ਨੇੜੇ ਆਇਆ ਜਾਣ ਅਰਦਾਸ ਕੀਤੀ ਕਿ ਪ੍ਰਾਣ ਗੁਰੂ ਹਰਿਗੋਬਿੰਦ ਜੀ ਦੀ ਹਜ਼ੂਰੀ ਵਿਚ ਨਿਕਲਣ। ਅਗਸਤ ੧੬੩੦ ਨੂੰ ਆਸਾ ਦੀ ਵਾਰ ਦੇ ਕੀਰਤਨ ਸੁਣਦਿਆਂ ਸੁਣਦਿਆਂ ਹੀ ਸੰਗਤ ਵਿਚ ਭਾਈ ਜੀ ਨੇ ਫ਼ੁਰਮਾਇਆ, "ਅੰਤਿਮ ਸਮਾਂ ਆ ਗਿਆ ਹੈ, ਹੁਣ ਕੋਈ ਦੇਰੀ ਨਹੀਂ, ਸੁਆਸ ਨਿਕਲਣ ਤਾਂ "ਗੁਰੂ ਗੁਰੂ ਕਰਣਾ, ਮੇਰੇ ਲਈ ਕੋਈ ਦੇਹਰਾ ਨਾ ਬਨਾਵਣਾ, ਚਿਖਾ ਤੋਂ ਚੁੱਕ ਕੇ ਮੇਰੀ ਰਾਖ ਬਿਆਸ ਵਿਚ ਰੋੜ੍ਹ ਦੇਣੀ।" ਗੁਰੂ ਜੀ ਨੇ ਉੱਥੇ ਹੀ ਕਿਹਾ ਕਿ "ਭਾਈ ਜੀ ਐਸੇ ਸਿੱਖ ਹਨ ਜੋ ਸਿੱਖੀ ਦਾ ਮਾਰਗ ਦੱਸਣ ਵਿਚ ਸਹਾਇਕ ਹੋਏ ਹਨ। ਉਨ੍ਹਾਂ ਦਾ ਨਾਂ ਅਟੱਲ ਹੈ।"[1] ਉੱਥੇ ਹੀ ਭਾਈ ਗੁਰਦਾਸ ਜੀ ਨੇ ਪ੍ਰਾਣ ਤਿਆਗ ਦਿੱਤੇ। ਗੁਰੂ ਹਰਿਗੋਬਿੰਦ ਜੀ ਭੋਗ ਦੀ ਰਸਮ ਤਕ ਗੋਇੰਦਵਾਲ ਹੀ ਟਿਕੇ। ਉੱਥੇ ਹੀ ਕਿਸੇ ਦੇ ਗੁਜ਼ਰ ਜਾਣ ਉਪਰੰਤ ਵਰਤਾਵ ਬਾਰੇ ਪੁੱਛਣ ਤੇ ਕਿਹਾ, "ਰੋਣਾ ਪਿੱਟਣਾ ਬਿਲਕੁਲ ਹੀ ਨਹੀਂ। ਭਾਵੀ ਵਿਚ ਪ੍ਰਸੰਨ ਰਹਿਣਾ, ਕੋਈ ਨਦੀ ਨਾਲਾ ਹੋਵੇ ਉਸ ਵਿਚ ਫੁੱਲ ਪਾ ਦੇਣੇ। ਜੇ ਨਦੀ ਨਾਲਾ ਨੇੜੇ ਨਾ ਹੋਵੇ ਤਾਂ ਸਸਕਾਰ ਵਾਲੀ ਥਾਂ ਹੀ ਟੋਆ ਪੁੱਟ ਕੇ ਅਸਥੀਆਂ ਉਸ ਵਿਚ ਦਬਾ ਦੇਣੀਆਂ। ਸਹਸਕ੍ਰਿਤੀ ਦੇ ਅਰਥ ਕਰਨੇ। ਇਸ ਤਰ੍ਹਾਂ ਪਰਚਾ ਬਣਿਆ ਰਹੇਗਾ।"

1. ਭਾਈ ਸਮ ਨਹਿ ਸਿਖ ਅਰ ਮਮ ਭਾਇਓ। ਕਿਤਨਾ ਆਦਰ ਭਾਈ ਗੁਰਦਾਸ ਜੀ ਨੂੰ ਗੁਰੂ ਜੀ ਦਿੰਦੇ ਸਨ ਉਸਦੀ ਉਦਾਹਰਣ ਹੈ ਕਿ ਜਦ ਉਹ ਅਕਾਲ ਤਖ਼ਤ ਤੇ ਬੈਠਦੇ ਤਾਂ ਆਪਨੇ ਪਾਸ ਬਾਂਹ ਪਕੜ ਕੇ ਬਿਠਾਲਦੇ ॥

*ਬੈਠੇ ਤਖ਼ਤ ਅਕਾਲ ਭੁਜਾ ਗਹਿ ਤਾਹਿ ਕੀ।*
*ਹੋ ਤਾਕੋ ਨਿਕਟ ਬਿਠਾਇ ਧਾਧੁ ਰੁਚ ਜਾਹਿ ਕਿ।*

2. ਭਾਈ ਗੁਰਦਾਸ ਜੀ ਦੀ ਅਰਥੀ ਨੂੰ ਇਕ ਪਾਸੇ ਮੋਢਾ ਆਪੂੰ ਗੁਰੂ ਹਰਿਗੋਬਿੰਦ ਜੀ ਨੇ ਦਿੱਤਾ।

*ਏਕ ਓਰ ਭਾਨਾ ਗੁਰ ਲਾਗੇ।*

ਅਤੇ ਦੂਜੇ ਪਾਸੇ ਭਾਈ ਬਿਧੀ ਚੰਦ ਜੀ ਤੇ ਭਾਈ ਜੇਠਾ ਜੀ ਨੇ ਮੋਢਾ ਦਿੱਤਾ ਸੀ।

ਭਾਈ ਗੁਰਦਾਸ ਜੀ, ਇਕ ਐਸੇ ਵਿਅਕਤੀ ਸਨ ਜਿਨ੍ਹਾਂ ਗੁਰੂ ਅਮਰਦਾਸ ਜੀ ਦੇ ਸਮੇਂ ਤੋਂ ਹੀ ਸਿੱਖੀ ਦੇ ਪ੍ਰਚਾਰ ਨੂੰ ਹੱਥ ਵਿਚ ਲਿਆ ਸੀ। ਆਪ ਅਕਬਰ ਦੇ ਦਰਬਾਰ ਵਿਚ ਸਿੱਖ ਆਸ਼ਾ ਸਮਝਾਉਂਦੇ ਰਹੇ ਸਨ ਤੇ ਦੀਨੇ-ਇਲਾਹੀ ਦੇ ਏਲਾਨ ਉਪਰੰਤ ਪੰਜਾਬ ਵੱਲ ਆਏ ਸਨ। ਜਦ ਪ੍ਰਿਥੀ ਚੰਦ ਨੇ ਗੁਰੂ ਅਰਜਨ ਜੀ ਦੀ ਨਾਕਾਬੰਦੀ ਕੀਤੀ ਹੋਈ ਸੀ ਤਾਂ ਉਸ ਸਮੇਂ ਆਪ ਜੀ ਹੀ ਸਨ ਜਿਨ੍ਹਾਂ ਭੁਲੇਖੇ ਕੱਢੇ ਸਨ ਤੇ ਪ੍ਰਿਥੀ ਚੰਦ ਨੂੰ ਮੀਣਾ ਤੁਲ ਕਿਹਾ ਸੀ। ਅਕਬਰ ਕੋਲ ਸ਼ਿਕਾਇਤ ਵੇਲੇ ਵੀ ਆਪ ਜੀ ਨੇ ਹੀ ਵਿਰੋਧੀਆਂ ਨੂੰ ਉੱਤਰ ਦੇ ਕੇ ਨਿਰ-ਉੱਤਰ ਕੀਤਾ ਸੀ ਤੇ ਅਕਬਰ ਨੇ (ਗੁਰੂ) ਗ੍ਰੰਥ ਸਾਹਿਬ ਨੂੰ ਤਾਜ਼ੀਮ ਦੇ ਲਾਇਕ ਪੁਸਤਕ ਆਖ ਕੇ ਸਤਿਕਾਰਿਆ ਸੀ। ਜਦ ਗੁਰੂ ਹਰਿਗੋਬਿੰਦ ਜੀ ਨੇ ਦੋ ਤਲਵਾਰਾਂ ਪਹਿਨੀਆਂ ਤਾਂ ਉਸ ਸਮੇਂ ਵੀ ਆਪ ਜੀ ਨੇ ਉਕਤੀਆਂ ਨਾਲ ਸਭ ਦੀ ਤਸੱਲੀ ਕਰਵਾਈ ਸੀ। ਆਪ ਜੀ ਨੇ ਸਭ ਤਕ ਇਹ ਗੱਲ ਪ੍ਰਗਟਾ ਦਿੱਤੀ ਸੀ ਕਿ ਜੋਤ ਉਹਾ ਹੈ, ਜੁਗਤ ਵੀ ਉਹ ਹੀ ਹੈ, ਸਿਰਫ਼ ਕਾਇਆ ਪਲਟੀ ਹੈ। ਗੁਰੂ ਕੋਈ ਸਾਂਗ ਵਰਤੇ ਸਿੱਖ ਨੂੰ ਭਰਮਣਾ ਨਹੀਂ ਚਾਹੀਦਾ। ਗੁਰੂ ਉਹ ਹੀ ਹੈ, ਇਸ ਵਿਚ ਰਤਾ ਭਰ ਵੀ ਅੰਤਰ ਨਹੀਂ।

ਭਾਈ ਗੁਰਦਾਸ ਨੂੰ ਇਹ ਵੀ ਮਾਣ ਪ੍ਰਾਪਤ ਹੈ ਕਿ ਆਪ ਜੀ ਨੇ (ਗੁਰੂ) ਗ੍ਰੰਥ ਸਾਹਿਬ ਦੀ ਬੀੜ

---

1. ਵਿਸਥਾਰ ਲਈ ਮੇਰੀ ਪੁਸਤਕ ਨਿਰਭਉ ਨਿਰਵੈਰੁ (ਜੀਵਨੀ ਗੁਰੂ ਹਰਿਰਾਇ ਜੀ) ਦੇਖੋ।

ਲਿਖੀ ਤੇ ਬੰਨ੍ਹੀ। ਫ਼ਿਰ ਆਪ ਜੀ ਨੇ ਸਿੱਖੀ ਆਸ਼ਾ ਸਮਝਾਉਣ ਲਈ ਵਾਰਾਂ ਲਿਖੀਆਂ। ਗੁਰੂ ਅਰਜਨ ਜੀ ਨੇ ਇਸੇ ਲਈ ਭਾਈ ਗੁਰਦਾਸ ਜੀ ਦੀ 'ਬਾਣੀ ਨੂੰ ਚਾਬੀ' ਤੇ ਸਿੱਖੀ ਆਸ਼ੇ 'ਅਨੁਕੂਲ ਕਿਹਾ' ਸੀ। ਦੂਜਿਆਂ ਨੇ ਸ਼ਰੀਕੇ ਨਾਲ ਲਿਖੀ ਹੈ, ਇਨ੍ਹਾਂ ਸਿੱਖੀ ਆਸ਼ਾ ਸਮਝਾਉਣ ਲਈ। ਭਾਈ ਗੁਰਦਾਸ ਜੀ ਦਾ ਅਸਥਾਨ ਸਿੱਖੀ ਇਤਿਹਾਸ ਵਿਚ ਨਿਵੇਕਲਾ ਤੇ ਰਾਖਵਾਂ ਹੈ।

*ਫ਼ਿਰ ਪ੍ਰਚਾਰ ਦੌਰਿਆਂ ਉੱਤੇ* : ਗੋਇੰਦਵਾਲ ਤੋਂ ਕੁਝ ਚਿਰ ਲਈ ਫ਼ਿਰ ਅੰਮ੍ਰਿਤਸਰ ਆਏ। ਨਾਨਕ-ਮਤੇ ਤੋਂ ਅਲਮਸਤ ਜੀ ਨੇ ਸਾਰੀ ਵਾਰਤਾ ਦੱਸੀ ਤੇ ਗੁਰੂ ਜੀ ਨੇ ਉਸ ਨੂੰ ਬਾਬਾ ਗੁਰਦਿੱਤਾ ਜੀ ਦਾ ਸਹਿਯੋਗੀ ਬਣਾਇਆ। ਅਲਮਸਤ ਜੀ ਨੇ ਉਥੋਂ ਦੀ ਰਿਆਸਤ ਦੇ ਰਾਜੇ ਵੱਲੋਂ ਸਤਿਕਾਰ ਵਜੋਂ ਕਟਾਰ ਵੀ ਪੇਸ਼ ਕੀਤੀ।

ਉਥੋਂ ਗੁਰੂ ਜੀ ਬਟਾਲੇ ਵੱਲ ਗਏ। ਬਟਾਲੇ ਤੋਂ ਪਿੰਡ ਘੁਮਾਣ ਗਏ। ਘੁਮਾਣ ਹੀ ਸੋਭਾ ਜੀ ਤੇ ਬੰਸੀ ਜੀ, ਜੋ ਬੈਰਾਗੀਆਂ ਦੇ ਚੇਲੇ ਸਨ, ਗੁਰੂ ਘਰ ਦੇ ਸੇਵਕ ਬਣੇ। ਉਨ੍ਹਾਂ ਦੇ ਸਿੱਖੀ ਧਾਰਨ ਕਰਨ ਉੱਤੇ ਦਾਤਾਪੁਰੀਆ ਮਹੰਤ ਜਲੋ ਬੈਰਾਗੀ ਬਹੁਤ ਦੁਖੀ ਹੋਇਆ, ਮਾੜੀ ਚਰਚਾ ਕੀਤੀ ਤੇ ਵਿਉਂਤ ਬਣਾ ਕੇ ਬੁਤਾਲੀਏ ਦੇ ਚੌਧਰੀ ਪੱਲੇ ਨੂੰ ਹਮਲਾ ਕਰਨ ਲਈ ਕਿਹਾ। ਪੱਲੇ ਚੌਧਰੀ ਨੇ ਕੋਈ ਕਾਰਵਾਈ ਕਰਨ ਤੋਂ ਇਨਕਾਰ ਕਰ ਦਿੱਤਾ। ਜਲੋ ਨੇ ਸਿੱਧੀਆਂ ਵਾਲੇ ਢੰਗ ਅਪਣਾਏ ਪਰ ਸਭ ਵਿਅਰਥ। ਉਹ ਵਿਵਸ਼ ਹੋ ਗੁਰੂ ਚਰਨਾਂ ਉੱਤੇ ਢੱਠਾ। ਬੈਰਾਗੀ ਨੂੰ ਸ਼ਰਨ ਆਇਆ ਦੇਖ ਚੌਧਰੀ ਵੀ ਸਿੱਖ ਬਣਿਆ।

ਉਥੋਂ ਗੁਰੂ ਜੀ ਭੜਾਣੇ ਜਾ ਉਤਰੇ। ਉਥੇ ਪ੍ਰਸਿੱਧ ਸੰਤ ਜੱਲ੍ਹਣ ਜੱਟ ਮਿਲਿਆ। ਜੱਲ੍ਹਣ ਖੁਲ੍ਹੀਆਂ ਡੁਲ੍ਹੀਆਂ ਗੱਲਾਂ ਕਰ ਉਪਦੇਸ਼ ਦਿੰਦਾ ਸੀ। ਉਸ ਨੇ ਗੁਰੂ ਜੀ ਨੂੰ ਨਮਸਕਾਰ ਕੀਤਾ ਤੇ ਕਿਹਾ, 'ਮਹਾਰਾਜ ਆਪ ਜੀ ਦੀ ਵਿਰੋਧਤਾ ਥਾਂ ਥਾਂ ਇਸ ਲਈ ਹੁੰਦੀ ਹੈ ਤੁਸਾਂ ਮਾਇਆ ਕੁੱਤੀ ਪਾਵੇ ਨਾਲ ਬੰਨ੍ਹ ਲਈ ਹੈ ਤੇ ਕੁੱਤੇ ਦੇਖ ਭੌਂਕਦੇ ਹਨ। ਇਹ ਕਰਮਚਾਰੀ ਤੇ ਸਿੱਧੀਆਂ ਵਾਲੇ ਆਪਣੀ ਰੋਟੀ ਲਈ ਤੁਹਾਡੇ ਨਾਲ ਖਹਿੰਦੇ ਹਨ। ਇਸ ਨੂੰ ਤਿਆਗ ਦਿਉਂ।" ਗੁਰੂ ਜੀ ਨੇ ਫ਼ੁਰਮਾਇਆ, "ਸਭ ਕੁਝ ਮਾਇਆ ਕਹਿ ਕੇ ਤਿਆਗੀ ਜਾਣ ਨਾਲ ਹੀ ਤਾਂ ਇਨ੍ਹਾਂ ਜਰਵਾਣਿਆਂ ਦੀ ਚੜ੍ਹ ਮਚਦੀ ਹੈ। ਸੋ ਹੁਣ ਭੌਂਕਣ ਵਾਲਿਆਂ ਤੋਂ ਨਾ ਡਰੋ, ਸਗੋਂ ਸ਼ੇਰਾਂ ਵਾਂਗ ਡਟੋ। ਗੁਰੂ ਨਾਨਕ ਜੀ ਨੇ ਬੰਦੀਆਂ ਤੋਂ ਨੱਸਣ ਲਈ ਨਹੀਂ, ਸਗੋਂ ਬੰਦੀਆਂ ਦਾ ਟਾਕਰਾ ਕਰਕੇ ਕਾਮਯਾਬ ਹੋਣ ਦਾ ਸਬਕ ਦਿੱਤਾ ਹੈ। ਗੁਰੂ ਨਾਨਕ ਨੇ ਸੰਸਾਰ ਤੋਂ ਦੌੜਨ ਦੀ ਨਹੀਂ, ਸੰਸਾਰ ਵਿਚ ਚੰਗੀ ਤਰ੍ਹਾਂ ਰਹਿਣ ਦੀ ਜਾਚ ਸਿਖਾਈ ਹੈ। ਸੋ ਸਿੱਧੇ ਟਕਰਾ ਜਾਣਾ ਹੀ ਧਰਮ ਹੈ।"

ਭੜਾਣੇ ਤੋਂ ਰਾਮਤੀਰਥ ਕੁਝ ਚਿਰ ਲਈ ਠਹਿਰੇ। ਉਥੇ ਵੀ ਬੈਰਾਗੀਆਂ ਨੇ ਸਿੱਖੀ ਧਾਰਨ ਕੀਤੀ। ਬਾਬਾ ਸ੍ਰੀ ਚੰਦ ਜੀ ਦੇ ਗੁਰੂ ਮਿਲਾਪ ਦੀਆਂ ਖ਼ਬਰਾਂ ਚਾਰੇ ਪਾਸੇ ਫੈਲ ਗਈਆਂ ਸਨ ਤੇ ਬੈਰਾਗੀ ਵੀ ਸਿੱਖੀ ਨਾਲ ਮੇਲ ਮਿਲਾਪ ਵਧਾਉਣ ਲੱਗ ਪਏ ਸਨ।

ਬਾਰ੍ਹਵਾਂ ਅਧਿਆਇ

# ਤੀਸਰੀ ਜੰਗ

*ਮਾਲਵੇ ਵੱਲ :* ਗੁਰੂ ਜੀ ਜਾਣਦੇ ਸਨ ਕਿ ਸ਼ਾਹਜਹਾਨ ਦੇ ਪੰਜਾਬ ਨਾ ਆਉਣ ਕਰ ਕੇ ਲਾਹੌਰ ਵਾਲੇ ਫੇਰ ਸ਼ਰਾਰਤ ਕਰਨਗੇ ਤੇ ਆਪਣੀਆਂ ਹਾਰਾਂ ਨੂੰ ਦਬਾਉਣ ਲਈ ਤਕੜਾ ਹੱਲਾ ਬੋਲਣਗੇ। ਸੋ ਉਹ ਸਮਾਂ ਹੀ ਖਿੰਡੀਆਂ-ਪੁੰਡੀਆਂ ਸ਼ਕਤੀਆਂ ਇਕੱਠਾ ਕਰ ਲੈਣ ਦਾ ਅਵਸਰ ਸੀ। ਮਾਝੇ ਵਿਚ ਉਤਸ਼ਾਹ ਬਹੁਤ ਸੀ ਤੇ ਕਈ ਵਾਰੀ ਗੁਰੂ ਜੀ ਇਧਰ ਵਿਚਰ ਚੁੱਕੇ ਸਨ। ਮਾਲਵੇ ਵੱਲ ਜਾਣਾ ਉਚਿਤ ਸੀ। ਸੋ ਗੁਰੂ ਜੀ ਮਾਲਵੇ ਵੱਲ ਚਲ ਪਏ।

ਹਰੀਕਾ ਪਤਨ ਪਾਰ ਕਰ ਕੇ ਆਪ ਜੀ ਡਰੋਲੀ ਪੁਜੇ। ਗੁਰੂ ਜੀ ਦਾ ਆਉਣਾ ਸੁਣ ਸੰਗਤਾਂ ਨੇ ਡਰੋਲੀ ਵੱਲ ਮੂੰਹ ਕਰ ਲਿਆ। ਉੱਥੇ ਹੀ (੧੬੩੧ ਈ.) ਬੀਬੀ ਦਮੋਦਰੀ ਜੀ ਨੇ ਚੜ੍ਹਾਈ ਕੀਤੀ। ਡਰੋਲੀ ਡੇਰਾ ਰਖ ਕੇ ਆਪ ਜੀ ਜ਼ੀਰੇ, ਕੁਇਰ ਵਾਲੇ ਡਮਰਾ, ਰੋਡੇ, ਲੰਡੇ, ਗਿੱਲ, ਕੋਡੇ, ਭੱਲਰਾਂ, ਕੋਟੜੇ ਹੁੰਦੇ ਹੋਏ ਮਾੜੀ ਪਿੰਡ ਪੁਜੇ।

ਮਾੜੀ ਵਿਖੇ ਮਿਹਰਾਜ ਚੌਧਰੀ ਦੇ ਪੁੱਤਰਾਂ ਨੇ ਵੱਧ ਚੜ੍ਹ ਕੇ ਗੁਰੂ ਜੀ ਦਾ ਆਦਰ ਅਤੇ ਰੱਜ ਕੇ ਸੇਵਾ ਕੀਤੀ। ਉਹ ਉਜੜੇ ਹੋਏ ਸਨ ਤੇ ਖ਼ਾਨਾ-ਬਦੋਸ਼ਾਂ ਵਾਂਗ ਜ਼ਿੰਦਗੀ ਗੁਜ਼ਾਰ ਰਹੇ ਸਨ। ਗੁਰੂ ਮਹਾਰਾਜ ਨੇ ਵਰਦਾਨ ਮੰਗਣ ਲਈ ਕਿਹਾ। ਉਨ੍ਹਾਂ ਦੇ ਆਗੂ ਮੋਹਨ ਨੇ ਕਿਹਾ, 'ਜੇ ਤਰੁੱਠੇ ਹੋ ਤਾਂ ਪਹਿਲਾਂ ਸਿੱਖੀ, ਤੇ ਫਿਰ ਪਿੰਡ ਦੀ ਜ਼ਮੀਨ ਕੋੜੇ ਭੁੱਲਰਾਂ ਕੋਲੋਂ ਲੈ ਦਿਉ। ਇਹ ਭੁਲਰ ਸਾਡੀਆਂ ਤੀਵੀਆਂ ਨੂੰ ਵੀ ਠੱਠਾ ਮਖ਼ੌਲ ਕਰਦੇ ਰਹਿੰਦੇ ਹਨ।" ਉਨ੍ਹਾਂ ਦੱਸਿਆ ਕਿ ਇਕ ਵਾਰ ਜਦ ਸਾਡੀ ਨੂੰਹ ਪਾਣੀ ਭਰਨ ਗਈ ਤਾਂ ਭੁੱਲਰਾਂ ਨੇ ਮਖ਼ੌਲ ਕੀਤਾ। ਉਸ ਔਰਤ ਨੇ ਘੁੰਡ ਉਤਾਰ ਦਿੱਤਾ ਤੇ ਮਿਹਰਾਜ ਕਿਆਂ ਨੂੰ ਆਖਿਆ, "ਜਦ ਮਰਦ ਬਣੋਗੇ, ਦੂਜੇ ਲੋਕਾਂ ਦੀਆਂ ਮਸਖਰੀਆਂ ਤੋਂ ਸਾਨੂੰ ਬਚਾਉਗੇ, ਉਦੋਂ ਫੇਰ ਕੱਢ ਲਵਾਂਗੀ। ਗੁਰੂ ਮਹਾਰਾਜ ਨੇ ਇਹ ਦੁਰਦਸ਼ਾ ਦੇਖ ਭੁੱਲਰਾਂ ਨੂੰ ਜ਼ਮੀਨ ਦੇਣ ਲਈ ਆਗਿਆ ਕੀਤੀ। ਭੁੱਲਰਾਂ ਦੇ ਆਗੂ ਚੌਧਰੀ ਲਾਲ ਨੇ ਬਘੇਲੇ ਦਾਤੂ ਤੇ ਦੌਲੇ ਦੀ ਸਲਾਹ ਨਾਲ ਆਖਿਆ, "ਚੰਗੇ ਗੁਰੂ ਹੋ, ਪਾਹੀਆਂ ਨੂੰ ਜ਼ਮੀਨਾਂ ਦਿਵਾ ਕੇ ਸਾਡੇ ਸਰੀਕ ਬਣਾਉਂਦੇ ਹੋ।" ਗੁਰੂ ਜੀ ਨੇ ਤਿੰਨ ਵਾਰੀ ਕਿਹਾ ਕਿ ਜ਼ਮੀਨ ਦੇਵੋ ਅਖ਼ੀਰ ਇਹ ਭਰਾ ਹੀ ਹਨ। ਜਦ ਉਨ੍ਹਾਂ ਗੱਲ ਨਾ ਗੋਲੀ ਤਾਂ ਗੁਰੂ ਜੀ ਨੇ ਮਿਹਰਾਜ ਕਿਆਂ ਨੂੰ ਹੁਕਮ ਦਿੱਤਾ ਕਿ ਇਥੋਂ ਟੁਰ ਕੇ, ਜਿੱਥੇ ਸ਼ਾਮ ਆਵੇ, ਮੁਹਰੀ ਗੱਡ ਦਿਓ। ਉਹ ਜ਼ਮੀਨ ਤੁਹਾਡੀ ਹੋਵੇਗੀ। ਮਿਹਰਾਜ ਕਿਆਂ ਇਸੇ ਤਰ੍ਹਾਂ ਕੀਤਾ ਤੇ ਢਾਈ ਕੋਹ ਦੂਰ ਮੁਹਰੀ ਗੱਡ ਦਿੱਤੀ। ਭੁੱਲਰਾਂ ਨੇ ਧਮਕੀਆਂ ਦਿੱਤੀਆਂ, ਕਿਉਂਕਿ ਉਹ ਜ਼ਮੀਨ ਵੀ ਭੁੱਲਰਾਂ ਦੀ ਹੀ ਸੀ ਪਰ ਉਹ ਗੁਰੂ ਆਸਰੇ ਬੈਠੇ ਰਹੇ। ਭੁੱਲਰਾਂ ਨੇ ਹੱਲਾ ਬੋਲ ਦਿੱਤਾ ਤੇ ਗੁਰੂ ਜੀ ਨੇ ਆਪਣੇ ਤਿੰਨ ਸੌ ਸਵਾਰਾਂ ਨੂੰ ਭਾਈ ਜੈਤਾ ਜੀ ਦੀ ਅਗਵਾਈ ਹੇਠ ਭੇਜ ਕੇ ਸਹਾਇਤਾ ਕੀਤੀ। ਭੁੱਲਰਾਂ ਦੀ ਮਦਦ ਉੱਤੇ ਇਲਾਕੇ ਦੇ ਮਾਲਗੁਜ਼ਾਰ ਜੈਦ ਪਿਰਾਣੇ ਨੇ ਫ਼ੌਜ ਭੇਜੀ। ਪਰ ਗੁਰੂ ਜੀ ਦੇ ਭੇਜੇ ਹੋਏ ਭਾਈ ਜੈਤੇ ਤੇ ਕਾਲੇ ਅੱਗੇ ਉਨ੍ਹਾਂ ਦੀ ਪੇਸ਼ ਨਾ ਗਈ। ਭੁੱਲਰ ਨੇ ਵੀ ਚੁੱਪ ਕਰਨਾ ਠੀਕ ਸਮਝਿਆ ਤੇ ਮਿਹਰਾਜ ਕਿਆਂ ਨੂੰ ਪੱਕਾ ਟਿਕਾਣਾ

ਮਿਲ ਗਿਆ।

***ਪ੍ਰਚਾਰ ਲਈ ਸੋ ਸਵਾਰ ਤੇ ਪ੍ਰਚਾਰਕ ਥਾਪਣੇ*** : ਮਿਹਰਾਜ ਪਿੰਡ ਤੋਂ ਚਲ ਕੇ ਗੁਰੂ ਜੀ ਦਰਾਜ, ਢਬਲੀ, ਭਦੋੜ, ਮਾਹਿਲਾ, ਡਡੋ ਮਲੂਕੇ, ਤੈਮੂਰ ਤੋਂ ਹੁੰਦੇ ਡਰੋਲੀ ਵਾਪਸ ਪੁਜੇ। ਡਰੋਲੀ ਪੁਜਦੇ ਸਾਰ ਹੀ ਭਾਈ ਸਾਈ ਦਾਸ ਜੀ ਤੇ ਉਨ੍ਹਾਂ ਦੀ ਧਰਮ ਪਤਨੀ ਬੀਬੀ ਰਾਮੋ ਜੀ ਅਕਾਲ ਚਲਾਣਾ ਕਰ ਗਏ। ਉੱਥੇ ਜਦ ਲੋਕਾਂ ਨੇ ਕਿਹਾ ਕਿ ਹੁਣ ਸਾਨੂੰ ਆਪ ਜੀ ਨਾਲ ਕੌਣ ਜੋੜੇਗਾ ਤਾਂ ਆਪ ਜੀ ਨੇ ਗੁਰ ਸ਼ਬਦ ਦੀ ਰੋਸ਼ਨੀ ਵਿਚ ਜੀਵਨ ਗੁਜ਼ਾਰਨ ਦੀ ਆਗਿਆ ਕੀਤੀ। ਉਥੋਂ ਹੀ ਭਾਈ ਭਗਤੂ, ਭਾਈ ਪੈੜਾ, ਨਿਹਾਲੂ ਪ੍ਰਚਾਰਕ, ਪ੍ਰੇਮੀ ਸਿੱਖਾਂ ਨੂੰ ਸੋ ਸਵਾਰ ਨਾਲ ਦਿੱਤਾ ਕਿ ਸਿੱਖੀ ਪ੍ਰਚਾਰ ਦਾ ਡੰਕਾ ਪਿੰਡ ਪਿੰਡ ਵਜਾਉ। ਸੋ ਸਵਾਰ ਦੇਣ ਦਾ ਕਾਰਣ, ਸ਼ਾਹਜਹਾਨ ਦਾ ਫ਼ੁਰਮਾਨ ਸੀ ਕਿ ਕੋਈ ਵੀ ਸਵਾਏ ਇਸਲਾਮ ਦੇ ਪ੍ਰਚਾਰ ਨਹੀਂ ਕਰ ਸਕਦਾ। ਗੁਰੂ ਜੀ ਕਿਤਨੇ ਦ੍ਰਿੜ੍ਹ ਸਨ, ਇਸ ਦੀ ਗਵਾਹੀ ਇਸੇ ਸਾਖੀ ਤੋਂ ਮਿਲਦੀ ਹੈ। ਸੋ ਸਵਾਰ ਪ੍ਰਚਾਰ ਵਿਚ ਸਹਾਇਤਾ ਦਿੰਦੇ ਸਨ। ਜਿਥੇ ਕੋਈ ਕਰਮਚਾਰੀ ਰੋਕ ਪਾਉਣਾ ਚਾਹੇ ਤਾਂ ਇਹ ਡੱਟ ਕੇ ਮੁਕਾਬਲਾ ਕਰਦੇ ਸਨ। ਇਹ ਹੀ ਹੈ ਦਲ-ਭੰਜਨ ਸੂਰਮੇ ਦੀ ਰਹਿਮਤ ਸਿੱਖੀ ਖੇਤ ਨੂੰ ਵਾੜ ਲਗਾ ਦਿੱਤੀ। ਉਥੋਂ ਹੀ ਬਾਬਾ ਗੁਰਦਿੱਤਾ ਜੀ ਨੂੰ ਗੁਰੂ ਗ੍ਰੰਥ ਸਾਹਿਬ ਦੇ ਕੇ ਕਰਤਾਰਪੁਰ ਭੇਜਿਆ ਅਤੇ ਨਾਲ ਫ਼ੁਰਮਾਇਆ :

*ਸ੍ਰੀ ਨਾਨਕ ਸੇ ਜਾਨ ਸਮਾਨਾ।*
*ਪੂਜੇ ਗੁਰੂ ਗ੍ਰੰਥਿ ਕੋ ਨਾਨਾ।*

ਗੁਰੂ ਗ੍ਰੰਥ ਹੀ ਗੁਰੂ ਨਾਨਕ ਦਾ ਰੂਪ ਹੈ ਅਤੇ ਇਸ ਦੀ ਪੂਜਾ-ਸਤਿਕਾਰ ਹੀ ਗੁਰੂ ਨਾਨਕ ਜਾਂ ਗੁਰੂ ਜੋਤਾਂ ਦਾ ਸਤਿਕਾਰ ਹੈ।

ਡਰੋਲੀ ਤੋਂ ਫਿਰ ਆਪ ਜੀ ਮਾਲਵੇ ਵੱਲ ਗਏ। ਭਾਈ ਰੂਪੇ ਤੇ ਮਾਈ ਸਾਧੂ ਦੇ ਪਿੰਡ ਟਿਕਾਣਾ ਕੀਤਾ। ਭਾਈ ਰੂਪੇ ਨੂੰ ਬਾਕੀ ਜੀਵਨ ਪ੍ਰਚਾਰ ਹਿਤ ਲਗਾਉਣ ਲਈ ਕਿਹਾ। ਉਸ ਨੇ ਸਿਰ ਝੁਕਾਇਆ ਪਰ ਨਾਲ ਹੀ ਆਖਿਆ, "ਮੈਂ ਸ਼ੂਦਰ ਇਸ ਯੋਗ ਨਹੀਂ ਹਾਂ ਗੁਰ ਸਿੱਖੀ ਨੂੰ ਪ੍ਰਚਾਰਨ ਦੇ ਉੱਚ ਪੱਦ ਉੱਤੇ ਕੋਈ ਉੱਚਾ ਹੀ ਬੈਠਣਾ ਚਾਹੀਦਾ ਹੈ।"

*ਸ਼ੂਦਰ ਜਾਤ ਮੇਰੀ, ਕਹਿ ਰੂਪਾ।*
*ਮੰਜੀ ਬੈਠਹਿ ਊਠ ਅਨੂਪਾ।*
*ਮੈਂ ਨਿਤ ਚਾਹੋ ਦਾਸ ਬਹੁ ਸੇਵਾ।*
*ਅਵਰ ਨ ਇੱਛਾ ਸ੍ਰੀ ਗੁਰਦੇਵਾ।*

ਤਾਂ ਗੁਰੂ ਪਾਤਸ਼ਾਹ ਨੇ ਫ਼ੁਰਮਾਇਆ ਕਿ ਗੁਰੂ ਨਾਨਕ ਦਾ ਘਰ ਨੀਵਿਆਂ ਨੂੰ ਉੱਚਿਆਂ ਕਰਨ ਵਾਲਾ ਹੈ। ਇਹ ਵਿਚਾਰ ਹੀ ਕੋਈ ਹੈ ਕਿ ਕੋਈ ਉੱਚਾ ਹੈ ਤੇ ਕੋਈ ਨੀਵਾਂ। ਸੋ ਤੁਸੀਂ ਪ੍ਰਚਾਰ ਵਿਚ ਜੁੱਟੋ :

*ਸੁਣ ਬੋਲੇ ਸਤਿਗੁਰ ਸੁਖ ਆਕੁਰ*
*ਨੀਚੋਂ ਊਚ ਕਰੇ ਮਮ ਠਾਕੁਰ।*

***ਪੋਥੀ ਤੇ ਕਟਾਰ*** : ਡਰੋਲੀ ਤੋਂ ਜਦ ਵਿਦਾ ਹੋਣ ਲਗੇ ਤਾਂ ਸੰਗਤਾਂ ਨੇ ਹੱਥ ਬੰਨ੍ਹ ਬੇਨਤੀ ਕੀਤੀ ਕਿ ਤੁਸੀਂ ਚਲੇ ਹੋ, ਕੋਈ ਪਿਆਰੀ ਚੀਜ਼ ਦਿਉ ਜਿਸ ਦੇ ਸਹਾਰੇ ਜੀਵਨ ਬਤੀਤ ਕਰ ਸਕੀਏ। ਸਤਿਗੁਰ ਨੇ ਇਕ ਪੋਥੀ ਦਿੱਤੀ ਤੇ ਕਿਹਾ, "ਬਾਣੀ ਦੀ ਵੀਚਾਰ ਹੀ ਅਸਲ ਮੁੱਢ ਹੈ ਤੇ ਜਿਸ ਸਮੇਂ ਬਾਣੀ ਦੀ ਵੀਚਾਰ ਕਰੋਗੇ, ਸਤਿਗੁਰੂ ਦੇ ਦਰਸ਼ਨ ਹੁੰਦੇ ਰਹਿਣਗੇ"। ਸਾਥ ਹੀ ਕਟਾਰ ਬਖ਼ਸ਼ੀ ਤੇ ਫ਼ੁਰਮਾਇਆ, "ਜਿਸ ਸਮੇਂ ਕੋਈ ਧਰਮ ਵਿਚ ਵਿਘਨ ਪਾਵੇ ਤਦ ਸਿੱਖ ਦਾ ਹੱਥ ਸ਼ਸਤ੍ਰ ਪੁਰ ਆਉਣਾ ਚਾਹੀਦਾ ਹੈ। ਸਿੱਖ ਨੇ ਛੁਪ ਕੇ ਪ੍ਰਚਾਰ ਨਹੀਂ ਕਰਨਾ, ਗੱਜ ਕੇ ਪ੍ਰਚਾਰ ਕਰਨਾ ਹੈ। ਪੋਥੀ ਗਿਆਨ ਹਿੱਤ ਹੈ ਤੇ ਕਟਾਰ ਇਸ ਗਿਆਨ ਦਾ ਚਮਤਕਾਰ ਹੈ। ਇਨ੍ਹਾਂ ਦੋਹਾਂ ਨੂੰ ਪਾਸ ਰੱਖਣਾ ਤਾਂ ਗੁਰੂ ਦੇ ਦਰਸ਼ਨ ਹੋਣਗੇ ਤੇ

ਧਰਮ ਦ੍ਰਿੜ੍ਹ ਹੋਵੇਗਾ।" ਇਸ ਤਰ੍ਹਾਂ ਭਗਤੀ ਤੇ ਸ਼ਕਤੀ ਨੂੰ ਇਕ ਥਾਵੇਂ ਕਰ ਵਿਖਾਇਆ।

ਡਰੋਲੀ, ਤੋਂ ਵੱਸਾ ਘਰ, ਮੱਦੋ, ਲੋਪੋ, ਸਿੱਧਵਾਂ ਸਿਧਾਰ ਪੁਜੇ। ਸਿਧਾਰ ਹੀ ਸਰਵਰੀਆਂ ਦਾ ਸਰਦਾਰ ਜੋਧ ਸ਼ਾਹ ਆਇਆ ਤੇ ਗੁਰੂ ਦਾ ਅਮਲੀ ਜੀਵਨ ਦੇਖ ਸਖੀ ਸਰਵਰ ਨੂੰ ਤਿਆਗ ਸਿੱਖ ਬਣਿਆ। ਕਾਬਲ ਦੀ ਸੰਗਤ ਨੇ ਉੱਥੇ ਹੀ ਦਰਸ਼ਨ ਕੀਤੇ। ਭਾਈ ਦਿਆਲ ਚੰਦ ਤੇ ਭਾਈ ਬਖ਼ਤ ਮਲ ਨੇ ਕਾਬਲ ਦੀ ਸੰਗਤ ਵੱਲੋਂ ਭੇਟਾ ਪੇਸ਼ ਕੀਤੀ। ਨਾਲ ਤੁਰਦੇ ਹੋਏ ਦੱਸਿਆ ਕਿ ਭਾਈ ਕਰੋੜੀ, ਦੋ ਘੋੜੇ ਗੁਲਬਾਗ਼ ਤੇ ਦਿਲਬਾਗ਼ ਲਿਆ ਰਿਹਾ ਸੀ ਤਾਂ ਰਾਹ ਵਿਚ ਬਕਰੀਦ ਕਰ ਕੇ ਜਦ ਲਾਹੌਰ ਰੌਣਕ ਦੇਖਣ ਲੱਗੇ ਤਾਂ ਅਨਾਇਤ-ਉੱਲਾ ਦੀ ਨਜ਼ਰ ਉਨ੍ਹਾਂ ਘੋੜਿਆਂ ਉੱਤੇ ਪੈ ਗਈ ਤੇ ਉਸ ਨੇ ਘੋੜੇ ਖੋਹ ਲਏ। ਗੁਰੂ ਮਹਾਰਾਜ ਨੇ ਧਰਵਾਸ ਦਿੱਤੀ ਕਿ ਗੁਰੂ ਨੂੰ ਭੇਟ ਪੁਜ ਗਈ ਹੈ ਤੇ ਭਾਈ ਬਿਧੀ ਚੰਦ ਆਪ ਹੀ ਭੇਟਾ ਮੋੜ ਲਿਆਵੇਗਾ। ਜਦ ਥਾਪੜਾ ਦੇ ਕੇ ਭੇਜਿਆ ਤਾਂ ਪਹਿਲਾਂ ਪਾਂਚ ਗੁਰੂ ਸਹਿਬਾਨ ਦਾ ਨਾਮ ਲਿਆ। 'ਪਾਂਚ ਗੁਰੂ ਕੋ ਨਾਮ ਲੈ, ਸ੍ਰੀ ਗੁਰੂ ਥਾਪੀ ਦੀਨ।"

***ਭਾਈ ਬਿਧੀ ਚੰਦ ਦੇ ਘੋੜੇ ਵਾਪਸ ਲਿਆਉਣੇ :*** ਭਾਈ ਬਿਧੀ ਚੰਦ ਗੁਰੂ ਪਾਸੋਂ ਬਖ਼ਸ਼ਸ਼ਾਂ ਲੈ ਕੇ ਲਾਹੌਰ ਪੁਜੇ। ਉਨ੍ਹਾਂ ਨੇ ਘਾਹੀ ਦਾ ਰੂਪ ਧਾਰਿਆ ਤੇ ਭਾਈ ਜੀਵਨ ਦੇ ਘਰ ਜਾ ਕੇ ਟਿਕਾਣਾ ਕੀਤਾ। ਭਾਈ ਸਾਹਿਬ ਨੇ ਤਿਨਕਾ ਤਿਨਕਾ ਕਰ ਕੇ ਹਰਾ ਘਾਹ ਚੁਣਿਆ ਤੇ ਪੰਡਾਂ ਬਣਾ ਕੇ ਕਿਲ੍ਹੇ ਦੀ ਦੀਵਾਰ ਕੋਲ ਜਾ ਬੈਠ ਗਏ। ਘੋੜਿਆਂ ਦੇ ਇੰਚਾਰਜ ਦਰੋਗਾ, ਸੈਧੇ ਖ਼ਾਂ ਨੇ ਘਾਹ ਤੇ ਫ਼ਿਰ ਘਾਹੀ ਵੱਲ ਦੇਖ ਮੁੱਲ ਕੀਤਾ। ਬਿਧੀ ਚੰਦ ਜੀ ਘਾਹ ਚੁੱਕ ਘੋੜਿਆਂ ਤਕ ਲੈ ਗਏ ਘੋੜਿਆਂ ਨੂੰ ਪਲੋਸਿਆ ਤੇ ਘਾਹ ਪਾਇਆ। ਨਿਤ ਇਸੇ ਤਰ੍ਹਾਂ ਉਹ ਘਾਹ ਲਿਆਂਦੇ ਤੇ ਪਾਉਂਦੇ ਰਹੇ। ਘੋੜੇ ਭਾਈ ਜੀ ਨਾਲ ਪਰਚ ਗਏ ਤਾਂ ਦਰੋਗੇ ਨੇ ਭਾਈ ਜੀ ਨੂੰ ਨੌਕਰ ਰਖ ਲਿਆ। ਬਿਧੀ ਚੰਦ ਘੋੜਿਆਂ ਦੀ ਸੇਵਾ ਵੀ ਕਰਨ ਤੇ ਨਾਲੇ ਟੋਹ ਵੀ ਰਖਣ। ਨਾਲ ਹੀ ਐਸੇ ਅੰਜਾਣ ਬਣੇ ਰਹੇ ਕਿ ਸਾਰੇ ਨੌਕਰ ਉਨ੍ਹਾਂ ਨੂੰ ਅਲ੍ਹੜ ਕਹਿਣ ਲੱਗ ਪਏ। ਉਨ੍ਹਾਂ ਦੀਆਂ ਭੋਲੀਆਂ ਭਾਲੀਆਂ ਗੱਲਾਂ ਨਾਲ ਸੱਭ ਹੱਸਣ ਤੇ ਪਰਚਣ। ਉਹ ਇੰਨੇ ਅੰਜਾਣਾਂ ਵਾਲੀਆਂ ਗੱਲਾਂ ਕਰਨ ਕਿ ਰਤਨਾਂ-ਜੋੜੀ ਕਾਠੀ ਨੂੰ ਜਵਾਰ ਤੇ ਮੱਕੀ ਦੇ ਦਾਣੇ ਕਹਿਣ। 'ਘੋੜਿਆਂ ਨੂੰ ਕਾਠੀ ਪਾਉਣ ਦੀ ਕੀ ਲੋੜ ਹੈ?' ਕਈ ਵਾਰ ਵਾਖਦੇ। ਉਧਰ ਉਹ ਆਪਣੇ ਭੋਲੇਪਣ ਦਾ ਵਿਸ਼ਵਾਸ ਬਣਾ ਰਹੇ ਸਨ ਤੇ ਇੱਧਰ ਰੋਜ਼ ਰਾਤ ਨੂੰ ਇਕ ਵੱਡਾ ਪੱਥਰ ਦਰਿਆ ਵਿਚ ਸੁੱਟ ਦਿੰਦੇ। ਦਰਿਆ ਰਾਵੀ ਉਸ ਸਮੇਂ ਸ਼ਾਹੀ ਕਿਲ੍ਹੇ ਨਾਲ ਟਕਰਾ ਕੇ ਲੰਘਦਾ ਸੀ। ਪਹਿਲਾਂ ਕੁਝ ਦਿਨ ਤਾਂ ਕਿਲ੍ਹੇ ਦੇ ਕਰਮਚਾਰੀਆਂ ਵਿਚ ਹਲਚਲ ਹੋਈ ਪਰ ਇਹ ਜਾਣ ਕੇ ਦਰਿਆਈ ਜਾਵਨਰ ਹੋਵੇਗਾ ਜੋ ਕਿਲ੍ਹੇ ਦੀ ਦੀਵਾਰ ਨਾਲ ਟਕਰਾ ਕੇ ਮੁੜ ਜਾਂਦਾ ਹੈ, ਚੁੱਪ ਕਰ ਗਏ। ਬਿਧੀ ਚੰਦ ਜੀ ਤਨਖ਼ਾਹ ਵੀ ਕਿਲ੍ਹੇ ਦੇ ਪਹਿਰੇਦਾਰਾਂ ਉੱਤੇ ਹੀ ਲਗਾ ਦਿੰਦੇ ਸਨ। ਅਗਲੀ ਤਨਖ਼ਾਹ ਵਾਲੇ ਦਿਹਾੜੇ ਤਗੜੀ ਜ਼ਿਆਫ਼ਤ ਕੀਤੀ। ਜ਼ਿਆਫ਼ਤ ਇਤਨੀ ਰੱਜਵੀਂ ਸੀ ਕਿ ਸਾਰੇ ਗੁੱਟ ਹੋ ਕੇ ਗਿਰ ਪਏ। ਭਾਈ ਬਿਧੀ ਚੰਦ ਨੇ ਚਾਬੀਆਂ ਕੱਢੀਆਂ ਕਰਮਚਾਰੀਆਂ ਨੂੰ ਇਕ ਕਮਰੇ ਵਿਚ ਬੰਦ ਕੀਤਾ ਤੇ ਘੋੜੇ ਸਮੇਤ ਕਿਲ੍ਹੇ ਦੀ ਦੀਵਾਰ ਉੱਤੋਂ ਛਾਲ ਮਾਰ, ਪਤਨ ਤੋਂ ਹੁੰਦੇ ਗੁਰੂ ਪਾਸ ਸਿਧਾਰ ਪੁੱਜ ਗਏ। ਗੁਰੂ ਹਰਿਗੋਬਿੰਦ ਜੀ ਨੇ ਭਰੀ ਸੰਗਤ ਵਿਚ ਪ੍ਰਸੰਸਾ ਕੀਤੀ ਤੇ ਬਿਧੀ ਚੰਦ ਨੂੰ ਕੁਝ ਮੰਗਣ ਲਈ ਕਿਹਾ, ਉਸ ਨੇ

*ਸਤਿਗੁਰੂ ਦਾ ਅੰਗ।*
*ਸਾਧ ਦਾ ਸੰਗ।*
*ਨਾਮ ਦਾ ਰੰਗ ਅਤੇ।*
*ਨਿਸ਼ਚਾ ਅਭੰਗ।*

ਦੀ ਮੰਗ ਕੀਤੀ।

ਉਸ ਰਾਤ ਕਿਲ੍ਹੇ ਦੇ ਬਾਕੀ ਕਰਮਚਾਰੀਆਂ ਨੇ ਕਿਲ੍ਹੇ ਦੇ ਨਾਲ ਟਕਰਾਉਂਦੀ ਨਿਤ ਦੀ ਛੱਲ ਜਾਣ

ਨਾ ਗੋਲਿਆ, ਪਰ ਸਵੇਰ ਵੇਲੇ ਜਦ ਸਭ ਕਰਮਚਾਰੀਆਂ ਨੂੰ ਇਕ ਕਮਰੇ ਵਿਚ ਬੰਦ ਤੇ ਇਕ ਘੋੜਾ ਗ਼ਾਇਬ ਦੇਖਿਆ ਤਾਂ ਛੱਲਾਂ ਦਾ ਕਾਰਣ ਸਮਝ ਗਏ। ਸਾਰਾ ਭੇਤ ਖੁੱਲ੍ਹ ਗਿਆ ਪਰ ਇਕ ਘੋੜਾ ਜਾ ਚੁੱਕਾ ਸੀ।

ਭਾਈ ਜੀ ਪਹਿਲਾ ਘੋੜਾ ਪੁਚਾ ਕੇ ਦੂਜੇ ਨੂੰ ਪ੍ਰਾਪਤ ਕਰਨ ਲਈ ਲਾਹੌਰ ਪੁੱਜੇ। ਇਸ ਵਾਰੀ ਭਾਈ ਬੋਹੜੂ ਦੇ ਘਰ ਟਿਕੇ। ਭਾਈ ਬੋਹੜੂ ਨੇ ਦੱਸਿਆ ਕਿ ਘੋੜਾ ਗੁੰਮ ਹੋ ਜਾਣ ਉਪਰੰਤ ਸੌਂਧੇ ਖ਼ਾਂ ਸਭ ਖੋਜੀਆਂ ਤੇ ਨਜੂਮੀਆਂ ਦੇ ਪੈਰ ਚੁੰਮ ਰਿਹਾ ਹੈ। ਇਸ ਢੂੰਡ ਵਿਚ ਹੈ ਕਿ ਕੋਈ ਖੋਜ ਦੱਸੇ। ਭਾਈ ਸਾਹਿਬ ਨੇ ਰਾਵਲ ਦਾ ਰੂਪ ਧਾਰਿਆ। ਦਾਹੜਾ ਸਫ਼ੈਦ ਕਰ ਲਿਆ। ਪੱਗ ਤੀਹਾਂ ਗਜ਼ਾਂ ਦੀ ਢਾਲ ਵਾਂਗੂ ਚੋੜੀ ਸਜਾ ਲਈ। ਸੁੱਚੇ ਤਿੱਲੇ ਦੇ ਲੜ ਤੇ ਦੋਵੇਂ ਤੁੱਰੇ ਰਖ ਲਏ, ਦੁਪੱਟਾ ਮੋਢਿਆਂ ਉੱਤੇ ਅਤੇ ਹੱਥ ਛੜੀ ਕੀਮਤੀ। ਇਕ ਪੋਥੀ ਸੰਗਲੀ ਤੇ ਰੰਮਲ ਲੈ ਕੇ ਕਿਲ੍ਹੇ ਦੇ ਲਾਗੇ ਜਾ ਬੈਠੇ।

ਸੌਂਧੇ ਖ਼ਾਂ ਜਦ ਕੋਲੋਂ ਲੰਘਿਆਂ ਤਾਂ ਉਸ ਦੇ ਦਿਲ ਦੀ ਗੱਲ ਦੱਸ ਦਿੱਤੀ। ਉਹ ਰੁੱਕ ਗਿਆ ਤੇ ਭਾਈ ਜੀ ਨੇ ਸਾਰਾ ਹਾਲ ਜੋ ਇੰਨ ਬਿੰਨ ਜਾਣਦੇ ਸਨ, ਦੱਸਿਆ। ਸੌਂਧੇ ਖ਼ਾਂ ਭਾਈ ਸਾਹਿਬ ਨੂੰ ਨਵਾਬ ਕੋਲ ਲੈ ਆਇਆ। ਉਨ੍ਹਾਂ ਪਹਿਲੇ ਘਾਹੀ ਦਾ ਨਾਂ, ਸਿੱਧਾ ਸਾਦਾ ਜੱਟ ਤੇ ਘੋੜੇ ਲੈ ਜਾਣ ਦੀ ਤਰਕੀਬ ਦੱਸ ਦਿੱਤੀ। ਭਾਈ ਸਾਹਿਬ ਨੇ ਕਿਹਾ ਕਿ "ਇਸ ਵੇਲੇ ਇਹ ਸਮਝਣਾ ਔਖਾ ਹੈ ਕਿ ਘੋੜਾ ਕਿੱਥੇ ਗਿਆ ਹੈ। ਜੇ ਉਹ ਹੀ ਸਮਾਂ ਹੋਵੇ ਉਸ ਤਰ੍ਹਾਂ ਪਹਿਰੇਦਾਰ ਆਪਣੀ ਆਪਣੀ ਥਾਂ ਹੋਣ ਤੇ ਚਾਬੀਆਂ ਵੀ ਮੇਰੇ ਪਾਸ ਹੋਣ ਤਾਂ ਸੱਭ ਕੁਝ ਦੱਸਿਆ ਜਾ ਸਕਦਾ ਹੈ।" ਰਾਤ ਨੂੰ ਉਹ ਹੀ ਸਮਾਂ ਆਉਣ ਉੱਤੇ ਉਸੇ ਤਰ੍ਹਾਂ ਦਾ ਸਾਂਗ ਉਤਾਰਿਆ ਗਿਆ। ਭਾਈ ਜੀ ਦਾ ਘੋੜੇ ਕੋਲ ਜਾਣਾ ਹੀ ਸੀ ਕਿ ਉਸ ਹੱਥ ਪਛਾਣ ਲਏ। ਭਾਈ ਜੀ ਨੇ ਘੋੜੇ ਉੱਤੇ ਚੜ੍ਹ ਕੇ "ਆਪਣੇ ਸੇਵਕ ਦੀ ਪੈਜ ਰੱਖੀ" ਆਖ ਕੇ ਦਰਿਆ ਵਿਚ ਛਾਲ ਮਾਰ ਦਿੱਤੀ ਅਤੇ ਕਿਹਾ, 'ਪਹਿਲਾ ਵੀ ਮੈਂ ਲੈ ਗਿਆ ਸਾਂ ਤੇ ਹੁਣ ਦੂਜਾ ਵੀ ਲੈ ਜਾ ਰਿਹਾ ਹਾਂ। ਇਹ ਘੋੜੇ ਸੱਚੇ ਪਾਤਸ਼ਾਹ ਗੁਰੂ ਹਰਿਗੋਬਿੰਦ ਜੀ ਦੇ ਹਨ ਤੇ ਉਹ ਹੁਣ ਕਾਂਗੜੇ ਵਿਚ ਹਨ।" ਘੋੜਾ ਗੁਰੂ ਚਰਨਾਂ ਪਾਸ ਲਿਆ ਹਾਜ਼ਰ ਕੀਤਾ। ਮਹਾਰਾਜ ਨੇ ਛਾਤੀ ਨਾਲ ਲਗਾਇਆ ਤੇ ਫ਼ੁਰਮਾਇਆ :

*ਬਿਧੀ ਚੰਦ ਛੀਨਾ।*
*ਗੁਰੂ ਕਾ ਸੀਨਾ।*
*ਪ੍ਰੇਮ ਭਗਤ ਲੀਨਾ।*
*ਕਦੇ ਕਮੀ ਨਾਹ।*

ਜਦ ਕੁਝ ਮੰਗਣ ਲਈ ਕਿਹਾ ਨਿਮਰਤਾ ਘਰ ਰਹਿੰਦੇ ਬਿਧੀ ਚੰਦ ਜੀ ਨੇ ਕਿਹਾ : ਇੱਛਾ ਨ ਉਪੱਜੇ।

*ਤੀਸਰੀ ਜੰਗ :* ਗੁਰੂ ਜੀ ਜਾਣਦੇ ਸਨ ਕਿ ਜੰਗ ਅਵੱਸ਼ ਹੋਵੇਗੀ। ਇਹ ਨਿਰੀ ਘੋੜਿਆਂ ਦੀ ਗੱਲ ਨਹੀਂ ਰਹਿਣੀ, ਹਕੂਮਤ ਦੇ ਸਨਮਾਨ ਉੱਤੇ ਚੋਟ ਹੋ ਜਾਣੀ ਹੈ ਤੇ ਹਕੂਮਤ ਖਿਝ ਕੇ ਹਮਲਾ ਕਰੇਗੀ। ਸੋ ਆਪ ਨੇ ਤਿਆਰੀ ਆਰੰਭ ਦਿੱਤੀ। ਰਾਇ ਜੋਧੇ ਨੂੰ ਪੁਛਿਆ, "ਦੇਸ਼ ਦੇ ਭੇਤੀ ਹੋ ਜੰਗ ਕਰਨ ਦਾ ਐਸਾ ਠਿਕਾਣਾ ਦੱਸੋ, ਜਿੱਥੇ ਥੋੜ੍ਹੀ ਫ਼ੋਜ ਵੀ ਬਹੁਤੇ ਵੈਰੀਆਂ ਉੱਤੇ ਫ਼ਤਿਹ ਪਾ ਲਵੇ।" ਰਾਇ ਜੋਧੇ ਨੇ ਕਿਹਾ ਕਿ ਲੜਾਈ ਦੇ ਢਾਈ ਫਟ ਸਿਆਣੇ ਦਸਦੇ ਹਨ। 'ਮਿਲ ਪੈਣਾ, ਟਲ ਜਾਣਾ ਤੇ ਟੱਲ ਕੇ ਫਿਰ ਦਾਉ ਲਗਾਉਣਾ।' ਵੀਹ ਕੋਹ ਦੂਰ ਟਿਕਾਣਾ ਲੈ ਜਾਇਆ ਜਾਏ। ਉੱਥੇ ਘਰ ਵੀ ਹੈ, ਪਾਣੀ ਵੀ ਹੈ। ਲਾਹੌਰੋਂ ਫ਼ੋਜਾਂ ਇੱਥੇ ਆਉਣਗੀਆਂ, ਆਪ ਜੀ ਨੂੰ ਨਾ ਦੇਖ ਕੇ ਵਾਪਸ ਮੁੜ ਜਾਣਗੀਆਂ। ਮਹਾਰਾਜ ਨੇ ਕਿਹਾ, "ਅਜਿਹਾ ਨਾ ਜਾਣੋ, ਟਾਕਰਾ ਅਵਸ਼ ਹੋਵੇਗਾ।" ਰਾਇ ਜੋਧੇ ਨੇ ਆਪਣੇ ਕਿਲ੍ਹੇ ਵਿਚ ਪਨਾਹ ਲੈ ਕੇ ਲੜਨ ਦੀ ਗੱਲ ਆਖੀ। ਉੱਥੇ ਸਾਮਾਨ ਵੀ ਬਹੁਤ ਹੈ। ਗੁਰੂ ਮਹਾਰਾਜ ਨੇ ਕਿਲ੍ਹੇ ਵਿਚੋਂ ਲੜਨਾਂ ਵੀ ਉਚਿਤ ਨਾ ਸਮਝਿਆ। ਫਿਰ ਉਸ ਨੇ ਨਥਾਣੇ ਪਿੰਡ ਪਾਸ ਜਲ ਦੀ ਭਰੀ ਹੋਈ ਢਾਬ

ਦਾ ਜਿਕਰ ਕੀਤਾ ਜਿਸ ਨੂੰ ਲੋਕੀ ਚਾਲ੍ਹ ਨਾਥ ਦੀ ਗੰਗਾ ਆਖਦੇ ਸਨ। ਉਸ ਤੋਂ ਅੱਗੇ ਤਿੰਨ ਪਹਾੜੀਆਂ ਦੇ ਪਿੰਡ ਬੜੇ-ਬੜੇ ਟਿੱਬੇ ਕੁਦਰਤੀ ਕਿਲ੍ਹੇ, ਤੇ ਮੋਰਚਾ-ਬੰਦੀ ਬਣੀ ਬਣਾਈ ਵੀ ਦੱਸੀ। ਗੁਰੂ ਮਹਾਰਾਜ ਨੇ ਨਥਾਣੇ ਜਾਣਾ ਹੀ ਠੀਕ ਸਮਝਿਆ ਤੇ ਪਾਣੀ ਉੱਤੇ ਕਬਜ਼ਾ ਰਖਣਾ ਜੰਗ ਦੀ ਮੁੱਢਲੀ ਲੋੜ ਕਹੀ।

ਲਾਹੌਰ ਵਿਚ ਤਿਆਰੀ ਹੁੰਦੀ ਦੇਖ ਭਾਈ ਬੋਹੜੂ ਜੀ ਨੇ ਖ਼ਬਰ ਦਿੱਤੀ ਕਿ ਲਸ਼ਕਰ ਚੜ੍ਹ ਕੇ ਆ ਰਿਹਾ ਹੈ। ਅਨਾਇਤ-ਉੱਲਾ ਨੇ ਲੱਲਾ ਬੇਗ ਤੇ ਉਸ ਦੇ ਭਰਾ ਕਮਰ ਬੇਗ ਨੂੰ ਦਸ ਹਜ਼ਾਰ ਦੀ ਫ਼ੌਜ ਦੇ ਕੇ ਮਾਲਵੇ ਵਲ ਭੇਜਿਆ। ਕਾਬਲੀ ਬੇਗ ਵੀ ਨਾਲ ਹੋ ਤੁਰਿਆ। ਬਹੁਤ ਕਰਕੇ ਇਸ ਫ਼ੌਜ ਵਿਚ ਯੂਸਫਜ਼ਈ ਤੇ ਗਲਜ਼ਈ ਸਨ ਤੇ ਫਿਰ ਦੁਆਬੇ ਤੋਂ ਕੁਝ ਲੋਕੀ ਹੋਰ ਰਲ ਗਏ।

ਇਧਰ ਗੁਰੂ ਜੀ ਵੱਲ ਵਿਸ਼ਵਾਸ ਤੇ ਚੜ੍ਹਾਈ ਕਲਾ ਦੀ ਇਹ ਹਾਲਤ ਸੀ ਕਿ ਢਾਲਾਂ ਨੂੰ ਪੱਤਲਾਂ, ਗੋਲੀਆਂ ਨੂੰ ਸ਼ੱਕਰਪਾਰੇ, ਗੋਲਿਆਂ ਨੂੰ ਲੱਡੂ, ਤੇਗ ਨੂੰ ਲੰਮੀ ਮਿਠਾਈ ਤੇ ਛੁਰਿਆਂ ਨੂੰ ਬੂੰਦੀ ਛਕਣਾ ਗਿਣਦੇ ਸਨ।

ਗੁਰੂ ਮਹਾਰਾਜ ਦੀ ਫ਼ੌਜ ਦੀ ਕਮਾਨ ਸਰਦਾਰ ਜੋਧ ਸ਼ਾਹ ਨੇ ਹੀ ਸੰਭਾਲੀ। ਕੁਲ ਫ਼ੌਜ ਦੀ ਗਿਣਤੀ ਤਿੰਨ ਹਜ਼ਾਰ ਸੀ, ਪਰ ਧਰਮ ਦਾ ਨਗਾਰਾ ਵੱਜਦਾ ਸੁਣ ਇਲਾਕੇ ਦੇ ਨੌਜਵਾਨ ਫ਼ੌਜ ਵਿਚ ਸ਼ਾਮਲ ਹੋਣ ਲਈ ਪੁੱਜ ਗਏ। ਡਰੋਲੀ ਤੋਂ ਭਾਈ ਕਲਿਆਨੇ ਦੇ ਪੁੱਤਰ ਭਾਈ ਭਗਤਾ ਜੀ ਵੀ ਆਪਣੇ ਸੂਰਮੇ ਲੈ ਕੇ ਆ ਗਏ। ਰਸਦਾਂ ਪਹੁੰਚਾਣ ਦੀ ਡਿਊਟੀ ਭਾਈ ਬਹਲੋ, ਭਾਈ ਭਗਤੂ, ਭਾਈ ਭੂਪਾ, ਭਾਈ ਸਰਨਾ, ਭਾਈ ਪੰਜਾਬਾ ਨੇ ਆਪਣੇ ਜ਼ਿੰਮੇ ਲੈ ਲਈ। ਰਾਹ ਟੋਲਦਾ ਲੱਲਾ ਬੇਗ ਵੀ ਪੁਜ ਗਿਆ। ਉਸ ਨੇ ਸੂਹ ਲੈਣ ਲਈ ਹਸਨ ਖ਼ਾਂ ਨੂੰ ਭੇਜਿਆ। ਹਸਨ ਖ਼ਾਂ ਪਕੜਿਆ ਗਿਆ ਪਰ ਗੁਰੂ ਜੀ ਨੇ ਸਤਿਕਾਰ ਨਾਲ ਛੱਡ ਦਿੱਤਾ। ਉਸ ਉੱਤੇ ਨੇਕ ਕਰਨੀ ਦਾ ਐਸਾ ਪ੍ਰਭਾਵ ਪਿਆ ਕਿ ਉਹ ਤਦੋਂ ਹੀ ਗੁਰੂ ਦਾ ਹੋ ਗਿਆ। ਵਾਪਸ ਆ ਕੇ ਉਸ ਨੇ ਗੁਰੂ ਦੀ ਫ਼ੌਜ ਦਾ ਉਤਸ਼ਾਹ ਦੱਸਿਆ। ਗੁਰੂ ਜੀ ਦੀ ਮੇਹਰ, ਦਲੇਰੀ ਤੇ ਸ਼ਕਤੀ ਦੀ ਭਰਵੀਂ ਸਿਫ਼ਤ ਕੀਤੀ ਤੇ ਕਿਹਾ ਕਿ ਉਹ ਹਰ ਮੁਕਾਬਲੇ ਲਈ ਤਿਆਰ ਹਨ, ਗੁਰੂ ਨਾਲ ਲੜਨਾ ਠੀਕ ਨਹੀਂ। ਲੱਲਾ ਬੇਗ ਤੇ ਕਮਰ ਬੇਗ ਨੇ ਉਸ ਨੂੰ ਸਾਰਿਆਂ ਸਾਮ੍ਹਣੇ ਚਾਬਕਾਂ ਮਾਰੀਆਂ। ਉਸ ਨੇ ਨੱਠ ਕੇ ਜਾਨ ਬਚਾਈ। ਗੁਰੂ ਜੀ ਪਾਸ ਰੋਂਦਾ ਆਇਆ ਤੇ ਆਪਣੀ ਦੁਰਦਸ਼ਾ ਦੱਸੀ। ਗੁਰੂ ਜੀ ਨੇ ਕਿਹਾ, "ਰੋ ਨਹੀਂ, ਕਾਬਲ ਦਾ ਸੂਬਾ ਤੈਨੂੰ ਹੀ ਮਿਲਣਾ ਹੈ।" ਸੂਰਜ ਪ੍ਰਕਾਸ਼ ਦੇ ਕਰਤਾ ਨੇ ਲਿਖਿਆ ਹੈ ਕਿ ਸ਼ਾਹੀ ਫ਼ੌਜਾਂ ਦੀ ਨਕਲ ਹਰਕਤ ਜਾਨਣ ਲਈ ਜੋਧ ਸ਼ਾਹ ਦੀ ਪਤਨੀ ਨੇ ਅਸਚਰਜ ਮਈ ਢੰਗ ਵਰਤਿਆ। ਉਸ ਨੇ ਕਈ ਮੋਤੀਆਂ ਦੇ ਗਹਿਣੇ ਇਕ ਵਿਸ਼ੇਸ਼ ਕਰਕੇ ਬਣਾਈ ਬਾਟੀ ਵਿਚ ਰਖ ਦਿੱਤੇ। ਜਿਸ ਵੇਲੇ ਸ਼ਾਹੀ ਫ਼ੌਜ ਤੁਰਦੀ ਘੋੜਿਆਂ ਦੀ ਧਮਕ ਨਾਲ ਗਹਿਣੇ ਹਿਲਣ ਲੱਗ ਪੈਂਦੇ।

ਬਾਰਸ਼ਾਂ ਹੋ ਜਾਣ ਕਰਕੇ ਕਮਰ ਬੇਗ ਦੀ ਫ਼ੌਜ ਕੁਝ ਚਿਰ ਲਈ ਰੁਕ ਗਈ ਤੇ ਰਸਦ ਦੀ ਤਕਲੀਫ਼ ਵੀ ਹੋਣ ਲੱਗੀ। ਪਰ ਗੁਰੂ ਵੱਲ ਕਿਸੇ ਕਿਸਮ ਦੀ ਥੁੜ੍ਹ ਨਾ ਪਈ। ਖਿੱਚੜਾਂ ਦੇ ਕੜਾਹੇ ਤਿਆਰ ਰਹਿੰਦੇ ਸਨ ਤੇ ਦੁਧ ਦਹੀਂ ਦੀ ਘਾਟ ਨਹੀਂ ਸੀ। ਰਸਦ ਪਹੁੰਚਾਉਣ ਵਾਲੇ ਆਪਣੇ ਕੰਮਾਂ ਵਿਚ ਜੁਟੇ ਹੋਏ ਸਨ। ਗੁਰੂ ਜੀ ਦੀ ਫ਼ੌਜ ਨੂੰ ਕਦੇ ਵੀ ਰਸਦ-ਪਾਣੀ ਦੀ ਘਾਟ ਨਾ ਆਈ।

ਜਦ ਲੱਲਾ ਬੇਗ ਨੇ ਦੇਖਿਆ ਕਿ ਪਾਣੀ ਤਕ ਗੁਰੂ ਦੇ ਕਬਜ਼ੇ ਵਿਚ ਹੈ ਤਾਂ ਉਸ ਨੇ ਖੂਹਾਂ ਉੱਤੇ ਕਬਜ਼ਾ ਕਰਨ ਦੀ ਠਾਣੀ। ਥੱਕੀ ਹੋਈ ਫ਼ੌਜ ਨੇ ਜਦ ਪਾਣੀ ਦੀ ਤਲਾਸ਼ ਵਿਚ ਕੋੜਿਆਂ ਦੀ ਮਾੜੀ ਵੱਲ ਮੂੰਹ ਕੀਤਾ ਤਾਂ ਸਿੱਖਾਂ ਨੇ ਟਿਬਿਆਂ ਤੋਂ ਗੋਲੀ ਚਲਾ ਦਿੱਤੀ। ਅਚਾਨਕ ਵਾਰ ਹੁੰਦਾ ਦੇਖ ਸ਼ਾਹੀ ਫ਼ੌਜਾਂ ਦੇ ਪੈਰ ਖਿੜਕ ਗਏ। ਲਾਹੌਰ ਦੀ ਫ਼ੌਜ ਦੀ ਗਿਣਤੀ ਵੀਹ ਕੁ ਹਜ਼ਾਰ ਹੋ ਗਈ ਸੀ। ਲੱਲਾ ਬੇਗ ਨੇ ਪਹਿਲਾ ਦਸਤਾ ਮੁਹੰਮਦ ਖ਼ਾਂ ਦੀ ਕਮਾਨ ਹੇਠ ਭੇਜਿਆ ਤੇ ਮਦਦ ਲਈ ਤਾਹਰ ਖ਼ਾਂ ਤੇ ਜ਼ਾਲਮ ਖ਼ਾਂ ਭੇਜੇ। ਇਧਰੋਂ ਜੋਧ ਸ਼ਾਹ ਨੇ ਆਪਣੇ ਭਰਾ ਸਲੇਮ ਸ਼ਾਹ ਤੇ ਬਿਧੀ ਚੰਦ ਨੂੰ ਪੰਦਰਾਂ ਸੌ ਸਵਾਰ ਦੇ ਕੇ

ਟਾਕਰੇ ਲਈ ਭੇਜਿਆ। ਸਿੱਖ ਫ਼ੌਜ ਨੇ ਵਿਉਂਤ ਨਾਲ ਪਿੱਛੇ ਹਟਣਾ ਸ਼ੁਰੂ ਕੀਤਾ ਤੇ ਹੱਟਦੇ ਸ਼ਾਹੀ ਫ਼ੌਜਾਂ ਨੂੰ ਉੱਥੇ ਲੈ ਆਏ ਜਿੱਥੇ ਜੋਧ ਸ਼ਾਹ ਦੀ ਫ਼ੌਜ ਤਾਜਾ ਦਮ ਖੜੀ ਸੀ। ਸ਼ਾਹੀ ਦਸਤਾ ਵੱਡੇ ਹਿੱਸੇ ਨਾਲੋਂ ਟੁੱਟ ਚੁੱਕਾ ਸੀ ਤੇ ਉਸ ਦਾ ਹੁਣ ਪਿੱਛੇ ਹਟਣਾ ਵੀ ਮੁਸ਼ਕਿਲ ਸੀ। ਸ਼ਾਹੀ ਫ਼ੌਜ ਥੱਕ ਕੇ ਚੂਰ ਹੋ ਗਈ ਸੀ। ਰਸਦ ਪੁੱਜ ਨਹੀਂ ਸੀ ਰਹੀ। ਖੂਹਾਂ ਦੇ ਖਾਰੇ ਪਾਣੀਆਂ ਨੇ ਉਨ੍ਹਾਂ ਦੇ ਪੇਟ ਖ਼ਰਾਬ ਕਰ ਦਿੱਤੇ ਸਨ। ਸਰਦੀ ਦਾ ਮਹੀਨਾ ਤੇ ਰਾਤ ਹਨ੍ਹੇਰੀ ਸਿਰ ਉੱਤੇ ਸੀ। ਰਾਹਾਂ ਤੋਂ ਉਹ ਅਨਜਾਣ ਸਨ। ਢਿੱਡੋਂ ਭੁੱਖੇ ਤੇ ਫਿਰ ਉਲੇਹੇ ਦੇ ਕੰਡੇ ਤੰਗ ਕਰ ਰਹੇ ਸਨ। ਰੇਤਲਾ ਇਲਾਕਾ ਹੋਣ ਕਾਰਣ ਰਾਤ ਨੂੰ ਸਰਦੀ ਦਾ ਜ਼ੋਰਾਂ ਉੱਤੇ ਹੋਣਾ ਕੁਦਰਤੀ ਸੀ। ਉਧਰੋਂ ਹਵਾ ਤੇਜ਼ ਵੱਗ ਤੁਰੀ ਅਤੇ ਮਿਸਾਲਾਂ ਬੁਝ ਗਈਆਂ। ਦੋਸਤ ਦੁਸ਼ਮਣ ਦਾ ਪਤਾ ਨਹੀਂ ਸੀ ਲਗਦਾ। ਜੋਧ ਸ਼ਾਹ ਨੇ ਭਾਈ ਸ਼ੀਹੋਂ, ਜੇਠੇ, ਜੈਤੇ ਨੂੰ ਫ਼ੌਜਾਂ ਵਿਚ ਭੇਜਿਆ ਤੇ ਸ਼ਾਹੀ ਫ਼ੌਜਾਂ ਦਾ ਘੇਰਾ ਪੱਕਾ ਕਰ ਦਿੱਤਾ। ਸ਼ਾਹੀ ਫ਼ੌਜਾਂ ਦੇ ਹੱਥ ਸੁੰਨ ਹੋ ਗਏ ਸਨ। ਸਿੱਖ ਧਰਤੀ ਦੇ ਚੱਪੇ-ਚੱਪੇ ਤੋਂ ਜਾਣੂ ਸਨ ਤੇ ਉਨ੍ਹਾਂ ਨੇ ਆਪਣੇ ਕੈਂਪਾਂ ਲਾਗੇ ਅੱਗਾਂ ਬਾਲੀਆਂ ਹੋਈਆਂ ਸਨ। ਸਿੱਖ ਤਾਜ਼ਾ-ਦਮ ਹੋ ਕੇ ਲੜਦੇ-ਰਹੇ। ਸ਼ਾਹੀ ਫ਼ੌਜਾਂ ਨੇ ਮਤਾਬੀਆਂ ਚੜ੍ਹਾਈਆਂ ਕਿ ਰਾਹ ਲੱਭੇ ਪਰ ਇਸ ਦਾ ਅਸਰ ਉਲਟ ਹੀ ਪਵੇ। ਸ਼ਾਹੀ ਫ਼ੌਜਾਂ ਉੱਤੇ ਚਾਨਣਾ ਹੋ ਜਾਏ ਤੇ ਸਿੱਖ ਫ਼ੌਜਾਂ ਉਨ੍ਹਾਂ ਦੀਆਂ ਦਸ਼ਾਵਾਂ ਨੂੰ ਜਾਣ ਲੈਣ, ਸਿੱਖਾਂ ਦਾ ਹਨ੍ਹੇਰੇ ਵਿਚ ਹੋਣ ਕਾਰਣ ਪਤਾ ਹੀ ਨਾ ਲਗੇ। ਸ਼ਾਹੀ ਫ਼ੌਜਾਂ "ਪਨਾਹ ਦੇਹ, ਪਨਾਹ ਦੇਹ", ਪੁਕਾਰ ਰਹੀਆਂ ਸਨ। ਭਾਈ ਬਿਧੀ ਚੰਦ ਨੇ ਐਸੀ ਦਸ਼ਾ ਵਿਚ ਫਸੀ ਫ਼ੌਜ ਨੂੰ ਰਾਤ ਹੀ ਮੁਕਾਉਣ ਦੀ ਆਗਿਆ ਮੰਗੀ ਪਰ ਗੁਰੂ ਜੀ ਨੇ ਕਿਹਾ, "ਡਿਗ ਪਏ, ਹਥਿਆਰ ਹੀਨ, ਬਾਲਕ, ਬਿਰਧ, ਰੋਗੀ, ਸ਼ਰਨਾਗਤ, ਇਸਤ੍ਰੀ ਇਨ੍ਹਾਂ ਸੱਤਾਂ ਉੱਤੇ ਵਾਰ ਕਰਨ ਵਾਲੇ ਦਾ ਸਭ ਤੇਜ ਪ੍ਰਤਾਪ ਨਸ਼ਟ ਹੋ ਜਾਂਦਾ ਹੈ।" ਸੋ ਸਵੇਰ ਦੀ ਉਡੀਕ ਕਰਨੀ ਹੀ ਠੀਕ ਸਮਝੀ ਗਈ।

ਸਵੇਰ ਵੇਲੇ ਲੱਲਾ ਬੇਗ ਨੇ ਜਦ ਆਪਣੇ ਆਪ ਨੂੰ ਲੋਥਾਂ ਵਿਚ ਘਿਰਿਆ ਹੋਇਆ ਦੇਖਿਆ ਤੇ ਦੂਜੇ ਪਾਸੇ ਟਾਵਾਂ ਟਾਵਾਂ ਸਿੱਖ ਹੀ ਡਿੱਗਾ ਹੋਇਆ ਦੇਖਿਆ ਤਾਂ ਆਪ ਕਮਾਨ ਸੰਭਾਲ ਲਈ। ਗੁਰੂ ਜੀ ਇਕ ਉੱਚੇ ਟਿੱਬੇ ਉੱਤੇ ਫ਼ੌਜਾਂ ਦੀ ਅਗਵਾਈ ਕਰ ਰਹੇ ਸਨ।

ਲੱਲਾ ਬੇਗ ਦੋ ਕੱਲਗੀਆਂ ਲਗਾ ਕੇ ਮੈਦਾਨ ਵਿਚ ਆਇਆ। ਖੱਬੇ ਪਾਸੇ ਕਮਰ ਬੇਗ ਦੀ ਫ਼ੌਜ, ਸੱਜੇ ਪਾਸੇ ਕਾਬਲੀ ਬੇਗ, ਲੋਹੇ ਦਾ ਟੋਪ ਤੇ ਸਾਰੇ ਸਰੀਰ ਨੂੰ ਸੰਜੋਅ ਨਾਲ ਕੱਜ, ਅਗਾਂਹ ਵਧ ਰਹੇ ਸਨ। ਗੁਰੂ ਹਰਿਗੋਬਿੰਦ ਜੀ ਨੇ ਪਹਿਲਾ ਤੀਰ ਛੱਡਿਆ। ਉਹ ਲੱਲਾ ਬੇਗ ਦੇ ਤਾਜ ਨੂੰ ਲੈ ਉਡਿਆ। ਤੀਰਾਂ ਦੀ ਬਾਰਸ਼ ਦੋਹਾਂ ਪਾਸਿਆਂ ਤੋਂ ਹੋ ਰਹੀ ਸੀ ਪਰ ਸਿੱਖਾਂ ਨੇ ਸੱਤ ਸੁਧਾ ਭੁਲਾ ਦਿੱਤੀਆਂ :

*ਧੀਰਜ, ਬੁਧ, ਬਿਬੇਕ, ਬਲ, ਗਤਮਿਤ, ਔਸਰ ਬਾਤ।*
*ਗੁਰੂ ਤ੍ਰਾਸ ਤੇ ਤੁਰਕਨ ਕੋ ਭੂਲ ਗਈ ਸੁਧ ਸਾਤ।*

ਇਹ ਦਸ਼ਾ ਦੇਖ ਕਾਬਲੀ ਬੇਗ ਗੁਰੂ ਜੀ ਵੱਲ ਵਧਿਆ। ਕਾਬਲੀ ਬੇਗ ਨੇ ਗੁਰੂ ਜੀ ਨੂੰ ਲਲਕਾਰਿਆ, "ਸਿੱਧਾ ਹੋ ਲੜ" ਤੇ ਪਿਛੋਂ ਲੱਲਾ ਬੇਗ ਨੇ ਆਵਾਜ਼ ਦਿੱਤੀ, "ਦੇਖੀਂ ਜਾਣੇ ਨਾ ਪਾਏ।" ਕਾਬਲੀ ਖ਼ਾਂ ਨੂੰ ਗੁਰੂ ਜੀ ਨੇ ਆਪਣੇ ਸੁਭਾ ਅਨੁਸਾਰ ਪਹਿਲਾ ਵਾਰ ਕਰਨ ਲਈ ਕਿਹਾ ਜੋ ਗੁਰੂ ਜੀ ਨੇ ਢਾਲ ਉੱਤੇ ਰੋਕ ਲਿਆ। ਕਾਬਲੀ ਖ਼ਾਂ ਦਾ ਦੂਜਾ ਵਾਰ ਗੁਰੂ ਜੀ ਦੀ ਵੱਖੀ ਨੂੰ ਫੱਟੜ ਕਰ ਗਿਆ। ਗੁਰੂ ਜੀ ਨੇ ਉਸ ਸਮੇਂ ਭਰਵਾਂ ਵਾਰ ਕੀਤਾ ਕਿ ਕਾਬਲੀ ਬੇਗ ਦੇ ਦੋ ਟੋਟੇ ਹੋ ਗਏ, ਜਿਵੇਂ ਕਿਸੇ "ਰਤੁ ਕਾ ਕੁੰਗੂ" ਪਾਇਆ ਹੁੰਦਾ ਹੈ।

*ਜਿਮ ਹੋਤ ਜਨੇਊ ਪਰਿਓ ਗਲ ਮੈਂ,*
*ਤਿਮ ਦੋ ਧਰ ਹੋਏ ਗਿਰਓ ਧਰ ਮੈਂ।*

ਕਾਬਲੀ ਖ਼ਾਂ ਨੂੰ ਡਿਗਦਾ ਦੇਖ ਕਮਰ ਬੇਗ ਪੰਜ ਸੌ ਜਵਾਨਾਂ ਨਾਲ ਅੱਗੇ ਵਧਿਆ ਤੇ ਤੀਰਾਂ ਦੀ

ਬਾਰਸ਼ ਕੀਤੀ। ਗੁਰੂ ਜੀ ਲਹੂ ਲੁਹਾਨ ਹੋ ਗਏ। ਜੋਪੇ ਸ਼ਾਹ ਨੇ ਕੱਸ ਕੇ ਜ਼ਖ਼ਮ ਬੰਨ੍ਹ ਦਿੱਤੇ। ਤੇ ਫੇਰ ਅਗੇ ਵੱਧ ਕਮਰ ਬੇਗ ਨੂੰ ਰੋਕ ਲਿਆ। ਦੋਹਾਂ ਦੇ ਘੋੜੇ ਡਿੱਗ ਪਏ। ਕਮਰ ਬੇਗ ਨੇ ਉਲਟ ਕੇ, ਬਗ਼ੈਰ ਦੇਖੇ ਹੀ, ਤੇਗ ਵਗਾਹੀ ਤਾਂ ਜੋਪੇ ਸ਼ਾਹ ਨੱਟ ਵਾਂਗੂ ਛਾਲ ਮਾਰ ਕੇ ਦੂਰ ਜਾ ਖਲੋਤਾ ਤੇ ਕਮਰ ਬੇਗ਼ ਦੀ ਆਂਪਣੀ ਤਲਵਾਰ ਹੀ ਉਸ ਦਾ ਮੋਢਾ ਛਾਂਗ ਗਈ। ਜੋਪੇ ਨੇ ਛੇਤੀ ਨਾਲ ਅਜਿਹੀ ਸਾਂਗ ਵਾਹੀ ਕਿ ਕਮਰ ਬੇਗ ਦੀ ਛਾਤੀ ਵਿੰਨ੍ਹ ਕੇ ਪਾਰ ਹੋ ਗਈ। ਕਮਰ ਬੇਗ ਨੂੰ ਸਾਂਗ ਵਿਚ ਹੀ ਪਰੋ ਕੇ ਗੁਰੂ ਜੀ ਕੋਲ ਲਿਆ ਸੁੱਟਿਆ।

ਕਮਰ ਬੇਗ ਦੇ ਪੁੱਤਰ ਸ਼ੱਮਸ ਨੇ ਬਾਪ ਨੂੰ ਡਿੱਗਦਾ ਦੇਖ ਟਾਕਰਾ ਕਰਨਾ ਚਾਹਿਆ। ਬਿਧੀ ਚੰਦ ਜੀ ਨੇ ਰਾਹ ਰੋਕ ਕੇ ਉਸ ਨੂੰ ਵੰਗਾਰਿਆ, 'ਜਾ ਮਾਂ ਦਾ ਦੁੱਧ ਚੁੰਘ, ਲੜਾਈ ਤੇਰੇ ਵਸ ਦਾ ਰੋਗ ਨਹੀਂ।" ਉਸ ਰੋਹ ਵਿਚ ਲਲਕਾਰਿਆ ਕਿ ਪਿਓ ਦਾ ਬਦਲਾ ਲੈ ਕੇ ਹੀ ਜਾਵਾਂਗਾ। ਭਾਈ ਜੀ ਨਾਲ ਉਹ ਗੁੱਥਮ ਗੁੱਥਾ ਹੋ ਗਿਆ। ਉਨ੍ਹਾਂ ਸ਼ਮਸ ਬੇਗ ਨੂੰ ਥਲੇ ਗਿਰਾ ਕੇ ਮਾਰ ਮੁਕਾ ਦਿੱਤਾ। ਸ਼ਮਸ ਬੇਗ ਦਾ ਭਰਾ ਕਾਸਮ ਬੇਗ ਉੱਥੇ ਹੀ ਆ ਡਟਿਆ ਅਤੇ ਭਾਈ ਜੇਠਾ ਜੀ ਉਸ ਦੇ ਸਾਮ੍ਹਣੇ ਜਾ ਹੋਏ। ਜੇਠਾ ਜੀ ਬਿਰਧ ਸਨ। ਕਾਸਮ ਬੇਗ ਨੇ ਕਿਹਾ, "ਓਏ ਬੁੱਢੇ! ਜਾਹ ਬਾਕੀ ਦੇ ਦਿਨ ਸੁਖ ਦੇ ਭੋਗ।" ਜੇਠਾ ਜੀ ਮੁਸਕਰਾ ਪਏ ਤੇ ਕਿਹਾ, "ਮੈਂ ਤਾਂ ਜ਼ਿੰਦਗੀ ਭੋਗ ਲਈ ਤੂੰ ਆਪਣੀ ਜਿੰਦ ਬਚਾ।" ਮੁਸਕਰਾ ਕੇ, "ਸੰਭਲ ਓਇ ਬੁੱਢੇ" ਆਖ ਵਾਰ ਕੀਤਾ। ਭਾਈ ਜੀ ਨੇ ਵਾਰ ਬਚਾ ਕੇ, ਵੱਧ ਕੇ ਕਾਸਮ ਨੂੰ ਜ਼ਮੀਨ ਉੱਤੇ ਪਟਕਾ ਕੇ ਮਾਰਿਆ ਤੇ ਉਹ ਥਾਂ ਹੀ ਖ਼ਤਮ ਹੋ ਗਿਆ। ਸ਼ਾਹੀ ਫ਼ੌਜਾਂ ਨੇ ਭਾਈ ਜੇਠੇ ਨੂੰ ਘੇਰ ਕੇ ਉਥੇ ਹੀ ਮਾਰ ਮੁਕਾ ਦਿੱਤਾ।

ਲੱਲਾ ਬੇਗ ਇਹ ਦੇਖ ਆਪ ਟਾਕਰੇ ਤੇ ਆਇਆ। ਲੱਲਾ ਬੇਗ ਨੂੰ ਰੋਕ ਪਾਉਣ ਲਈ ਜਤੀ ਮਲ ਅੱਗੇ ਵਧਿਆ ਪਰ ਜਤੀ ਮਲ ਬਹੁਤੀ ਦੇਰ ਟਾਕਰਾ ਨਾ ਕਰ ਸਕਿਆ ਤੇ ਸ਼ਹੀਦ ਹੋ ਗਿਆ। ਗੁਰੂ ਜੀ ਆਪ ਅੱਗੇ ਵਧੇ। ਲੱਲਾ ਬੇਗ ਨੇ ਤੀਰਾਂ ਦੀ ਬਾਰਸ਼ ਕਰ ਦਿੱਤੀ। ਗੁਰੂ ਜੀ ਨੇ ਸਭ ਤੀਰ ਰੋਕੇ ਤੇ ਇਕ ਤੀਰ ਚਲਾ ਲੱਲਾ ਬੇਗ ਦੇ ਘੋੜੇ ਨੂੰ ਥੱਲੇ ਡੇਗ ਲਿਆ। ਲੱਲਾ ਬੇਗ ਪੈਦਲ ਹੋ ਗਿਆ। ਉਸ ਨੇ ਕਿਹਾ, "ਗੁਰੂ ਜੀ ਤੀਰ ਛੱਡ ਕੇ ਤਲਵਾਰੀ ਲੜੋ।" ਗੁਰੂ ਜੀ ਨੇ ਵਾਰ ਕਰਨ ਲਈ ਆਖਿਆ। ਸਾਰੇ ਵਾਰ ਗੁਰੂ ਜੀ ਨੇ ਰੋਕੇ ਪਰ ਪੱਟ ਉੱਤੇ ਤਗੜਾ ਜ਼ਖਮ ਹੋ ਗਿਆ। ਗੁਰੂ ਜੀ ਨੇ ਇਕੋ ਵਾਰ ਨਾਲ ਲੱਲਾ ਬੇਗ਼ ਨੂੰ ਦੋ ਫਾੜ ਕਰ ਕੇ ਧਰਤੀ ਉੱਤੇ ਸੁੱਟ ਦਿੱਤਾ। ਉੱਧਰ ਬਿਧੀ ਚੰਦ ਜੀ ਨੇ ਗੁਲ ਬੇਗ ਖ਼ਾਂ ਨੂੰ, ਰਾਇ ਲਾਲ ਨੇ ਇਸਮਾਇਲ ਖ਼ਾਂ ਨੂੰ, ਜੈਤੋ ਨੇ ਬਹਲੋਲ ਖ਼ਾਂ ਨੂੰ ਮਾਰ ਕੇ ਤੁਰਕਾਂ ਨੂੰ ਭਾਜ ਪਾ ਦਿੱਤੀ।

ਗੁਰੂ ਜੀ ਨੇ ਆਪਣੇ ਪਰਾਏ ਸਭ ਉਠਵਾਏ। ਜ਼ਖ਼ਮੀਆਂ ਦਾ ਇਲਾਜ ਕੀਤਾ ਤੇ ਉਨ੍ਹਾਂ ਨੂੰ ਰਾਜ਼ੀ ਕਰ ਕੇ ਘਰੀਂ ਪਹੁੰਚਾਇਆ। ਸ਼ਹੀਦ ਸਿੱਖਾਂ ਦਾ ਸਸਕਾਰ ਆਪਣੀ ਨਿਗਰਾਨੀ ਵਿਚ ਕੀਤਾ। ਇਹ ਜੰਗ ਨਵੰਬਰ ੧੬੩੧ ਨੂੰ ਹੋਈ।

ਸ਼ਾਹਜਹਾਨ ਤਕ ਜਦ ਇਸ ਜੰਗ ਦੇ ਹਾਰਨ ਦੀਆਂ ਖ਼ਬਰਾਂ ਪੁੱਜੀਆਂ ਤਾਂ ਕਈਆਂ ਨੇ ਕਿਹਾ ਕਿ ਗੁਰੂ ਜੀ ਉੱਤੇ ਇਕ ਵੱਡਾ ਹਮਲਾ ਕਰਨਾ ਚਾਹੀਦਾ ਹੈ ਪਰ ਦੂਜੀ ਧਿਰ ਵਾਲੇ ਵੀ ਪੁੱਜ ਗਏ ਸਨ ਤੇ ਉਨ੍ਹਾਂ ਨੇ ਦੱਸਿਆ ਕਿ ਘੋੜੇ ਅਨਾਇਤ-ਉਲਾ-ਖ਼ਾਨ ਨੇ ਖੋਹੇ ਸਨ। ਗੁਰੂ ਜੀ ਨੇ ਕਿਸੇ ਇਲਾਕੇ ਉੱਤੇ ਕਬਜ਼ਾ ਨਹੀਂ ਕੀਤਾ। ਸ਼ਾਹਜਹਾਨ ਨੇ ਸਾਰੇ ਹਾਲਾਤ ਤੋਂ ਜਾਣੂ ਹੋਣ ਲਈ ਪੰਜਾਬ ਦਾ ਦੌਰਾ ਕਰਨ ਦਾ ਪ੍ਰੋਗਰਾਮ ਬਣਾਇਆ। ਮਾਲਵੇ ਵਿਚ ਇਸ ਜੰਗ ਦੀ ਜਿੱਤ ਦੀਆਂ ਖੁਸ਼ੀਆਂ ਮਨਾਈਆਂ ਗਈਆਂ। ਗੁਰੂ ਜੀ ਵੀ ਜਾਣ ਗਏ ਕਿ ਅਜੇ ਛੇਤੀ ਨਾਲ ਨਵੀਂ ਸ਼ਰਾਰਤ ਨਹੀਂ ਹੁੰਦੀ। ਸੋ ਕੀਰਤਪੁਰ ਜਾਣ ਦਾ ਵਿਚਾਰ ਬਣਾ ਲਿਆ।

ਜਦ ਆਪ ਜੀ ਤੁਰਨ ਲੱਗੇ ਤਾਂ ਭਾਈ ਸਾਧੂ ਤੇ ਰੂਪਾ ਜੀ ਨੇ ਵੀ ਤੇਗ ਚਲਾਉਣ ਦੀ ਆਗਿਆ ਮੰਗੀ ਤੇ ਸਾਥ ਟੁਰਨ ਲਈ ਬੇਨਤੀ ਕੀਤੀ। ਆਪ ਜੀ ਨੇ ਉਨ੍ਹਾਂ ਨੂੰ 'ਦੇਗ' ਚਲਾਉਣ ਦਾ ਉਪਦੇਸ਼

ਦਿੱਤਾ ਤੇ ਕਿਹਾ, "ਤੇਗ ਤੁਹਾਡੇ ਲਈ ਨਹੀਂ ਹੈ।"

*ਕਹਿਓ ਗੁਰੂ ਤੁਮ ਕਰੋ ਦੇਗ ਕੋ।*
*ਸਭ ਕੋ ਦੇਉ ਅਸਨ ਬਰਤ ਇਹੈ।*
*ਦੇਗ ਚਲਾਇ, ਗੁਰੂ ਗੁਨ ਗਾਇ।*
*ਵਸ ਰਾਖੋ ਜਿਹਵਾ, ਗੁਣ ਗਾਇ।*

ਜਦ ਸਤਿਕਾਰ ਨਾਲ ਜੋਧੇ ਸ਼ਾਹ ਨੇ ਵੀ ਟੁਰਨ ਤੇ ਸਦਾ ਹਜ਼ੂਰ ਵਿਚ ਰਹਿਣ ਦੀ ਗੱਲ ਆਖੀ ਤਾਂ ਉਸ ਨੂੰ ਵੀ ਇਹ ਹੀ ਕਿਹਾ, "ਘਰ ਵਿਚ ਰਹਿ ਕੇ ਹੀ ਸਿੱਖੀ ਕਮਾਓ। ਸਿਦਕੀ ਸਿੱਖਾਂ ਨੂੰ ਸਦਾ ਪਾਸ ਰਖਣਾ ਤੇ ਉਨ੍ਹਾਂ ਦਾ ਮਿਲਾਪ ਰਖਣਾ।"

ਉਥੋਂ ਸਤਿਗੁਰੂ ਜੀ ਮੱਲੇ ਖਾਈ, ਛਪਾਰ ਆਦਿ ਪਿੰਡਾਂ ਵਿਚ ਧਰਮ ਉਪਦੇਸ਼ ਦਿੰਦੇ ਹੋਏ ਤਖਤੂ ਪੁਰੇ ਪੁਜੇ। ਤਖਤੂ ਪੁਰੇ ਤੋਂ ਹਠੂਰ ਤੇ ਫਿਰ ਪੱਖਿਕੇ ਜਾ ਬਿਰਾਜੇ। ਪੱਖੋਂ ਤੋਂ ਗੁਜਰਵਾਲ ਗਏ। ਗੁਜਰਵਾਲ ਇਕ ਚੋਧਰੀ ਫਤੂਹੀ ਨੇ ਬਹੁਤ ਹੀ ਸੇਵਾ ਕੀਤੀ ਤੇ ਉਸ ਨੂੰ ਸੇਵਾ ਦਾ ਐਸਾ ਮਾਣ ਹੋਇਆ ਤੇ ਆਖਣ ਲੱਗਾ, "ਸਾਡੇ ਵਰਗੀ ਸੇਵਾ ਕਿਸ ਨੇ ਕਰਨੀ ਹੈ। ਅਸਾਂ ਤਾਂ ਤਨ, ਮਨ, ਧਨ ਹੀ ਸਤਿਗੁਰੂ ਦੇ ਅਰਪਣ ਕਰ ਦਿੱਤਾ ਹੈ।" ਗੁਰੂ ਪਾਤਸ਼ਾਹ ਨੇ ਹੰਕਾਰ ਦਾ ਕੰਡਾ ਕੱਢਣ ਲਈ, ਦੂਜੇ ਦਿਨ ਫਤੂਹੀ ਦਾ ਖ਼ਾਸ ਸ਼ਿਕਰਾ ਸ਼ਿਕਾਰ ਕਰਨ ਲਈ ਮੰਗਿਆ। ਫਤੂਹੀ ਨੇ ਟਾਲ ਮਟੋਲ ਕੀਤੀ ਕਿ ਸ਼ਿਕਰਾ ਸਿਰਫ਼ ਉਸ ਦੇ ਹੱਥ ਚੜ੍ਹਿਆ ਹੈ। ਗੁਰੂ ਜੀ ਮੁਸਕਰਾ ਪਏ ਤੇ ਆਖਣ ਲੱਗੇ, "ਤੂੰ ਕਲ੍ਹ ਸੰਗਤਾਂ ਵਿਚ ਆਖ ਰਿਹਾ ਸੈਂ ਕਿ ਅਸੀਂ ਤਨ, ਮਨ, ਧਨ, ਗੁਰੂ ਦੇ ਹਵਾਲੇ ਕਰ ਦਿੱਤਾ ਹੈ ਪਰ ਅੱਜ 'ਖੰਭਾਂ ਦੀ ਮੁੱਠ' ਦੇਣ ਤੋਂ ਸੰਕੋਚ।" ਉਸ ਦਾ ਹੰਕਾਰ ਤੋੜਿਆ ਤੇ ਸਦਾ ਨਿਮਰਤਾ ਵਿਚ ਵਿਚਰਨ ਲਈ ਕਿਹਾ। ਉਸ ਖਿਮਾ ਮੰਗੀ ਤੇ ਮਹਾਰਾਜ ਨੇ ਵੀ ਬਖਸ਼ਿਸ਼ ਕਰਦੇ ਹੋਏ ਕਿਹਾ, "ਸਰਦਾਰੀ ਸਿਦਕ ਨਾਲ ਹੈ ਤੇ ਜਦ ਸਿਦਕ ਹੈ, ਸਰਦਾਰੀ ਪੈਰ ਚੁੰਮੇਗੀ।" ਉਥੋਂ ਗੁਰੂ ਪਾਤਸ਼ਾਹ ਸਾੜੇ ਘਰਾਣੀ, ਈਸਲੂ, ਇਕਲਾਹੇ, ਖਮਾਣੋਂ ਤੋਂ ਸੋਟੀ ਪਿੰਡ ਜਾ ਬਿਰਾਜੇ। ਉਥੇ ਲੋਕ ਮੜ੍ਹੀਆਂ ਦੀ ਪੂਜਾ ਕਰਦੇ ਸਨ। ਉਨ੍ਹਾਂ ਨੂੰ ਮੜ੍ਹੀਆਂ ਪੂਜਣ ਤੋਂ ਵਰਜਿਆ। ਉਥੇ ਹੀ ਮਹਾਰਾਜ ਦਾ ਸ਼ਿਕਾਰੀ ਕੁੱਤਾ ਸੂਰਾਂ ਨਾਲ ਲੜਦਾ ਮਰ ਗਿਆ। ਕੁੱਤੇ ਨੂੰ ਵੀ ਉਥੇ ਸਤਿਕਾਰ ਨਾਲ ਦਬਾਇਆ।

ਨੰਗਲ, ਮਨੋਲੀ, ਰੋਪੜ ਤੋਂ ਹੁੰਦੇ ਹੋਏ ਆਪ ਜਨਵਰੀ ੧੬੩੨ ਨੂੰ ਕੀਰਤਪੁਰ ਪੁੱਜ ਗਏ।

ਤੇਰ੍ਹਵਾਂ ਅਧਿਆਇ

# ਦਲ-ਭੰਜਨ ਗੁਰ ਸੂਰਮਾ

***ਕੀਰਤਪੁਰ ਵਿਚ*** : ਕੀਰਤਪੁਰ ਗੁਰੂ ਜੀ ਦਾ ਆਉਣਾ ਸੁਣ ਕੇ ਕਹਲੂਰ ਦਾ ਰਾਜਾ ਤਾਰਾ ਚੰਦ ਆਇਆ। ਉਸ ਨੂੰ ਗੁਰੂ ਜੀ ਨੇ ਗਵਾਲੀਅਰ ਤੋਂ ਰਿਹਾਅ ਕਰਾਇਆ ਸੀ। ਇਸ ਨੇ ਘੋੜੇ ਤੇ ਕੀਮਤੀ ਤੋਹਫ਼ੇ ਪੇਸ਼ ਕੀਤੇ। ਬਾਕੀ ਰਾਜੇ ਵੀ ਜਿਨ੍ਹਾਂ ਨੂੰ ਬੰਦੀ ਤੋਂ ਛੁਡਾਇਆ ਸੀ, ਗੁਰੂ ਪਾਤਸ਼ਾਹ ਦੇ ਦਰਸ਼ਨਾਂ ਨੂੰ ਆਏ। ਦਰਸ਼ਨ ਕਰਨ ਵਾਲਿਆਂ ਵਿਚ ਜਗਤ ਪ੍ਰਕਾਸ਼ ਸਿਰਮੌਰੀਆਂ, ਕਰਮ ਚੰਦ ਭੰਬੋਰੀਆ, ਨਰਪਤ ਸਿੰਘ ਜਮਵਾਲੀਆ, ਧਰਮਪਾਲ, ਬੁਘਾਟ ਵਾਲਾ, ਗੱਜ ਸਿੰਘ ਹੰਡੂਰ, ਭੂਖ ਸੇਨ ਕੈਂਥਲੀਆਂ ਤੇ ਅੰਮ੍ਰਿਤ ਪਾਲ ਭੱਜੀ ਵਾਲਾ ਪ੍ਰਸਿੱਧ ਸਨ।

ਬਾਬਾ ਬੁੱਢਣ ਸ਼ਾਹ ਕੋਲ ਗੁਰੂ ਜੀ ਆਪ ਗਏ ਤੇ ਉਸ ਨੂੰ ਨਿਹਾਲ ਕੀਤਾ। ਉਸ ਦੀ ਚਿਰਾਂ ਦੀ ਮੁਰਾਦ 'ਦੁੱਧ' ਪੀ ਕੇ ਪੂਰੀ ਕੀਤੀ। ਬੁੱਢਣ ਸ਼ਾਹ ਗੁਰੂ ਨਾਨਕ ਦੇ ਸਮੇਂ ਤੋਂ ਉਡੀਕ ਰਿਹਾ ਸੀ।

***ਸਿੱਖ ਦਾ ਸਾਹਸ*** : ਉਥੇ ਹੀ ਪਹਾੜੀ ਰਾਜਿਆਂ ਨੂੰ ਬੁੱਤ-ਪਰੱਸਤੀ ਤੋਂ ਹਟਾਉਣ ਦੇ ਯਤਨ ਕੀਤੇ। ਭਾਈ ਭੈਰਉ ਨੇ ਜਾਨ ਤੇ ਖੇਡ ਕੇ ਵੀ ਬੁੱਤ-ਪਰੱਸਤੀ ਤੋਂ ਹਟਾਉਣ ਲਈ ਪੂਰਨੇ ਪਾਏ। ਭੈਰਉ ਜੀ ਨੇ ਦੇਵੀ ਮੰਦਰ ਜਾ ਕੇ ਵੀ ਦੇਵੀ ਦਾ 'ਨੱਕ' ਤੋੜ ਦਿੱਤਾ ਤੇ ਉਸ ਰੋਲੇ ਗੋਲੇ ਵਿਚ ਹੀ ਗੁਰੂ ਜੀ ਦੇ ਡੇਰੇ ਆ ਗਿਆ। ਰਾਜੇ ਨੇ ਆਪਣਾ ਚੋਰ ਹਾਜ਼ਰ ਕਰਨ ਲਈ ਆਖਿਆ। ਪੁਜਾਰੀ ਨੇ ਭਾਈ ਭੈਰਉ ਨੂੰ ਪਛਾਣ ਲਿਆ। ਭਾਈ ਭੈਰਉ ਨੇ ਰਾਜਿਆਂ ਨੂੰ ਆਖਿਆ, ਨਿਆਂ ਕਰਨਾ ਤੁਹਾਡਾ ਧਰਮ ਹੈ, ਜੇ ਮੈਂ ਬੁੱਤ ਦਾ ਨੱਕ ਭੰਨਿਆ ਹੈ ਤਾਂ ਮੈਂ ਮੁਲਜ਼ਮ ਹਾਂ ਤੇ ਦੇਵੀ ਮੇਰੀ ਮੁਦਈ ਹੈ। ਪੁਜਾਰੀ ਤਾਂ ਨਿਰਾ ਗਵਾਹ ਹੈ। ਤੁਸੀ ਅਸੂਲ ਮੁਤਾਬਕ ਪਹਿਲੋਂ ਮੁਦਈ ਦਾ ਬਿਆਨ ਲਵੋ। ਉਸ ਨੂੰ ਪੁੱਛੋ ਕਿ ਮੈਂ ਨੁਕਸਾਨ ਪਹੁੰਚਾਇਆ ਹੈ ਜਾਂ ਕਿਸੇ ਹੋਰ ਨੇ? ਸਾਰਿਆਂ ਆਖਿਆ 'ਕੈਸਾ ਬੇਵਕੂਫ਼ ਹੈ। ਕਦੇ ਦੇਵੀ ਭੀ ਬੋਲ ਸਕਦੀ ਹੈ।' ਭਾਈ ਭੈਰਉ ਨੇ ਕਿਹਾ, "ਇਹ ਪ੍ਰਗਟ ਹੈ ਕਿ ਮੂਰਖ ਕੌਣ ਹੈ। ਜੋ ਆਪਣਾ ਆਪ ਪ੍ਰਗਟ ਨਹੀਂ ਕਰ ਸਕਦੀ, ਜੋ ਆਪਣਾ ਇਨਸਾਫ਼ ਨਹੀਂ ਲੈ ਸਕਦੀ, ਜੋ ਆਪਣਾ ਆਪ ਬਚਾ ਨਹੀਂ ਕਰ ਸਕਦੀ, ਜੋ ਆਪਣਾ ਇਨਸਾਫ਼ ਨਹੀਂ ਲੈ ਸਕਦੀ, ਜੋ ਆਪਣਾ ਆਪ ਬਚਾ ਨਹੀਂ ਸਕਦੀ, ਉਹ ਤੁਹਾਨੂੰ ਕਿਵੇਂ ਤਾਰੇਗੀ?" ਦਬਿਸਤਾਨਿ-ਮਜ਼ਾਹਬ ਨੇ ਖ਼ਾਸ ਕਰ ਵਿਸਥਾਰ ਨਾਲ ਇਸ ਘਟਨਾ ਦਾ ਜ਼ਿਕਰ ਕੀਤਾ ਹੈ। ਇਹ ਸਾਖੀ ਇਹ ਦਰਸਾਉਣ ਲਈ ਕਾਫ਼ੀ ਹੈ ਕਿ ਸਿੱਖਾਂ ਦੀ ਵੱਖਰੀ ਜੱਥੇਬੰਦੀ ਤੇ ਅਸੂਲ ਬਣ ਗਏ ਸਨ। ਮੁਹਾਸਨ ਫ਼ਾਨੀ ਤਾਂ ਸਿੱਖਾਂ ਦੇ ਹਿੱਸੇ ਦਾ ਆਰੰਭ ਹੀ ਇਸ ਗੱਲ ਤੋਂ ਕਰਦਾ ਹੈ ਕਿ ਨਾ ਉਹ ਬੁੱਤ ਤੇ ਨਾ ਹੀ ਬੁੱਤਖਾਨੇ ਨੂੰ ਮੰਨਦੇ ਹਨ[1]। ਇਹ ਸਾਖੀ ਇਸ ਗੱਲ ਵਲ ਵੀ ਇਸ਼ਾਰਾ ਕਰਦੀ ਹੈ ਕਿ ਸਿੱਖਾਂ ਵਿਚ ਕਿਤਨੀ ਕੁ ਜੁਰਅਤ ਆ ਗਈ ਸੀ ਤੇ ਉਹ ਆਦਰਸ਼ ਦੇ ਪ੍ਰਚਾਰ ਲਈ ਕਰੜੀ ਤੋਂ ਕਰੜੀ ਮੁਸ਼ਕਿਲ ਵਿਚ ਪੈਣ ਲਈ ਤਿਆਰ ਸਨ। ਮੁਹਸਨ ਫ਼ਾਨੀ ਲਿਖਦਾ ਹੈ, "ਉਨ੍ਹਾਂ ਨੇ (ਪਹਾੜੀ ਰਾਜਿਆਂ) ਕਿਲ੍ਹੇ-

---

1. *ਦਬਿਸਤਾਨੇ-ਮਜ਼ਾਹਬ*, ਪੰਨਾ ੨੨੩

ਬੰਦ ਪਹਾੜਾਂ ਦੀ ਟੀਸੀ ਉੱਤੇ ਨੈਨਾ ਦੇਵੀ ਕਾਇਮ ਕੀਤੀ ਹੋਈ ਹੈ, ਰਾਜੇ ਤੇ ਦੂਸਰੇ ਲੋਕ ਕਈ ਪਾਸਿਆਂ ਤੋਂ ਜ਼ਿਆਰਤ ਕਰਨ ਆਉਂਦੇ ਹਨ। ਜਦ ਗੁਰੂ ਜੀ ਉੱਥੇ ਪੁੱਜੇ ਤਾਂ ਉਨ੍ਹਾਂ ਦੇ ਸਿੱਖਾਂ ਵਿਚੋਂ ਇਕ ਭੈਰਉ ਨਾਮ ਸਿੱਖ ਬੁਤਖ਼ਾਨੇ ਵਿਚ ਜਾ ਵੜਿਆ ਤੇ ਉਸ ਨੇ ਦੇਵੀ ਦਾ ਨੱਕ ਤੋੜ ਦਿੱਤਾ।" ਇਸ ਤਰ੍ਹਾਂ ਸਿੱਖਾਂ ਦੀ ਰਹਿਣੀ-ਬਹਿਣੀ ਦਾ ਨਿਰੋਲ ਵੱਖ ਹੋਣਾ ਵੀ ਉਹ ਲਿਖਦਾ ਹੈ। ਇਕ ਹਿੰਦੂ, ਇਕ ਮੁਸਲਮਾਨ ਨੂੰ ਕਹਿ ਰਿਹਾ ਸੀ ਕਿ ਮੈਂ ਤਾਂ ਮੁਸਲਮਾਨ ਹੋ ਜਾਣਾ ਹੈ ਕਿਉਂ ਜੋ ਮੁਸਲਮਾਨਾਂ ਵਿਚ ਖਾਣ ਦੀ ਬਹੁਤ ਖੁਲ੍ਹ ਹੈ ਉਸ ਦੀ ਗੱਲ ਸੁਣ ਕੇ ਕੋਲੋਂ ਹੀ ਗਿਆਨੀ ਪਰਤਾਪ ਮਲ ਨੇ ਕਿਹਾ, "ਮੁਸਲਮਾਨ ਕਿਉਂ ਬਣਦਾ ਹੈਂ? ਜੇ ਤੇਰੀ ਮਰਜ਼ੀ ਸਭ ਕੁਝ ਖਾਣ ਦੀ ਹੈ ਤਾਂ ਗੁਰੂ ਦਾ ਸਿੱਖ ਬਣ ਤੇ ਜੋ ਜੀ ਆਵੇ ਖਾ।[1]" ਭਾਵ ਮੁਸਲਮਾਨਾਂ ਵਿਚ ਤਾਂ ਫੇਰ ਕੁਝ ਨਾ ਕੁਝ ਵਿਵਰਜਿਤ ਹੈ, ਸਿੱਖ ਵਿਚ ਸਭ ਖੁਲ੍ਹ ਹੈ। ਇਹ ਪ੍ਰਤੱਖ ਅਮਲ ਸੀ ਉਸ ਤੱਕ ਦਾ ਜੋ ਗੁਰੂ ਨਾਨਕ ਜੀ ਨੇ ਸਿੱਖਾਂ ਨੂੰ ਦ੍ਰਿੜ੍ਹ ਕਰਵਾਈ ਸੀ, "ਬਾਬਾ ਹੋਰ ਖਾਣਾ ਖੁਸ਼ੀ ਖੁਆਰ, ਜਿਤੁ ਖਾਧੈ ਤਨੁ ਪੀੜੀਐ, ਮਨੁ ਮੈਂ ਚਲਹਿ ਵਿਕਾਰ।" ਕੀਰਤਪੁਰ ਹੀ ਅਟੁੱਟ ਸ਼ਰਧਾ ਦੀਆਂ ਕਈ ਹੋਰ ਵਾਰਤਾਵਾਂ ਹੋਈਆਂ। ਭਾਈ ਝੰਡੇ ਤੇ ਭਾਈ ਚੂਹੜ ਦੀਆਂ ਉਦਾਹਰਣਾਂ ਇਸ ਪਾਸੇ ਦੀਆਂ ਸੁੰਦਰ ਮਿਸਾਲਾਂ ਹਨ।

ਗੁਰੂ ਹਰਿਗੋਬਿੰਦ ਜੀ ਨੇ ਭਾਈ ਝੰਡੇ ਨੂੰ ਕਿਹਾ ਕਿ ਜਾ ਕੇ ਸੰਗਤ ਵਿਚ ਆਖ ਦਿਉ ਜੋ ਲੰਗਰ ਵਿਚ ਲਕੜੀ ਲਿਆ ਕੇ ਪਾਏਗਾ ਉਹ ਨਿਹਾਲ ਹੋਵੇਗਾ। ਭਾਈ ਝੰਡਾ ਜੀ ਆਪ ਆਗਿਆ ਦੱਸ ਕੇ ਲਕੜਾਂ ਚੁਣਨ ਲਈ ਚੱਲ ਪਏ। ਲੱਕੜਾਂ ਚੁਣਨ ਵਿਚ ਐਸੇ ਮਸਤ ਹੋਏ ਕਿ ਸਾਰਾ ਦਿਨ ਤੇ ਰਾਤ ਉਥੇ ਗੁਜ਼ਾਰ ਦਿੱਤੀ। ਅਗਲੇ ਦਿਨ ਪੰਡਾਂ ਢੋ ਢੋ ਚੁੱਕ ਲਿਆਈ ਜਾਣ। ਗੁਰੂ ਮਹਾਰਾਜ ਨੇ ਜਦ ਡਿੱਠਾ ਤਾਂ ਉਨ੍ਹਾਂ ਕਿਹਾ ਕਿ ਤੁਸੀਂ ਤਾਂ ਜੱਥੇਦਾਰ ਹੋ। ਭਾਈ ਜੀ ਨੇ ਕਿਹਾ, "ਤੁਹਾਡਾ ਹੁਕਮ ਸੀ ਸਿੱਖਾਂ ਨੂੰ ਆਖੋ, ਮੈਂ ਸਿੱਖ ਬਣਨ ਦੀ ਕੋਸ਼ਿਸ਼ ਕਰ ਰਿਹਾ ਹਾਂ।"

ਭਾਈ ਚੂਹੜ ਜੀ ਸੌ ਸਵਾਰਾਂ ਦੇ ਸਰਦਾਰ ਸਨ। ਉਨ੍ਹਾਂ ਨੂੰ ਵੀ ਜਦ ਇਹ ਆਗਿਆ ਹੋਈ ਕਿ ਸਿੱਖਾਂ ਨੂੰ ਆਖੋ ਕਿ ਇੱਟਾਂ ਲਿਆ ਕੇ ਕੰਧਾਂ ਦੀ ਉਸਾਰੀ ਕਰੋ, ਤਾਂ ਉਹ ਆਪ ਹੀ ਇੱਟਾਂ ਚੁੱਕਦੇ ਰਹੇ। ਇਹ ਪ੍ਰਗਟ ਕਰਦਾ ਹੈ ਕਿ ਸਭ ਸਿੱਖ ਤੇ ਸਿੱਖ ਆਗੂ ਆਪਣੀ ਜ਼ਿੰਮੇਵਾਰੀ ਨਿਭਾ ਰਹੇ ਸਨ।

***ਕਰਤਾਰਪੁਰ ਵਿਚ (ਗੁਰੂ) ਤੇਗ਼ ਬਹਾਦਰ ਜੀ ਦੀ ਸ਼ਾਦੀ ਲਈ ਪੁੱਜਣਾ :*** ਥੋੜ੍ਹਾ ਚਿਰ ਕੀਰਤਪੁਰ ਠਹਿਰ ਕੇ, ਕਰਤਾਰਪੁਰ ਵੱਲ ਚਲ ਪਏ। ਕਰਤਾਰਪੁਰ ਵਿਖੇ (ਗੁਰੂ) ਤੇਗ਼ ਬਹਾਦਰ ਜੀ ਦੀ ਸ਼ਾਦੀ ਦਾ ਸਮਾਂ ਨਿਯਤ ਸੀ। ਮਾਰਚ ੧੬੩੨ ਵਿਚ (ਗੁਰੂ) ਤੇਗ਼ ਬਹਾਦਰ ਜੀ ਦੀ ਸ਼ਾਦੀ (ਮਾਤਾ) ਗੁਜਰੀ ਜੀ ਨਾਲ ਹੋਈ। ਮਾਤਾ ਗੁਜਰੀ ਦੇ ਪਿਤਾ ਨੂੰ ਕਹੇ ਸ਼ਬਦ ਹਰ ਧੀ ਦੇ ਬਾਪ ਨੂੰ ਸਹਾਰਾ ਦੇਣ ਵਾਲੇ ਹਨ। ਜਦ ਲਾਲ ਚੰਦ ਜੀ ਨੇ ਬੜੀ ਅਧੀਨਗੀ ਨਾਲ ਕਿਹਾ ਕਿ ਉਹ ਗੁਰੂ ਜੋਗ ਕੁਝ ਦੇ ਨਹੀਂ ਸਕੇ ਤਾਂ ਆਪ ਜੀ ਨੇ ਫੁਰਮਾਇਆ :

*ਲਾਲ ਚੰਦ! ਤੁਮ ਦੀਨੋ ਮਕਲ ਬਿਸਾਲਾ।*
*ਜਿਨ ਤਨੁਜਾ ਅਰਪਨ ਕੀਨੰ।*
*ਤੇ ਪਾਛੈ ਕਿਆ ਰਖ ਲੀਨੰ ॥*

ਲਾਲ ਚੰਦ ਤੁਸਾਂ ਸਭ ਕੁਛ ਦਿੱਤਾ ਹੈ, ਜਿਸ ਬੱਚੀ ਦੇ ਦਿੱਤੀ ਉਸ ਪਿੱਛੇ ਕੀ ਰਖਿਆ ਹੈ ?

***ਚੌਥੀ ਜੰਗ ਦੀਆਂ ਤਿਆਰੀਆਂ :*** ਵਿਸਾਖੀ ਦਾ ਦੀਵਾਨ ਵੀ ਕਰਤਾਰਪੁਰ ਕੀਤਾ। ਗੁਰੂ ਮਹਾਰਾਜ ਦੇਖ ਰਹੇ ਸਨ ਕਿ ਪੈਂਦੇ ਖ਼ਾਂ ਆਪਣੀ ਮਨਮਾਨੀ ਕਰਨ ਲਗ ਪਿਆ ਹੈ ਤੇ ਕਈ ਵਾਰੀ ਹੁਕਮ

---

1. *ਗੁਫ਼ਤ ਚਿਰਾ ਮੁਸਲਮਾਨ ਮੇ ਸਵੀ-ਅਗਰਦੀ ਹਮਾ ਚੀਜ਼*
*ਖ਼ੁਰਦਨ ਦਾਰੀ-ਸਿਖ ਗੁਰੂ ਬਾਸ਼ ਵ ਹਰ ਚੇ ਖ਼ਾਹੀ ਬਖ਼ੁਦ*
(ਦਬਿਸਤਾਨੇ-ਮਜ਼ਾਹਬ, ਪੰਨਾ ੩੨੯)

ਦਾ ਉਲੰਘਣ ਵੀ ਕਰ ਚੁੱਕਾ ਹੈ। ਜਦ ਕਾਬਲੀ ਮਲ ਨੇ ਇਕ ਚਿੱਟਾ ਬਾਜ਼, ਇਕ ਘੋੜਾ, ਜ਼ਰੀਦਾਰ ਬਸਤਰ, ਢਾਲ, ਇਕ ਜੜਾਊ ਮੁੱਠ ਵਾਲੀ ਤਲਵਾਰ ਤੇ ਹੋਰ ਕੀਮਤੀ ਚੀਜ਼ਾਂ ਭੇਟ ਕੀਤੀਆਂ ਤਾਂ ਬਾਜ਼ ਆਪ ਨੇ ਗੁਰਦਿੱਤਾ ਜੀ ਨੂੰ ਦਿੱਤਾ ਤੇ ਬਾਕੀ ਸਭ ਵਸਤੂਆਂ ਪੈਂਧੇ ਖ਼ਾਂ ਨੂੰ ਦਿੱਤੀਆਂ ਤੇ ਆਗਿਆ ਕੀਤੀ ਕਿ ਪੋਸ਼ਾਕ ਨੂੰ ਪਹਿਨ ਕੇ ਰੋਜ਼ ਦਰਬਾਰ ਵਿਚ ਹਾਜ਼ਿਰ ਹੋਇਆ ਕਰੇ ਤੇ ਕਿਸੇ ਕਿਸਮ ਦੀ ਅਣਗਹਿਲੀ ਨਾ ਹੋਵੇ। ਪੈਂਧੇ ਖ਼ਾਂ ਨੇ 'ਹੁਕਮ' ਨੂੰ ਆਪਣਾ ਨਿਰਾਦਰ ਸਮਝਿਆ। ਉਸ ਨੇ ਪੋਸ਼ਾਕ ਆਪਣੇ ਜੁਆਈ ਨੂੰ ਦੇ ਦਿੱਤੀ ਤੇ ਲਗਾਤਾਰ ਪੰਜ ਦਿਨ ਦਰਬਾਰ ਵਿਚ ਹਾਜ਼ਿਰ ਨਾ ਹੋਇਆ। ਪਤਾ ਕਰਨ ਵਾਲੇ ਦੱਸਿਆ ਕਿ ਉਹ ਪੰਜੇ ਦਿਨ ਘਰ ਹੀ ਰਿਹਾ ਤੇ ਪੁਸ਼ਾਕ ਜੁਆਈ ਨੂੰ ਦਿੱਤੀ। ਜੁਆਈ ਉਸਮਾਨ ਖ਼ਾਂ ਨੇ ਗੁਰਦਿੱਤਾ ਜੀ ਦਾ ਚਿੱਟਾ ਬਾਜ਼ ਵੀ ਚੁਰਾ ਲਿਆ। ਜਦ ਬਾਜ਼ ਬਾਰੇ ਪੁੱਛਿਆ ਤਾਂ ਪੈਂਧੇ ਖ਼ਾਂ ਕਹਿਣ ਲੱਗਾ, 'ਮੈਨੂੰ ਇਸ ਗੱਦੀ ਮਾਰ ਵਗੇ ਜੇ ਮੈਂ ਬਾਜ਼ ਦੇਖਿਆ ਹੋਵੇ ਜਾਂ ਮੇਰੇ ਘਰ ਹੋਵੇ।" ਬਾਜ਼ ਵੀ ਉਸ ਦੇ ਘਰੋਂ ਹੀ ਨਿਕਲਿਆ। ਜਦ ਬਾਜ਼ ਲਿਆਂਦਾ ਗਿਆ ਤਾਂ ਕਹਿਣ ਲੱਗਾ ਕਿ ਆਪ ਹੀ ਬਾਜ਼ ਰਖ ਕੇ, ਆਪ ਹੀ ਦੋਸ਼ ਲਗਾਉਂਦੇ ਹੋ। ਪੈਂਧੇ ਖ਼ਾਂ ਗੁਰੂ ਦਰਬਾਰ ਵਿਚ ਪੇਸ਼ ਤਾਂ ਹੋਇਆ ਪਰ ਗੁਸਤਾਖ਼ੀ ਭਰੇ ਬਚਨ ਬੋਲੇ। ਗੁਰੂ ਜੀ ਨੇ ਫਿਰ ਵੀ ਉਸ ਨੂੰ ਪਛਤਾਵਾ ਕਰਨ ਲਈ ਕਿਹਾ ਪਰ ਉਸ ਨੇ ਸਗੋਂ ਇਹ ਕਿਹਾ ਕਿ ਗੁਰੂ ਦੀ ਸਾਰੀ ਸ਼ਕਤੀ ਹੀ ਉਸ ਦੀ ਹੋਂਦ ਕਰਕੇ ਹੈ। ਗੁਰੂ ਜੀ ਨੇ ਉਸ ਕੋਲੋਂ ਸੈਨਾਪਤੀ ਦੀ ਜ਼ਿੰਮੇਦਾਰੀ ਖੋਹ ਲਈ ਤੇ ਨੌਕਰੀ ਤੋਂ ਵੱਖ ਕਰ ਦਿੱਤਾ। ਪੈਂਧੇ ਖ਼ਾਂ ਉਸ ਸਮੇਂ ਜਲੰਧਰ ਜਾ ਕੇ ਆਪਣੀਆਂ ਸੇਵਾਵਾਂ ਜਲੰਧਰ ਦੇ ਨਵਾਬ ਦੇ ਹਵਾਲੇ ਕਰ ਦਿੱਤੀਆਂ ਤੇ ਕਿਹਾ, "ਮੈਨੂੰ ਹੁਣ ਸਮਝ ਆਈ ਹੈ, ਕਾਫ਼ਿਰ ਦੀ ਮਦਦ ਕਰਕੇ ਮੈਂ ਗਲਤੀ ਕਰਦਾ ਰਿਹਾ ਹਾਂ। ਇਸਲਾਮੀ ਰਾਜ ਨੂੰ ਕਮਜ਼ੋਰ ਕਰਨਾ ਠੀਕ ਨਹੀਂ। ਗੁਰੂ ਦੀਆਂ ਜਿੱਤਾਂ ਮੇਰੇ ਕਰਕੇ ਹੀ ਹੁੰਦੀਆਂ ਰਹੀਆਂ ਹਨ। ਹੁਣ ਪ੍ਰਾਸ਼ਚਿਤ ਕਰਨ ਲਈ ਆਇਆ ਹਾਂ।" ਕੁੱਤਬਦੀਨ ਨੇ ਸੇਵਾਵਾਂ ਤਾਂ ਲੈ ਲਈਆਂ ਪਰ ਆਖਿਆ ਕਿ ਲਾਹੌਰ ਵੱਲ (੧੬੩੩) ਸ਼ਾਹਜਹਾਨ ਚੱਲ ਪਿਆ ਹੈ, ਜੇ ਬਾਦਸ਼ਾਹ ਫ਼ੁਰਮਾਨ ਕੱਢ ਦੇਵੇ ਤਾਂ ਕੰਮ ਆਸਾਨ ਹੋ ਸਕਦਾ ਹੈ। ਪੈਂਧੇ ਖ਼ਾਂ ਨੇ ਰਾਹ ਵਿਚ ਸ਼ਾਹਜਹਾਨ ਨੂੰ ਮਿਲਣਾ ਚਾਹਿਆ ਪਰ ਉਸ ਦੀ ਮੁਲਾਕਾਤ ਨਾ ਹੋ ਸਕੀ। ਕਾਬਲ ਦੇ ਹੁਸਨ ਖ਼ਾਂ ਤੇ ਲਾਹੌਰ ਦੇ ਵਜ਼ੀਰ ਖ਼ਾਂ ਨੇ ਸ਼ਾਹਜਹਾਨ ਤਕ ਕਿਸੇ ਦੀ ਗੱਲ ਨਾ ਪਹੁੰਚਣ ਦਿੱਤੀ। ਲਾਹੌਰ ਦਾ ਨਵਾਬ ਅਨਾਇਤ ਉਲਾ ਦੀ ਥਾਂ ਵਜ਼ੀਰ ਖ਼ਾਂ ਥਾਪਿਆ ਜਾ ਚੁਕਿਆ ਸੀ। ਕੁਤਬ ਖ਼ਾਂ ਨੇ ਵਿਉਂਤ ਬਣਾ ਕੇ ਦੱਸੀ ਕਿ ਕੁਝ ਪਠਾਣਾਂ ਨੂੰ ਨਾਲ ਲੈ ਜਾ ਕੇ ਸਵੇਰੇ ਬਾਦਸ਼ਾਹ ਦੇ ਝਰੋਖੇ ਅੱਗੇ ਇਕ ਲੰਮੇ ਬਾਂਸ ਨਾਲ ਮੁਰਗ਼ੀ ਬੰਨ੍ਹ ਕੇ ਉਸ ਨੂੰ ਜਗਾਓ। ਬਾਦਸ਼ਾਹ ਬੁਲਾ ਕੇ ਫਰਿਆਦ ਸੁਣੇਗਾ। ਪੈਂਧੇ ਖ਼ਾਂ ਨੇ ਇਸੇ ਤਰ੍ਹਾਂ ਕੀਤਾ ਤੇ ਬਾਦਸ਼ਾਹ ਨੇ ਕੋਲ ਬੁਲਾਇਆ। ਸ਼ਾਹਜਹਾਨ ਨੇ ਵਜ਼ੀਰ ਖ਼ਾਂ ਨੂੰ ਕਾਰਵਾਈ ਕਰਨ ਲਈ ਕਿਹਾ। ਵਜ਼ੀਰ ਖ਼ਾਂ ਜਾਣਦਾ ਸੀ ਕਿ ਬਾਦਸ਼ਾਹ ਵਾਪਿਸ ਜਾ ਰਿਹਾ ਹੈ ਤੇ ਉਹ ਮੌਕੇ ਨੂੰ ਪਿੱਛੋਂ ਸੰਭਾਲ ਲਵੇਗਾ। 'ਬਾਦਸ਼ਾਹ-ਨਾਮਾ' ਦੇ ਹਵਾਲੇ ਅਨੁਸਾਰ 'ਸ਼ਾਹਜਹਾਨ' ਰਾਹ ਵਿਚੋਂ ਹੀ ਮੁੜ ਗਿਆ, ਉਹ ਲਾਹੌਰ ਨਹੀਂ ਪੁੱਜਾ। ਉਸ ਜਦ ਡਿੱਠਾ ਕਿ ਬਾਦਸ਼ਾਹ ਦੇ ਕੈਂਪ ਲੰਘਣ ਕਰਕੇ ਖੜੀਆਂ ਫ਼ਸਲਾਂ ਦਾ ਨੁਕਸਾਨ ਹੋ ਰਿਹਾ ਹੈ ਤੇ ਕਈ ਬੇਦੋਸ਼ਿਆਂ ਨੂੰ ਤੰਗ ਕੀਤਾ ਗਿਆ ਹੈ ਤਾਂ ਉਹ ਵਾਪਸ ਹੋ ਗਿਆ। ਦੂਜੇ ਦਾਰਾ ਸ਼ਿਕੋਹ ਨੂੰ ਬੀਮਾਰੀ ਦਾ ਹਮਲਾ ਹੋ ਗਿਆ, ਵਾਪਸੀ ਜ਼ਰੂਰੀ ਸੀ। ਸੋ ਸ਼ਾਹਜਹਾਨ ਅਪ੍ਰੈਲ ੧੬੩੩ ਦਾ ਗਿਆ ੧੬੩੮ ਈ. ਵਿਚ ਲਾਹੌਰ ਆਇਆ, ਉਹ ਵੀ ਕਾਬਲ ਦੀ ਮੁਹਿੰਮ ਸਰ ਕਰਨ ਲਈ।

ਸ਼ਾਹਜਹਾਨ ਦੇ ਪੰਜਾਬ ਵਿਚੋਂ ਨਿਕਲਣ ਦੀ ਦੇਰੀ ਸੀ ਕਿ ਪੈਂਧੇ ਖ਼ਾਂ ਨੇ ਲਾਹੌਰ ਨੂੰ ਕਾਰਵਾਈ ਕਰਨ ਲਈ ਕਿਹਾ। ਵਜ਼ੀਰ ਖ਼ਾਂ ਨੇ ਉੱਕਾ ਹੀ ਇਨਕਾਰ ਕਰ ਦਿੱਤੀ। ਉਸ ਨੇ ਸ਼ਾਹੀ ਫ਼ੁਰਮਾਨ ਦਾ ਬਹਾਨਾ ਲਗਾ ਮੁਖ਼ਲਿਸ ਖ਼ਾਂ ਦੇ ਭਰਾ ਕਾਲੇ ਖ਼ਾਂ, ਅਨਵਰ ਖ਼ਾਂ ਖ਼ੋਜਾ, ਜਫ਼ਰ ਬੇਗ ਤੇ ਲੱਲਾ ਬੇਗ ਦੇ ਪੁੱਤਰ ਮਲਿਕ ਅਨਵਰ ਖ਼ਾਂ ਨੂੰ ਨਾਲ ਲੈ ਲਿਆ। ਇਸ ਤੋਂ ਇੰਜ ਪ੍ਰਤੀਤ ਹੁੰਦਾ ਹੈ ਕਿ ਲਾਹੌਰ ਤਾਂ ਦਿਲਚਸਪੀ ਨਹੀਂ ਸੀ ਲੈ ਰਿਹਾ ਪਰ ਸਾਰੇ ਉਹ ਇਕ ਵਾਰੀ ਇਕੱਠੇ ਹੋ ਗਏ ਜਿਨ੍ਹਾਂ ਨੂੰ ਗੁਰੂ ਜੀ ਵਿਰੁੱਧ

ਕੋਈ ਨਾ ਕੋਈ ਰੋਸ ਸੀ ਜਾਂ ਉਨ੍ਹਾਂ ਦੇ ਹੱਥੋਂ ਜਿਨ੍ਹਾਂ ਦੇ ਸੰਬੰਧੀ ਮਾਰੇ ਗਏ। ਆਲਮਪੁਰ ਕੋਟਲੇ ਪਰਗਨਾਂ ਦਸੂਹਾ, ਦੇ ਜ਼ਮੀਂਦਾਰ ਉਸਮਾਨ ਖ਼ਾਂ ਨੇ ਪਾਇੰਦਾ ਖ਼ਾਂ ਨੂੰ ਸਮਝਾਇਆ ਸੀ ਕਿ "ਤੂੰ ਆਪਣੇ ਨਿਆਮਤਾਂ ਦੇਣ ਵਾਲੇ ਮਾਲਕ ਉੱਤੇ ਕਦੇ ਵੀ ਜਿੱਤ ਪ੍ਰਾਪਤ ਨਹੀ ਕਰ ਸਕੇਗਾ। ਤੇਰੀ ਮੌਤ ਤੈਨੂੰ ਲੜਨ ਲਈ ਮਜਬੂਰ ਕਰ ਰਹੀ ਹੈ।" ਉਸ ਦੀ ਗੱਲ ਮੰਨਣ ਦੀ ਬਜਾਇ ਪੈਂਦੇ ਖ਼ਾਂ ਨੇ ਕਿਹਾ "ਸ਼ਾਇਦ ਤੂੰ ਗੁਰੂ ਜੀ ਦਾ ਕੜਾਹ ਪ੍ਰਸ਼ਾਦ ਖਾ ਲਿਆ ਹੋਵੇਗਾ।" ਉਸਮਾਨ ਖ਼ਾਂ ਨੇ ਕਿਹਾ, "ਹੇ ਲੂਣ ਹਰਾਮੀ, ਤੂੰ ਸਾਰੀ ਉਮਰੀ ਗੁਰੂ ਜੀ ਦਾ ਕੜਾਹ ਪ੍ਰਸ਼ਾਦ ਖਾ ਕੇ ਪਲਿਆ ਹੈਂ।"

ਗੁਰੂ ਜੀ ਦਾ ਟਿਕਾਣਾ ਕਰਤਾਰਪੁਰ ਹੀ ਸੀ। ਗੁਰੂ ਜੀ ਦੀ ਪੂਰੀ ਸੂਹ ਪੈਂਦੇ ਖ਼ਾਂ ਨੂੰ ਸੀ ਤੇ ਉਨ੍ਹਾਂ ਦੇ ਟਿਕਾਣਿਆਂ ਦਾ ਵੀ ਪਤਾ ਸੀ। ਪੈਂਦੇ ਖ਼ਾਂ, ਇਕ ਦਿਨ ਕੁਝ ਆਦਮੀਆਂ ਨੂੰ ਨਾਲ ਲੈ ਕੇ ਸ਼ਿਕਾਰ ਖੇਡਣ ਵਾਲੀ ਥਾਂ ਛੁੱਪ ਕੇ ਗੁਰੂ ਜੀ ਉੱਤੇ ਅਛੋਪਲੇ ਹਮਲਾ ਕਰਨ ਆ ਬੈਠਾ। ਭਾਈ ਬਿਧੀ ਚੰਦ, ਭਾਈ ਪਰਤਾਪਾ ਤੇ ਭੁੱਲਣ ਜੀ ਨੇ ਪਛਾਣ ਲਿਆ ਤੇ ਪਕੜ ਕੇ ਖ਼ੂਬ ਮਾਰਿਆ। ਬਿਧੀ ਚੰਦ ਜੀ ਤਾਂ ਉਸ ਸਮੇਂ ਹੀ ਮਾਰ ਦੇਣਾ ਚਾਹੁੰਦੇ ਸਨ ਪਰ ਗੁਰੂ ਜੀ ਨੇ ਛੱਡ ਦੇਣਾ ਹੀ ਠੀਕ ਸਮਝਿਆ। ਪੈਂਦੇ ਖ਼ਾਂ ਦਾ ਪਹਿਲਾ ਵਾਰ ਤਾਂ ਖ਼ਾਲੀ ਗਿਆ ਪਰ ਛੇਤੀ ਹੀ ਉਹ ਇਕ ਤਗੜੀ ਫੌਜ ਲੈ ਕੇ ਕਰਤਾਰਪੁਰ ਪੁੱਜ ਗਿਆ।

***ਚੌਥੀ ਜੰਗ :*** ਗੁਰੂ ਹਰਿਗੋਬਿੰਦ ਜੀ ਪੈਂਦੇ ਖ਼ਾਂ ਦੀ ਨੀਯਤ ਨੂੰ ਜਾਣ ਗਏ ਸਨ ਤੇ ਉਨ੍ਹਾਂ ਨੂੰ ਸਭ ਖ਼ਬਰਾਂ ਪੁੱਜ ਰਹੀਆਂ ਸਨ ਕਿ ਫ਼ੌਜਾਂ ਇਕੱਠੀਆਂ ਹੋ ਕਰਤਾਰਪੁਰ ਵੱਲ ਧਾਈ ਕਰ ਰਹੀਆਂ ਹਨ। ਕਾਲੇ ਖ਼ਾਂ ਨੇ ਅਨਵਰ ਖ਼ਾਂ ਖੋਜੇ ਨੂੰ ਵਕੀਲ ਬਣਾ ਕੇ ਭੇਜਿਆ ਕਿ ਈਨ ਮੰਨਣ ਵਿਚ ਹੀ ਤੁਹਾਡਾ ਭਲਾ ਹੈ ਪਰ ਉਹ ਨਹੀਂ ਸੀ ਜਾਣਦਾ ਕਿ ਇਕ ਪਾਸੇ ਉਹ ਪਠਾਣ ਸਨ ਜੋ ਆਪਣਾ ਗੁੱਸਾ ਕੱਢਣ ਆਏ ਸਨ ਤੇ ਦੂਜੇ ਪਾਸੇ ਸਿਦਕੀ ਤੇ ਧਰਮੀ ਸਿੱਖ ਸਨ ਜਿਨ੍ਹਾਂ ਵਿਚ ਗੁੱਸਾ ਰਤਾ ਭਰ ਵੀ ਨਹੀਂ ਸੀ। ਸ਼ਾਹੀ ਫ਼ੌਜਾਂ ਸਿੱਧੀਆਂ ਕਰਤਾਰਪੁਰ ਵਿਚ ਹੀ ਆ ਗਈਆਂ। ਗੁਰੂ ਜੀ ਵੀ ਮੈਦਾਨਾਂ ਵਿਚ ਫ਼ੌਜਾਂ ਸਮੇਤ ਆ ਗਏ। ਮਹਾਰਾਜ ਦੇ ਮਹਲ (ਘਰੋਂ) ਵੀ ਕੋਠਿਆਂ ਉੱਤੇ ਚੜ੍ਹ ਕੇ ਸਭ ਜੰਗ ਨੂੰ ਅਖੀ ਦੇਖ ਰਹੇ ਸਨ। ਮੁਹਸਨ ਫ਼ਾਨੀ ਨੇ ਵੀ ਇਸ ਜੰਗ ਦੇ ਅੱਖੀਂ ਡਿੱਠੇ ਹਾਲਾਤ ਲਿਖੇ ਹਨ।

ਤਲਵਾਰਾਂ ਖੜਕਣ ਲਗੀਆਂ, ਘੋੜੇ ਇਕ ਦੂਜੇ ਨਾਲ ਭਿੜਨ ਲੱਗੇ। ਗਰਮੀ ਤੇ ਹਨ੍ਹੇਰੀ ਦਾ ਜ਼ੋਰ ਸੀ। ਇਕ ਪਾਸੇ ਕੁਦਰਤੀ ਹਨ੍ਹੇਰੀ ਦੂਜੇ ਪਾਸੇ ਫੌਜਾਂ ਨੇ ਇਤਨੀ ਧੂੜ ਛੱਡੀ ਕਿ ਰਾਤ ਹੀ ਪੈ ਗਈ। ਪੂਰਾ ਇਕ ਦਿਨ ਇਸ ਹਨ੍ਹੇਰੇ ਅੰਦਰ ਹੀ ਕਟਾ-ਵੱਢੀ ਵਿਚ ਗੁਜ਼ਰ ਗਿਆ। ਦੂਸਰੇ ਦਿਨ ਅਨਵਰ ਖ਼ਾਂ ਨੇ ਕਿਹਾ, "ਖਲਕਤ ਨੂੰ ਕਟਵਾਉਣ ਦਾ ਕੀਹ ਲਾਭ ਯੋਧੇ ਦੇ ਮੁਕਾਬਲੇ ਦਾ ਤੁਹਾਡਾ ਯੋਧਾ ਆਵੇ।" ਭਾਈ ਬਿਧੀ ਚੰਦ ਨੇ ਅੱਗੇ ਵਧ ਕੇ ਵੰਗਾਰ ਦਾ ਉੱਤਰ ਦਿੱਤਾ। ਅਨਵਰ ਖ਼ਾਂ ਨੇ ਵੰਗਾਰ ਦਾ ਉੱਤਰ ਵੰਗਾਰ ਵਿਚ ਦਿੱਤਾ ਤੇ ਤੀਰ ਚੜ੍ਹਾ ਕੇ ਨਿਸ਼ਾਨਾ ਭਾਈ ਜੀ ਦਾ ਬੰਨ੍ਹਿਆ। ਤੀਰ ਭਾਈ ਜੀ ਦੇ ਮੱਥੇ ਵਿਚ ਵੱਜਾ ਤੇ ਖ਼ੂਨ ਦੀ ਧਾਰਾ ਵੱਗ ਤੁਰੀ ਭਾਈ ਬਿਧੀ ਚੰਦ ਜੀ ਨੇ ਪਰਵਾਹ ਕੀਤੇ ਬਗੈਰ ਅਨਵਰ ਖ਼ਾਂ ਉੱਤੇ ਐਸਾ ਵਾਰ ਕੀਤਾ ਤੇ ਉਸ ਨੂੰ ਥਾਂ ਹੀ ਡੇਗ ਲਿਆ।

ਉਸ ਸਮੇਂ ਸ਼ਾਹੀ ਸੈਨਾ ਤਗੜਾ ਹੱਲਾ ਕਰ ਕੇ ਅੱਗੇ ਵਧੀ ਪਰ ਗੁਰੂ ਜੀ ਦੇ ਤੀਰਾਂ ਅੱਗੇ ਫ਼ੌਜ ਦੀ ਕੋਈ ਪੇਸ਼ ਨਾ ਗਈ। ਜਿਤਨੇ ਤੀਰ ਗੁਰੂ ਹਰਿਗੋਬਿੰਦ ਜੀ ਨੇ ਇਸ ਜੰਗ ਵਿਚ ਚਲਾਏ ਸ਼ਾਇਦ ਹੀ ਪਹਿਲਾਂ ਕਿਸੇ ਥਾਂ ਜਾਂ ਜੰਗ ਵਿਚ ਚਲਾਏ ਹੋਣ। ਭਾਈ ਲੱਖੂ ਜੀ ਅੱਗੇ ਵਧੇ ਪਰ ਕੁਤਬ ਖ਼ਾਂ ਨੇ ਭਰਵਾਂ ਤੇ ਟਿਕਵਾਂ ਵਾਰ ਕੀਤਾ ਤੇ ਭਾਈ ਲੱਖੂ ਜੀ ਸ਼ਹੀਦ ਹੋ ਗਏ। ਪੈਂਦੇ ਖ਼ਾਂ ਨੇ ਧਾ ਕੇ ਘੋੜਾ ਗੁਰੂ ਜੀ ਵੱਲ ਵਧਾਇਆ ਤੇ ਸਾਮ੍ਹਣੇ ਆ ਗਿਆ। ਗੁਰੂ ਜੀ ਨੂੰ ਫਿਰ ਵੀ 'ਬਰਖ਼ੁਦਾਰ' ਹੀ ਕਿਹਾ ਤੇ ਵਾਰ ਕਰਨ ਲਈ ਆਖਿਆ। ਪੈਂਦੇ ਖ਼ਾਂ ਗੁਰੂ ਜੀ ਦੀਆਂ ਸ਼ਕਤੀਆਂ ਤੋਂ ਜਾਣੂ ਸੀ ਤੇ ਕਹਿਣ ਲੱਗਾ, "ਆਪ ਜੀ ਤੀਰ ਕਮਾਨ ਛੱਡ ਟਾਕਰੇ ਉੱਤੇ ਆਓ ਤਾਂ ਸੁਆਦ ਹੈ।"

*ਪੈਂਦੇ ਖ਼ਾਂ ਨੇ ਤਬ ਕਹਯੋ ਗੁਰੂ ਤੱਜ ਕੇ ਧਨਖੀ।*

*ਦੁੰਦ ਯੁੱਧ ਕਰ ਖੜਗ ਕਾ ਜੋ ਹੈ ਕੁਝ ਅਣਖੀ।*

ਗੁਰੂ ਜੀ ਨੇ ਕਮਾਨ ਮੋਢੇ ਉੱਤੇ ਰਖ ਲਈ ਤੇ ਪੈਂਦੇ ਖ਼ਾਂ ਨੇ ਵਾਰ ਕੀਤਾ। ਗੁਰੂ ਜੀ ਨੇ ਰਕਾਬ ਉੱਤੇ ਰੋਕਿਆ। ਦੂਜਾ ਵਾਰ ਢਾਲ ਉੱਤੇ ਰੋਕਿਆ। ਤੀਜਾ ਵਾਰ ਪੈਂਦੇ ਨੇ ਐਸੇ ਜ਼ੋਰ ਨਾਲ ਕੀਤਾ ਅਤੇ ਗੁਰੂ ਜੀ ਨੇ ਉਸ ਭਰਵੇਂ ਜ਼ੋਰ ਨਾਲ ਵਾਪਿਸ ਮੋੜਿਆ ਕਿ ਉਸ ਦੀ ਤਲਵਾਰ ਟੁੱਟ ਗਈ ਤੇ ਸਿਰਫ ਮੁੱਠ ਹੀ ਮੁਠੀ ਵਿਚ ਰਹਿ ਗਈ। ਪੈਂਦੇ ਖ਼ਾਂ ਖੇਡ ਹੱਥੋਂ ਜਾਂਦੀ ਦੇਖ ਘੋੜਾ ਛੱਡ, ਗੁਰੂ ਜੀ ਦੇ ਘੋੜੇ ਹੇਠਾਂ ਹੋ ਗਿਆ। ਉਹ ਇਸ ਕਰਤੱਵ ਵਿਚ ਬਹੁਤ ਮਾਹਰ ਸੀ। ਉਹ ਘੋੜੇ ਸਮੇਤ ਸਵਾਰਾਂ ਨੂੰ ਚੁੱਕ ਜ਼ਮੀਨ ਤੇ ਪਟਕਾ ਮਾਰਦਾ ਸੀ। ਇਸੇ ਭਰਮ ਵਿਚ ਉਸ ਨੇ ਗੁਰੂ ਪਾਤਸ਼ਾਹ ਦੇ ਘੋੜੇ ਹੇਠਾਂ ਜਾ ਕੇ ਜ਼ੋਰ-ਅਜ਼ਮਾਈ ਕੀਤੀ। ਘੋੜਾ ਚੁੱਕਣ ਵਿਚ ਤਾਂ ਉਹ ਸਫਲ ਨਾ ਹੋ ਸਕਿਆ ਪਰ ਇਤਨਾ ਜ਼ਰੂਰ ਕਰ ਗਿਆ ਕਿ ਘੋੜਾ ਅੱਗੇ ਨਾ ਤੁਰੇ। ਤਲਵਾਰ ਦਾ ਉਸ ਉੱਤੇ ਵਾਰ ਹੋ ਨਹੀਂ ਸੀ ਸਕਦਾ। ਗੁਰੂ ਜੀ ਨੇ ਇਕ ਰਕਾਬ ਵਿਚ ਪੈਰ ਕਰ ਕੇ ਢਾਲ ਉਸ ਦੇ ਸਿਰ ਤੇ ਮਾਰੀ ਤੇ ਉਹ ਥਾਂ ਹੀ ਬੇਹੋਸ਼ ਹੋ ਗਿਆ। ਤਵਾਰੀਖ਼ ਖ਼ਾਲਸਾ ਵਿਚ ਲਿਖਿਆ ਹੈ :

*ਬਾਹੇ ਕਰ ਸਿਉਂ ਗੁਰੂ ਨੇ ਤਬ ਢਾਲਾ ਮਾਰਿਓ।*
*ਪੈਂਦਾ ਮੂਰਛਤਿ ਹੋਇ ਗਿਰਿਓ ਅਸ੍ਵਰਗ ਪਧਾਰਿਓ।*

ਗੁਰੂ ਜੀ ਘੋੜੇ ਤੋਂ ਹੇਠਾਂ ਉਤਰ, ਉਸ ਪਾਸ ਆਏ ਤੇ ਉਸੇ ਢਾਲ ਨਾਲ, ਜਿਸ ਨਾਲ ਮਾਰਿਆ ਸੀ ਧੁੱਪ ਤੋਂ ਛਾਂ ਕੀਤੀ ਤੇ ਆਖਿਆ, "ਪੈਂਦੇ, ਕਲਮਾ ਪੜ੍ਹ, ਆਖਿਰੀ ਸਮਾਂ ਆਇਆ ਹੈ।"

*ਜਬ ਗਿਰਨ ਲਾਗ ਕਹਿ ਗੁਰ ਉਧਾਰ।*
*ਤਬ ਤੁਰਕ ਜਨਮ ਕਲਮਾ ਉਦਾਰ।*

ਪੈਂਦੇ ਖ਼ਾਂ ਨੇ ਥਿੜਕਦੇ ਥਿੜਕਦੇ ਕਿਹਾ, "ਤੇਰੀ ਮਿਹਰ ਹੀ ਮੇਰਾ ਕਲਮਾ ਹੈ," ਤੇ ਸ਼ਾਂਤ ਹੋ ਗਿਆ। ਗੁਰੂ ਜੀ ਨੇ ਉਸੇ ਢਾਲ ਨਾਲ ਉਸ ਦਾ ਮੂੰਹ ਢੱਕ ਦਿੱਤਾ।

ਪੈਂਦੇ ਖ਼ਾਂ ਨੂੰ ਗਿਰਿਆ ਦੇਖ ਕੇ ਕੁਤਬ ਖ਼ਾਂ ਨੱਸਣ ਲੱਗਾ ਤਾਂ ਕਾਲੇ ਖ਼ਾਂ ਨੇ ਕਿਹਾ, "ਭਜ ਕੇ ਜਾਣਾ ਠੀਕ ਨਹੀਂ।" ਉਧਰੋਂ ਪੈਂਦੇ ਖ਼ਾਂ ਦਾ ਜੁਆਈ ਉਸਮਾਨ ਵੀ ਬਾਬਾ ਗੁਰਦਿੱਤਾ ਜੀ ਦੇ ਹੱਥੋਂ ਮਾਰਿਆ ਗਿਆ। ਕੁਤਬ ਖ਼ਾਂ ਨੇ ਗੁਰੂ ਜੀ ਤੇ ਸਿੱਧਾ ਤੀਰ ਚਲਾਇਆ ਅਤੇ ਉਸ ਦੇ ਘੋੜੇ ਨੂੰ ਜ਼ਖਮੀ ਕਰ ਕੇ, ਪੈਦਲ ਕਰ ਦਿੱਤਾ। ਗੁਰੂ ਜੀ ਵੀ ਪੈਦਲ ਹੋ ਗਏ ਅਤੇ ਕੁਤਬ ਖ਼ਾਂ ਨੂੰ ਇਕੋ ਵਾਰ ਨਾਲ ਹੀ ਪਾਰ ਬੁਲਾ ਦਿੱਤਾ। ਕਾਲੇ ਖ਼ਾਂ ਨੇ ਆਪਣੇ ਬਾਕੀ ਜਰਨੈਲਾਂ ਨੂੰ ਡਿਗਦਾ ਦੇਖ ਸਾਰੀ ਫ਼ੌਜ ਨੂੰ ਹੀ ਹਮਲਾ ਕਰਨ ਡਾਹ ਦਿੱਤਾ ਤੇ ਆਪ ਗੁਰੂ ਪਾਸ ਆ ਕੇ ਆਖਣ ਲੱਗਾ ਕਿ "ਇਹ ਇਕੋ ਤੀਰ ਹੀ ਤੁਹਾਡੀ ਮੌਤ ਦਾ ਪੈਗਾਮ ਹੈ।" ਗੁਰੂ ਉਸੇ ਤਰ੍ਹਾਂ ਮੁਸਕਰਾਉਂਦੇ ਰਹੇ ਤੇ ਕਹਿਣ ਲੱਗੇ "ਕਾਹਲੇ ਖ਼ਾਂ ਕਾਹਲਾ ਨਾ ਪਓ। ਦਿਲ ਦੀ ਰੀਝ ਲਾਹ ਲੈ।" ਕਾਲੇ ਖ਼ਾਂ ਨੇ ਨਿਸ਼ਾਨਾ ਬੰਨ੍ਹਿਆ। ਮਹਾਰਾਜ ਨੇ ਘੋੜੇ ਦਾ ਮੂੰਹ ਬਦਲਾ ਲਿਆ ਤੇ ਤੀਰ ਗੁਰੂ ਪਾਤਸ਼ਾਹ ਦੇ ਮੱਥੇ ਨੂੰ 'ਚੁੰਮ' ਅੱਗੇ ਨਿਕਲ ਗਿਆ। ਗੁਰੂ ਜੀ ਨੇ ਤੀਰ ਚਲਾ ਕੇ ਉਸ ਦੇ ਘੋੜੇ ਨੂੰ ਥਾਂ ਹੀ ਰਖ ਲਿਆ ਤੇ ਉਸ ਨੂੰ ਪੈਦਲ ਦੇਖ ਗੁਰੂ ਜੀ ਆਪ ਵੀ ਪੈਦਲ ਹੋ ਗਏ।

ਕਾਲੇ ਖ਼ਾਂ ਨੇ ਤਲਵਾਰ ਦੀ ਲੜਾਈ ਲਈ ਵੰਗਾਰਿਆ। ਦੋਹਾਂ ਪਾਸਿਆਂ ਦੀਆਂ ਫ਼ੌਜਾਂ ਗੁਰੂ ਜੀ ਤੇ ਕਾਲੇ ਖ਼ਾਂ ਨੂੰ ਜੁਟੇ ਦੇਖ, ਖਲੋ ਗਈਆਂ। ਕਾਲੇ ਖ਼ਾਂ ਨੇ ਪਹਿਲਾ ਵਾਰ ਕੀਤਾ ਤਾਂ ਗੁਰੂ ਜੀ ਨੇ ਢਾਲ ਉੱਤੇ ਲਿਆ। ਫਿਰ ਦੂਜਾ ਵੀ ਰੋਕਿਆ। ਜਦ ਤੀਜਾ ਵਾਰ ਵੀ ਉਸ ਦਾ ਖ਼ਾਲੀ ਗਿਆ ਤਾਂ ਉਸੇ ਠੰਢੇ ਸੁਭਾਉ ਵਿਚ ਗੁਰੂ ਜੀ ਨੇ ਮੁਸਕਰਾ ਕੇ ਕਿਹਾ, "ਖ਼ਾਨ, ਤਲਵਾਰ ਇਸ ਤਰ੍ਹਾਂ ਨਹੀਂ, ਇਉਂ ਮਾਰੀਦੀ ਹੈ।" ਇਤਨਾ ਕਹਿਣਾ ਦੀ ਢਿਲ ਸੀ ਕਿ ਉਸ ਦਾ ਸਿਰ ਧੜ ਨਾਲੋਂ ਵੱਖ ਹੋ ਗਿਆ। ਮੁਹਸਨ ਫ਼ਾਨੀ ਨੇ ਇਸ ਘਟਨਾ ਦਾ ਜ਼ਿਕਰ ਖ਼ਾਸ ਤੌਰ ਤੇ ਕੀਤਾ ਹੈ। ਮੁਹਸਨ ਫ਼ਾਨੀ ਜਿਸ ਬਾਰੀਕੀ ਨਾਲ ਗੁਰੂ ਜੀ ਦੇ ਰਹਿਣ ਸਹਿਣ, ਬਹਿਣ ਬੋਲਣ ਨੂੰ ਦੇਖਦਾ ਸੀ, ਉਹ ਹੈਰਾਨਕੁਨ ਹੈ। ਉਸ ਨੇ ਜੰਗ ਵਿਚ ਪਏ ਗੁਰੂ

ਜੀ ਦੇ ਮੱਥੇ ਉੱਤੇ ਪ੍ਰਭਾਵ ਤਕ ਨੂੰ ਦੇਖਿਆ। ਉਸ ਨੇ ਕਦੇ ਗੁਰੂ ਜੀ ਦੇ ਮੱਥੇ ਤਿਉੜੀ ਨਹੀ ਦੇਖੀ ਸੀ। ਮੁਹਸਨ ਫ਼ਾਨੀ ਦੇ ਸ਼ਬਦ ਵਿਚ, ਇਕ ਸੂਰਮੇ ਨੇ ਜੰਗ ਵਿਚ ਗੁਰੂ ਜੀ ਉੱਤੇ ਵਾਰ ਕੀਤਾ। ਵਾਰ ਰੋਕਦੇ ਹੋਏ ਗੁਰੂ ਜੀ ਨੇ ਤਲਵਾਰ-ਬਾਜ ਨੂੰ ਕਿਹਾ, 'ਵਾਰ ਇਸ ਤਰ੍ਹਾਂ ਨਹੀਂ, ਇਸ ਤਰ੍ਹਾਂ ਕਰੀਦਾ ਹੈ।' ਅਤੇ ਵਾਰ ਕਰਦੇ ਸਾਰ ਹੀ ਉਸ ਦਾ ਕੰਮ ਖ਼ਤਮ ਕਰ ਦਿੱਤਾ। ਜਦ ਗੁਰੂ ਜੀ ਦੇ ਇਕ ਸਾਥੀ ਨੇ ਮੈਥੋਂ (ਮੁਹਸਨ ਫ਼ਾਨੀ) ਪੁਛਿਆ, ਕਿ ਤਲਵਾਰ ਇਸ ਤਰ੍ਹਾਂ ਚਲਾਉਣ ਵਿਚ ਗੁਰੂ ਜੀ ਦੀ ਕੀ ਫ਼ਿਲਾਸਫ਼ੀ ਹੈ ਤੇ ਇਸ ਵਿਚ ਕੀ ਭੇਤ ਹੈ ਕਿ 'ਵਾਰ ਇਸ ਤਰ੍ਹਾਂ ਕਰੀਦਾ ਹੈ ਤਾਂ ਮੈਂ ਕਿਹਾ ਮੇਰੇ ਖ਼ਿਆਲ ਦੇ ਵਿਚ ਗੁਰੂ ਦਾ ਤਲਵਾਰ ਚਲਾਉਣਾ ਵੀ ਇਕ ਸਬਕ ਸਿਖਲਾਣਾ ਹੈ। ਗੁਰੂ ਦੇ ਅਰਥ ਹੀ ਉਸਤਾਦ ਹਨ ਤੇ ਉਹ ਉਸਤਾਦ ਵਾਂਗੂ ਕਲਮ ਘੜ ਕੇ ਦਸਦੇ ਹਨ, ਅਤੇ ਗੁੱਸੇ ਵਿਚ ਕਦੇ ਵਾਰ ਨਹੀਂ ਕਰਦੇ ਕਿਉਂਕਿ ਗੁੱਸੇ ਵਿਚ ਤਲਵਾਰ ਚਲਾਉਣੀ ਅਧਰਮ ਹੈ, ਨਿੰਦਨੀਯ ਹੈ।[1]' ਜਦ ਜਿੱਤ ਦੇ ਜੈਕਾਰੇ ਗਜ ਰਹੇ ਸਨ ਤਾਂ ਕਾਸਮ ਖ਼ਾਂ ਨੇ ਵੱਧ ਕੇ ਗੁਰੂ ਜੀ ਉੱਤੇ ਛੁਪ ਕੇ ਵਾਰ ਕਰਨਾ ਚਾਹਿਆ ਪਰ ਉਹ ਆਪਣੇ ਮਨਸੂਬੇ ਵਿਚ ਕਾਮਯਾਬ ਨਾ ਹੋ ਸਕਿਆ ਤੇ ਥਾਂ ਹੀ ਮਾਰਿਆ ਗਿਆ। ਮੁਹਸਨ ਫ਼ਾਨੀ ਨੇ ਇਹ ਵੀ ਲਿਖਿਆ ਹੈ, "ਇਸ ਤੋਂ ਪਹਿਲਾਂ ਤੇ ਪਿਛੋਂ ਕਈ ਵਾਰੀ ਬੜੇ ਭਾਰੇ ਸ਼ਾਹੀ ਲਸ਼ਕਰ ਉਸ ਉੱਤੇ ਚੜ੍ਹਾਈ ਕਰ ਕੇ ਆਏ ਪਰ ਉਹ ਰੱਬ ਦੀ ਮਿਹਰਬਾਨੀ ਨਾਲ ਸਹੀ ਸਲਾਮਤ ਬਚ ਗਿਆ। ਇਹ ਉਪਰੰਤ ਸ਼ਾਹੀ ਟਾਕਰੇ ਤਾਂ ਕਈ ਹੋਏ ਪਰ ਖੁਲ੍ਹਮ-ਖੁਲ੍ਹਾ ਕੋਈ ਨਾ ਹੋਇਆ। ਕਨ੍ਹਈਆ ਲਾਲ ਲਿਖਦਾ ਹੈ, ਗੁਰੂ ਹਰਿਗੋਬਿੰਦ ਜੀ ਨੇ ਦੁਨੀਆਂ ਵਿਚ ਅਮੀਰੀ ਤੇ ਫ਼ਕੀਰੀ (ਮੀਰੀ ਪੀਰੀ) ਦੇ ਦੋਹਾਂ ਕੰਮਾਂ ਨੂੰ ਭਲੀ ਪ੍ਰਕਾਰ ਨਿਭਾਇਆ ਅਤੇ ਵਡੀਆਂ ਭਾਰੀਆਂ ਜਿੱਤਾਂ ਪ੍ਰਾਪਤ ਕੀਤੀਆਂ। ਅਣਗਿਣਤ ਮੁਗ਼ਲ ਫ਼ੌਜਾਂ ਦੇ ਆਹੂ ਲਾਹੇ। ਗੁਰੂ ਮਹਾਰਾਜ ਨੇ ਬਹੁਤੀ ਦੇਰ ਹੋਰ ਕਰਤਾਰਪੁਰ ਟਿਕਣਾ ਠੀਕ ਨਾ ਜਾਣ, ਕੀਰਤਪੁਰ ਵੱਲ ਚਾਲੇ ਪਾ ਦਿੱਤੇ।"

ਕਰਤਾਰਪੁਰ ਤੋਂ ਫਗਵਾੜੇ ਕੋਲ ਪਲਾਹੀ ਪਿੰਡ ਪੁੱਜੇ ਹੀ ਸਨ ਕਿ ਸ਼ਾਹੀ ਫ਼ੌਜ ਦੀ ਇਕ ਟੁਕੜੀ ਪਿੱਛਾ ਕਰਦੀ ਆ ਗਈ। ਇਸ ਦੀ ਅਗਵਾਈ ਅਬਦੁੱਲਾ ਖ਼ਾਂ ਦਾ ਪੁੱਤਰ ਅਹਿਮਦ ਖ਼ਾਂ ਕਰ ਰਿਹਾ ਸੀ। ਬੱਸੀ ਸ਼ੇਖਾ ਦੇ ਰਈਸ ਜਮਾਲ, ਫ਼ਤਹ ਖ਼ਾਨ, ਅਲਾਵਲਪੁਰ ਦਾ ਜਾਫ਼ਤ ਖ਼ਾਂ ਤੇ ਹੋਰ ਕਈ ਇਲਾਕੇ ਦੇ ਪਠਾਣ ਵੀ ਨਾਲ ਸਨ। ਅਚਾਨਕ ਹੱਲਾ ਹੋ ਜਾਣ ਕਰ ਕੇ ਜੋ ਕੁਝ ਵੀ ਕਿਸੇ ਦੇ ਹੱਥ ਆਇਆ, ਉਸ ਨਾਲ ਸਿੱਖਾਂ ਟਾਕਰਾ ਕੀਤਾ। ਫ਼ਤਹ ਖ਼ਾਂ ਤੇ ਅਹਮਦ ਖ਼ਾਂ ਮਾਰੇ ਗਏ ਤੇ ਫ਼ੌਜ ਦੀ ਟੁਕੜੀ ਨੱਸ ਗਈ। ਇਸ ਜੰਗ ਵਿਚ ਗੁਰੂ ਹਰਿਗੋਬਿੰਦ ਜੀ ਦੇ ਛੋਟੇ ਪੁੱਤਰ ਬਾਬਾ ਤਿਆਗ ਮੱਲ ਜੀ ਨੇ ਐਸਾ ਟਾਕਰਾ ਕੀਤਾ ਕਿ ਸਾਰਿਆਂ ਨੇ ਵਾਹ ਵਾਹ ਕੀਤੀ। ਗੁਰੂ ਜੀ ਨੇ ਪ੍ਰਸੰਸਾ ਵਜੋਂ ਕਿਹਾ, "ਤੇਰਾ ਨਾਂ ਤਿਆਗ ਮੱਲ ਨਹੀਂ, ਤੇਗ ਬਹਾਦਰ ਸੋਭਦਾ ਹੈ।" ਉਸ ਦਿਨ ਤੇਗ ਬਹਾਦਰ ਨਾਂ ਹੀ ਪੱਕ ਗਿਆ।

ਕਈ ਸਿੱਖ ਇਤਿਹਾਸਕਾਰਾਂ ਨੇ ਇਸ ਹੱਲੇ ਵਿਚ ਧੀਰ ਮੱਲ ਜੀ ਦਾ ਹੱਥ ਦਸਿਆ ਹੈ ਜੋ ਉੱਕਾ ਹੀ ਨਿਰਮੂਲ ਹੈ। ਧੀਰ ਮੱਲ ਜੀ ਦੀ ਆਯੂ ਉਸ ਸਮੇਂ ਸਾਢੇ ਪੰਜ ਸਾਲ ਸੀ। ਸਾਢੇ ਪੰਜ ਸਾਲ ਦਾ ਬਾਲਕ ਕਿਸੇ ਨੂੰ ਕੀ ਤੇ ਕਿਵੇਂ ਚੁੱਕ ਸਕਦਾ ਸੀ।

---

1. ਗੁਫ਼ਤਮ ਬਖ਼ਾਤਰੀ ਰਸਦ ਕਿ ਤੇਰਾ ਅੰਦਾਤਨ ਕਰਦ ਹਮ
ਅਜ ਰਹਿ ਅਮੋਜਾਨੀਦਨ ਬੂਦ ਚਿਹਕਰੋ ਗਾਹ ਦਾ
ਗੋਇੰਦ ਵਾ ਨਹਿ ਖ਼ਸਮ ਚਿਆਂ ਨਿਕੋਹੀਦਾ ਅਸਤ

(ਦਬਿਸਤਾਨੇ ਮਜ਼ਾਹਬ, ਪੰਨਾ ੨੩੫)

ਚੌਧਵਾਂ ਅਧਿਆਇ

# ਜੋਤੀ ਜੋਤ ਰਲੀ

*ਕੀਰਤਪੁਰ ਟਿਕਾਣੇ* : ਗੁਰੂ ਜੀ ਨੇ ਕੀਰਤਪੁਰ ਪੱਕਾ ਟਿਕਾਣਾ ਕਰਨ ਦਾ ਫ਼ੈਸਲਾ ਕਰ ਲਿਆ ਅਤੇ ਜੱਥੇਬੰਦੀ ਵੱਲ ਉਚੇਚਾ ਧਿਆਨ ਦਿੱਤਾ। ਕੀਰਤਪੁਰ ਟਿਕਾਣੇ ਨਾਲ ਸੰਗਤਾਂ ਵਿਚ ਅਥਾਹ ਜੋਸ਼ ਫੈਲਿਆ। ਸਤਿਗੁਰੂ ਜੀ ਦੀ ਹੋਂਦ ਨਾਲ ਹੀ ਪਰਜਾ ਨੂੰ ਸੁੱਖ ਪੁੱਜਿਆ। ਰਾਜਾ ਤਾਰਾ ਚੰਦ ਵੀ ਗੁਰੂ ਜੀ ਦਾ ਆਉਣਾ ਸੁਣ ਕੇ ਪ੍ਰਸੰਨ ਹੋਇਆ। ਜਦ ਉਸ ਤੇ ਸ਼ਾਹੀ ਲਸ਼ਕਰ ਚੜ੍ਹ ਆਏ ਤਾਂ ਆਪ ਜੀ ਨੇ ਫ਼ੌਜਾਂ ਦੇ ਕੇ ਉਸ ਦੀ ਇਮਦਾਦ ਕੀਤੀ। ਤਾਰਾ ਚੰਦ ਦੇ ਖੋਹੇ ਹੋਏ ਪਿੰਡ ਵੀ ਵਾਪਿਸ ਕਰਵਾਏ।

ਦੂਜੇ ਪਾਸੇ ਪਰਜਾ ਹਿੱਤ ਪਿੰਡਾਂ ਵਿਚ ਖੂਹ ਲਗਵਾਏ। ਪ੍ਰਚਾਰ ਹਿਤ ਇਹ ਜ਼ਰੂਰੀ ਸਮਝਿਆ ਕਿ ਰਾਖਵੇਂ ਜੱਥੇ ਬਣਾਏ ਜਾਣ। ਬਾਬਾ ਗੁਰਦਿੱਤਾ ਜੀ ਨੂੰ ਨਿਰੋਲ ਪ੍ਰਚਾਰ ਲਈ ਵੱਖਰੀ ਸੰਸਥਾ ਬਣਾਉਣ ਲਈ ਆਖਿਆ। ਬਾਬਾ ਸ੍ਰੀ ਚੰਦ ਜੀ ਨੇ ਆਪਣੇ ਸਾਰੇ ਉਦਾਸੀ ਸਿੱਖੀ ਦੇ ਪ੍ਰਚਾਰ ਲਈ ਲਗਾ ਦਿੱਤੇ ਸਨ। ਬਾਬਾ ਗੁਰਦਿੱਤਾ ਜੀ ਨੂੰ ਹੋਰ ਮੁੱਖੀ ਪ੍ਰਚਾਰਕ ਨਿਯਤ ਕਰਨ ਲਈ ਵੀ ਕਿਹਾ ਗਿਆ। ਬਾਬਾ ਜੀ ਨੇ ਧੂਣੀਆਂ ਨਿਯਤ ਕੀਤੀਆਂ ਤੇ ਹਰ ਧੂਣੀ ਦਾ ਇਕ ਮੁੱਖੀ ਲਗਾਇਆ। ਬਾਬਾ ਅਲਮਸਤ, ਬਾਬਾ ਫੂਲ, ਭਾਈ ਗੋਂਦਾ ਤੇ ਬਾਲੂ ਹਸਨਾ, ਚਾਰ ਮੁੱਖੀ ਸਨ। ਧੂਣੀ ਦਾ ਅਰਥ ਸੀ, ਮਸ਼ਾਲ ਜਗਾਉਣਾ ਤੇ ਰੋਸ਼ਨੀ ਕਰਨਾ। ਇਹ ਮੁੱਖੀ ਤੇ ਉਨ੍ਹਾਂ ਦੇ ਸਾਥੀ ਸਿੱਖੀ ਦੀ ਮਸ਼ਾਲ ਲੈ ਕੇ ਪਿੰਡ ਪਿੰਡ ਪੁੱਜੇ ਤੇ ਸਿੱਖੀ ਉਸ ਥਾਂ ਪੁਜਾਈ ਜਿੱਥੇ ਕਿਸੇ ਪੁੱਜਣ ਦੀ ਜੁਰਅਤ ਨਹੀਂ ਸੀ ਹੋਈ। ਇਸ ਪ੍ਰਚਾਰ ਸਦਕਾ ਹੀ ਸਿੱਖੀ ਚਾਰੇ ਪਾਸੇ ਫੈਲੀ। ਮੁਹਸਨ ਫ਼ਾਨੀ ਲਿਖਦਾ ਹੈ ਕਿ ਕੋਈ ਐਸੀ ਥਾਂ ਤੇ ਸ਼ਹਿਰ ਨਹੀਂ ਸੀ ਜਿੱਥੇ ਸਿੱਖ ਨਾ ਮਿਲਦੇ ਹੋਣ। ਆਪ ਜੀ ਨੇ ਪ੍ਰਚਾਰ ਹਿਤ ਦੌਰੇ ਵੀ ਕੀਤੇ ਤੇ ਕਈ ਪ੍ਰਚਾਰਕਾਂ ਨੂੰ ਵੀ ਭੇਜਿਆ।

ਭਾਈ ਬਿਧੀ ਚੰਦ ਜੀ ਨੂੰ ਪੂਰਬ ਦੇਸ਼ ਵਿਚ ਪ੍ਰਚਾਰ ਹਿਤ ਭੇਜਿਆ। ਅਯੁੱਧਿਆ ਤੋਂ ਅਠਾਰਾਂ ਕੋਹ ਦੂਰ ਗੋਮਤੀ ਦੇ ਕਿਨਾਰੇ ਸੁੰਦਰ ਸ਼ਾਹ ਦਾ ਟਿਕਾਣਾ ਸੀ। ਉਹ ਉੱਥੇ ਹਿੰਮਤ ਤੇ ਲਗਨ ਨਾਲ ਸਿੱਖੀ ਦੇ ਆਦਰਸ਼ 'ਰਾਮ ਦੇ ਦੇਸ਼' ਦ੍ਰਿੜ੍ਹ ਕਰਾ ਰਹੇ ਸਨ। ਸੁੰਦਰ ਸ਼ਾਹ ਨੇ ਬਿਰਧ-ਅਵਸਥਾ ਦਾ ਲਿੱਖ ਕੇ ਕਿਸੇ ਜੁਅਰਤ ਵਾਲੇ ਪ੍ਰਚਾਰਕ ਨੂੰ ਭੇਜਣ ਲਈ ਕਿਹਾ। ਗੁਰੂ ਜੀ ਨੇ ਭਾਈ ਬਿਧੀ ਚੰਦ ਨੂੰ ਯੋਗ ਜਾਣ ਭੇਜਿਆ। ਭਾਈ ਜੀ ਨੇ ਵੀ ਲੰਮੇ ਵਿਛੋੜੇ ਜਾਣ ਕੇ ਆਪਣੇ ਪੁੱਤਰ ਲਾਲ ਚੰਦ ਨੂੰ ਗੁਰੂ-ਹਵਾਲੇ ਕੀਤਾ ਤੇ ਬੇਨਤੀ ਕੀਤੀ, "ਸੱਚੇ ਪਾਤਸ਼ਾਹ, ਇਸ ਦੇ ਸਿਰ ਉੱਤੇ ਮਿਹਰ ਦਾ ਹੱਥ ਰਖਣਾ।" ਗੁਰੂ ਜੀ ਨੇ ਕਿਹਾ, "ਤੇਰੇ ਘਰ ਸਦਾ ਮਿਹਰਾਂ ਹਨ, ਤੂੰ ਮੇਰੇ ਵਿਚ ਤੇ ਮੈਂ ਤੇਰੇ ਵਿਚ। ਜੋ ਤੇਰੇ, ਮੇਰੇ ਵਿਚ ਭੇਦ ਜਾਣੇਗਾ, ਉਹ ਸਿਦਕੋਂ ਰਹਿਤ ਹੋਵੇਗਾ।" ਅਯੁਧਿਆ ਲਾਗਲੇ ਇਲਾਕੇ ਵਿਚ ਭਾਈ ਬਿਧੀ ਚੰਦ ਨੇ ਪੰਜ ਸਾਲ ਪ੍ਰਚਾਰ ਕੀਤਾ ਤੇ ਅਗਸਤ ੧੬੪੦ ਨੂੰ ਉੱਥੇ ਹੀ ਚੜ੍ਹਾਈ ਕਰ ਗਏ। ਭਾਈ ਬਿਧੀ ਚੰਦ ਦੀ ਸ਼ਖ਼ਸੀਅਤ ਵੀ ਸਿੱਖ ਇਤਿਹਾਸ ਵਿਚ ਉਜਾਗਰ ਹੈ ਤੇ ਇਸ ਦੀ ਨਿਰਾਲੀ ਦਿੱਖ ਹੈ। ਸਿੱਖਾਂ ਦੀ ਵਾਰ ਵਿਚ ਭਾਈ ਗੁਰਦਾਸ ਜੀ ਨੇ ਉਨ੍ਹਾਂ ਬਾਰੇ 'ਬਿਧੀ ਚੰਦ ਬੁਧਿ ਬਿਮਲ ਵੀਚਾਰ' ਲਿਖਿਆ ਹੈ। ਗੁਰੂ ਰਾਮ ਦਾਸ ਜੀ ਦੇ ਇਕ ਅਦਲੀ ਨਾਂ ਦੇ ਸਿੱਖ ਕੋਲੋਂ ਬਿਧੀ ਚੰਦ ਨੂੰ ਪ੍ਰੇਰਨਾ ਮਿਲੀ ਸੀ। ਭਾਈ ਜੀ ਦਾ

ਹਰ ਕਰਮ ਜਿਥੇ ਜੁਅਰਤ ਦੀਆਂ ਹੱਦਾਂ ਟਪਦਾ ਹੈ ਉਥੇ ਉਨ੍ਹਾਂ ਦਾ ਗੁਰਬਾਣੀ ਪ੍ਰੇਮ ਵੀ ਦੇਖਣ ਵਾਲਾ ਸੀ। ਗੁਰ ਬਿਲਾਸ ਪਾਤਸ਼ਾਹ ਛੇਵੀਂ ਵਾਲਾ ਲਿਖਦਾ ਹੈ ਕਿ ਹਰ ਸਮੇਂ ਗੁਰਬਾਣੀ ਹੀ ਪੜ੍ਹਦੇ ਤੇ ਗਾਂਦੇ ਰਹਿੰਦੇ "ਚਲਥ ਪੰਥ ਗੁਰਬਾਣੀ ਗਾਵੈ।" ਫਿਰ ਜਦ ਉਨ੍ਹਾਂ ਡਿਠਾ ਕਿ (ਗੁਰੂ ਗ੍ਰੰਥ ਸਾਹਿਬ ਦੀਆਂ ਬੀੜਾਂ ਬਹੁਤ ਘੱਟ ਹਨ ਤੇ ਸੈਂਚੀਆਂ ਪੋਥੀਆਂ ਵੀ ਨਹੀਂ ਮਿਲਦੀਆਂ ਤਾਂ ਆਪ ਜੀ ਨੇ ਸੈਂਚੀਆਂ ਰਚੀਆਂ।

*ਤਦ ਛਿਨ ਕਾਗਦ ਲੀਏ ਮੰਗਾਏ।*
*ਰਚ ਸੈਂਚੀਆਂ ਮਨ ਮਹਿ ਸੁਖ ਪਾਇ।*

*(ਗੁਰ ਬਿਲਾਸ ਪਾਤਸ਼ਾਹੀ ੧, ਪੰਨਾ ੬੭੬)*

***ਕੁਰੂਕਸ਼ੇਤਰ*** : ਸੂਰਜ ਗ੍ਰਹਿਣ ਦਾ ਦਿਨ ਨੇੜੇ ਜਾਣ ਗੁਰੂ ਹਰਿਗੋਬਿੰਦ ਜੀ ਕੁਰੂਕਸ਼ੇਤਰ ਗਏ। ਉੱਥੇ ਬੈਰਾਗੀਆਂ, ਸੰਨਿਆਸੀਆਂ, ਯੋਗੀਆਂ ਤੇ ਵੈਰਾਗੀਆਂ ਦੇ ਅਖਾੜੇ ਉਤਰੇ ਹੋਏ ਹਨ। ਉਹ ਸਾਰੇ ਅਮਲੀ ਤੋਰ ਤੇ ਗੁਰੂ ਜੀ ਦੇ ਉਪਾਸ਼ਕ ਬਣ ਚੁੱਕੇ ਸਨ। ਬਾਬਾ ਸ੍ਰੀ ਚੰਦ ਦੇ ਆਦੇਸ਼ ਦਾ ਪ੍ਰਭਾਵ ਪ੍ਰਤਖ ਦਿਖਾਈ ਦੇ ਰਿਹਾ ਸੀ। ਇਕ ਉਹ ਵੀ ਸਮਾਂ ਸੀ ਕਿ ਬੈਰਾਗੀ ਤੇ ਸੰਨਿਆਸੀ ਗੁਰੂ-ਘਰ ਨਾਲ ਖਹਿਣ ਨੂੰ ਆਉਂਦੇ ਸਨ ਤੇ ਹੁਣ ਇਹ ਸਮਾਂ ਸੀ ਕਿ ਸਾਰੇ ਸਤਿਕਾਰ ਕਰ ਰਹੇ ਸਨ ਤੇ ਸਿੱਖੀ ਦਾ ਪ੍ਰਚਾਰ ਕਰਦੇ ਸਨ। ਗੁਰੂ ਹਰਿਗੋਬਿੰਦ ਜੀ ਦੀ ਤਲਵਾਰ ਚਲਾਉਣ ਨੂੰ ਵੀ ਧਰਮ ਆਖਦੇ ਸਨ। ਉੱਥੇ ਪੰਦਰਾਂ ਦਿਨ ਰਹਿ ਕੇ ਆਪ ਕੀਰਤਪੁਰ ਵੱਲ ਮੁੜੇ।

***ਵਾਰ*** : ਕੁਰੂਕਸ਼ੇਤਰ ਤੋਂ ਮੁੜਦੇ ਪਏ ਸਨ ਕਿ ਰੋਪੜ ਦੇ ਪਠਾਣਾਂ ਨੇ ਕੁਝ ਹੋਰ ਸਾਥੀਆਂ ਨਾਲ ਰਾਹ ਰੋਕ ਲਿਆ। ਗੁਰੂ ਜੀ ਨੇ ਬ੍ਰਾਹਮਣ ਮਾਜਰੇ ਦੀ ਗੜ੍ਹੀ ਵਿਚ ਟਿਕਾਣਾ ਕਰ ਕੇ ਦਿਨ ਭਰ ਟਾਕਰਾ ਕੀਤਾ। ਆਪ ਜੀ ਨਾਲ ਕੁੱਲ ਬਾਈ ਸਿੱਖ ਸਨ। ਰੋਪੜੀਏ ਖ਼ੁਸ਼ ਸਨ ਕਿ ਗੁਰੂ ਜੀ ਨੂੰ ਜੇਰ ਕਰ ਹੀ ਲਿਆ ਪਰ ਸਵੇਰ ਹੁੰਦੇ ਤਕ ਕੀਰਤਪੁਰ ਤੋਂ ਘੋੜ ਸਵਾਰ ਪੁੱਜ ਗਏ। ਪਠਾਣਾਂ ਨੂੰ ਹੱਥਾਂ ਪੈਰਾਂ ਦੀ ਪੈ ਗਈ ਤੇ ਉਨ੍ਹਾਂ ਭੱਜ ਕੇ ਜਾਨ ਬਚਾਈ।

ਸਿੱਖੀ ਦਾ ਪ੍ਰਭਾਵ ਕਿਤਨੀ ਕੁ ਦੂਰ ਤਕ ਪੈ ਗਿਆ ਸੀ ਇਸ ਦੀ ਇਕ ਉਦਾਹਰਣ ਮੁਹਸਨ ਫ਼ਾਨੀ ਨੇ ਲਿਖੀ ਹੈ ਕਿ ਗੁਰੂ-ਸ਼ੋਭਾ ਸੁਣ ਕੇ ਬਹੁਤ ਪੀਰ ਫ਼ਕੀਰ ਗੁਰੂ ਪਾਸ ਆਉਂਦੇ ਰਹੇ। ਪੀਰ ਪਰਾਹ ਕੈਵਾਨ ਯਜ਼ਦਾਨੀ ਨੇ ਗੁਰੂ ਦੀਆਂ ਉਪਮਾਵਾਂ ਸੁਣੀਆਂ ਤੇ ਉਹ ਕੰਧਾਰ ਤੋਂ ਗੁਰੂ ਜੀ ਦੇ ਦਰਸ਼ਨਾਂ ਨੂੰ ਆਇਆ। ਮਹਾਰਾਜ ਨੇ ਵੀ ਉਸ ਵੱਲ ਦੇਖ ਕੇ ਕਿਹਾ ਇਹ ਕੋਈ ਪਰਮਾਰਥ ਦਾ ਢੂੰਡਾਊ ਤੇ ਖੋਜੀ ਹੈ। ਗੁਰੂ ਮਹਾਰਾਜ ਨੇ ਵੀ ਉਸ ਦਾ ਸਤਿਕਾਰ ਕੀਤਾ ਅਤੇ ਧਰਮ ਦੀਆਂ ਕਈ ਗੁੰਝਲਾਂ ਖੋਲ੍ਹੀਆਂ, ਉਹ ਵੀ ਬਹੁਤ ਹੀ ਪ੍ਰਭਾਵਿਤ ਹੋਇਆ ਤੇ ਖ਼ੁਸ਼ੀ ਖ਼ੁਸ਼ੀ ਗਿਆ। ਕਈ ਹੋਰ ਪੀਰ ਵੀ ਗੁਰੂ ਜੀ ਕੋਲ ਧਰਮ-ਚਰਚਾ ਕਰਨ ਲਈ ਤੇ ਛੋਹ ਪ੍ਰਾਪਤ ਕਰਨ ਲਈ ਆਉਂਦੇ ਰਹੇ। ਪੀਰ ਫ਼ਾਜ਼ਿਲ ਈਰਾਨੀ ਅਤੇ ਪੀਰ ਹਸਨ ਅਲੀ ਦਾ ਅਰਬ ਤੋਂ ਗੁਰੂ ਦਰਸ਼ਨਾਂ ਨੂੰ ਆਉਣਾ ਇਹ ਹੀ ਪ੍ਰਗਟ ਕਰਦਾ ਹੈ ਕਿ ਗੁਰੂ ਜੀ ਦਾ ਰੂਹਾਨੀ ਚਮਤਕਾਰ ਦੂਰ ਦੁਰਾਡੇ ਫੈਲ ਗਿਆ ਸੀ।

***ਧੀਰਮਲ ਦੀ ਈਰਖਾ*** : ਬਾਬਾ ਗੁਰਦਿੱਤਾ ਜੀ ਕੀਰਤਪੁਰ ਰਹਿੰਦਿਆਂ ਹੀ ਪ੍ਰਚਾਰ ਦੇ ਕੰਮਾਂ ਨੂੰ ਸੰਭਾਲ ਰਹੇ ਸਨ ਤੇ ਹਰ ਤਰ੍ਹਾਂ ਦੀ ਲੋੜੀਂਦੀ ਅਗਵਾਈ ਦੇ ਰਹੇ ਸਨ। ਬਾਬਾ ਧੀਰਮਲ ਉਨ੍ਹਾਂ ਦੇ ਵੱਡੇ ਸਪੁੱਤਰ ਸਨ ਤੇ ਉਹ ਆਪਣੀ ਮਾਂ ਸਮੇਤ ਕਰਤਾਰਪੁਰ ਵਿਚ ਹੀ ਟਿਕੇ ਹੋਏ ਸਨ। (ਗੁਰੂ) ਗ੍ਰੰਥ ਸਾਹਿਬ ਆਦਿ ਦੀ ਬੀੜ ਕਰਤਾਰਪੁਰ ਵਿਚ ਹੀ ਸੀ। ਬਾਬਾ ਗੁਰਦਿੱਤਾ ਜੀ ਸੰਨ ੧੬੩੮ ਈ. ਵਿਚ ਚੜ੍ਹਾਈ ਕਰ ਗਏ ਤੇ ਧੀਰ ਮੱਲ ਜੀ ਨੇ ਉਨ੍ਹਾਂ ਦਾ ਵੱਡਾ ਪੁੱਤਰ ਜਾਣ ਕੇ ਆਪਣੇ ਆਪ ਨੂੰ ਗੱਦੀ ਦਾ ਹੱਕਦਾਰ ਜਾਣਨਾ ਆਰੰਭ ਕਰ ਦਿੱਤਾ ਤੇ ਉਸ ਸਮੇਂ ਤੇ ਐਸੀਆਂ ਚਾਲਾਂ ਚਲਾਣ ਲਗ ਪਏ ਕਿ ਗੁਰਗੱਦੀ ਉਨ੍ਹਾਂ ਨੂੰ ਮਿਲ ਜਾਏ। ਬਾਬਾ ਗੁਰਦਿੱਤਾ ਜੀ ਦੇ ਚਲਾਣੇ ਦੀ ਖ਼ਬਰ ਸੁਣ ਕੇ ਵੀ ਉਹ ਕੀਰਤਪੁਰ ਨਾ ਆਏ।

ਕਈ ਮਸੰਦਾਂ ਤੇ ਸ਼ਰੀਕਾਂ ਦੇ ਚੁੱਕੇ-ਚੁਕਾਏ ਸਾਜ਼ਿਸ਼ਾਂ ਕਰਨੀਆਂ ਆਰੰਭ ਕਰ ਦਿੱਤੀਆਂ ਤੇ ਮੌਕਾ ਵੀ ਮਿਲ ਗਿਆ ਜਦ ਉਸੇ ਸਾਲ ਸ਼ਾਹਜਹਾਨ ਨੇ ਲਾਹੌਰ ਆਉਣ ਦਾ ਪ੍ਰੋਗਰਾਮ ਬਣਾਇਆ। ਸ਼ਾਹਜਹਾਨ ਕਾਬਲ ਦੀ ਮੁਹਿੰਮ ਉੱਤੇ ਟੁਰ ਗਿਆ। ਇਹ ਆਪ ਸ਼ਾਹਜਹਾਨ ਕੋਲ ਹਾਜ਼ਿਰ ਹੋਇਆ ਤੇ ਬਾਦਸ਼ਾਹ ਦੀ ਮਦਦ ਨਾਲ ਗੁਰਗੱਦੀ ਲਈ ਹੱਥ ਪੈਰ ਮਾਰਨ ਲੱਗਾ। ਉਸ ਦਾ ਇਹ ਖ਼ਿਆਲ ਸੀ ਕਿ ਗੁਰੂ ਹਰਿਗੋਬਿੰਦ ਜੀ, ਉਧਰ ਅੰਮ੍ਰਿਤਸਰ ਵੱਲੋਂ ਆਉਣ ਨਹੀਂ ਲੱਗੇ, ਸੋ ਛੇਤੀ ਹੀ ਬਾਦਸ਼ਾਹ ਨਾਲ ਸੰਬੰਧ ਬਣਾ ਕੇ ਕਾਮਯਾਬੀ ਲਈ ਜਾ ਸਕਦੀ ਹੈ। ਇਨ੍ਹਾਂ ਸਾਰੀਆਂ ਚਾਲਾਂ ਵਿਚ ਕਰਮੇ ਨਾਮ ਦੇ ਖੜ੍ਹੀ ਨੇ ਜੋ ਧੀਰ ਮੱਲ ਨਾਲ ਇਕੱਠਿਆਂ ਖੇਡਦਾ ਰਿਹਾ ਸੀ, ਸਹਾਇਤਾ ਦਿੱਤੀ। ਧੀਰ ਮੱਲ ਨੇ ਹਕੂਮਤ ਵੱਲੋਂ ਭਰੋਸਾ ਲੈ ਕੇ ਨਵੀਆਂ ਚਾਲਾਂ ਚਲਣੀਆਂ ਵੀ ਆਰੰਭ ਕੀਤੀਆਂ। ਬਾਦਸ਼ਾਹ ਨੇ ਵਜ਼ੀਰ ਖ਼ਾਂ ਨੂੰ ਵੀ ਹਟਾ ਦਿੱਤਾ ਤੇ ਲਾਹੌਰ ਦਾ ਨਵਾਬ ਮੁਹਤਮਦ ਖ਼ਾਂ ਨੂੰ ਬਣਾਇਆ। ਮੁਹਤਮਦ ਖ਼ਾਂ ਸ਼ਾਹਜਹਾਨ ਦਾ ਇਤਬਾਰੀ ਕੱਟੜ-ਪ੍ਰਸਤ ਸੀ। ਮੁਹਤਮਦ ਖ਼ਾਂ ੧੬੪੨ ਤਕ ਲਾਹੌਰ ਦਾ ਨਵਾਬ ਰਿਹਾ ਤੇ ਉਸ ਉਪਰੰਤ ਸੱਯਦ ਖ਼ਾਂ ਬਹਾਦਰ ਨੂੰ ਜ਼ਫਰ ਜੰਗ ਦਾ ਖ਼ਿਤਾਬ ਦੇ ਕੇ ਭੇਜਿਆ।

ਗੁਰੂ ਹਰਿਗੋਬਿੰਦ ਜੀ ਨੇ ਜਦ ਧੀਰ ਮੱਲ ਦਾ ਲਾਹੌਰ ਪੇਸ਼ ਹੋਣ, ਸਾਜ਼ਿਸ਼ਾਂ ਕਰਨ ਤੇ ਚਾਲਾਂ ਖੇਡਣ ਦਾ ਸੁਣਿਆ ਤਾਂ ਸੁਭਾਵਿਕ ਹੀ ਕਿਹਾ : "ਧੀਰਮੱਲ ਪ੍ਰਿਥੀਏ ਦਾ ਅਵਤਾਰ ਹੈ।" ਬਾਬਾ ਬੁੱਢਾ ਜੀ ਫਿਰ ਵੀ ਕਿਹਾ ਸੀ ਕਿ "ਤਾਇਆ ਜੀ ਫਿਰ ਮੁੜ ਕੇ ਆ ਗਏ ਸਨ।" ਪਰ ਆਪ ਜੀ ਨੇ ਵੀ ਖਿਮਾ ਹੀ ਰਖੀ। ਗੁਰੂ ਮਹਾਰਾਜ ਨੇ ਜਦ ਆਦਿ ਬੀੜ ਕੀਰਤਪੁਰ ਦਰਸ਼ਨਾਂ ਲਈ ਮੰਗਵਾਈ ਤਾਂ ਉਸ ਨੇ ਇਨਕਾਰ ਕਰ ਦਿੱਤਾ। ਬਾਬਾ ਗੁਰਦਿੱਤਾ ਜੀ ਦੀ ਜ਼ਿੰਦਗੀ ਵਿਚ ਤਾਂ ਉਹ ਚੁਪ ਰਿਹਾ ਪਰ ਬਾਬਾ ਗੁਰਦਿੱਤਾ ਜੀ ਦੀ ਮ੍ਰਿਤੂ ਉਪਰੰਤ ਉਹ ਤੇਜ਼ ਹੋ ਗਿਆ ਤੇ ਸਾਜ਼ਿਸ਼ਾਂ ਕਰ ਕੇ ਗੱਦੀ ਲੈਣ ਲਈ ਤੁਲ ਗਿਆ। ਬੀੜ ਦੇ ਸਹਾਰੇ ਉਹ ਗੁਰਗੱਦੀ ਦਾ ਵਾਰਿਸ ਬਣਨਾ ਚਾਹੁੰਦਾ ਸੀ।

***ਗੁਰਗੱਦੀ (ਗੁਰੂ) ਹਰਿਰਾਇ ਜੀ ਨੂੰ ਦੇਣ ਦਾ ਫ਼ੈਸਲਾ :*** ਧੀਰ ਮੱਲ ਦੀਆਂ ਸਾਜ਼ਿਸ਼ਾਂ ਸੁਣ ਕੇ ਹਰ ਕੋਈ ਸੋਚਣ ਲਗ ਪਿਆ ਕਿ ਗੁਰਗੱਦੀ ਦਾ ਵਾਰਿਸ ਹੁਣ ਗੁਰੂ ਹਰਿਗੋਬਿੰਦ ਜੀ ਕਿਸੇ ਹੋਰ ਨੂੰ ਥਾਪਣਗੇ। ਇਹ ਵੀ ਸਭ ਜਾਣਦੇ ਸਨ ਕਿ ਗੁਰੂ ਘਰ ਦੀ ਨਿਰਾਲੀ ਚਾਲ ਹੈ। ਗੱਦੀ ਨਾ ਇਥੇ ਵੱਡੇ ਪੁੱਤਰ, ਨਾ ਰਿਸ਼ਤੇਦਾਰ, ਨਾ ਛੋਟੇ ਪੁੱਤਰ ਨਾ ਹੀ ਕਿਸੇ ਵਿਰਾਸਤੀ ਕਾਨੂੰਨ ਮੁਤਾਬਕ ਦਿੱਤੀ ਜਾਂਦੀ ਹੈ। ਆਖਦੇ ਹਨ ਕਿ ਬਾਬਾ ਸੂਰਜ ਮੱਲ (ਤੀਜੇ ਪੁੱਤਰ) ਨੇ ਹੱਕ ਜਤਾਇਆ ਵੀ ਪਰ ਗੁਰੂ ਜੀ ਨੇ ਹੁਕਮ ਕੀਤਾ ਕਿ ਗੁਰਗੱਦੀ ਦਾ ਫ਼ੈਸਲਾ ਸਮੇਂ ਸਿਰ ਹੋ ਜਾਏਗਾ। ਕਿਸੇ ਨੂੰ ਆਖਣ ਤੇ ਹੱਕ ਜਤਾਉਣ ਦੀ ਲੋੜ ਨਹੀਂ। ਗੁਰੂ ਤੇਗ ਬਹਾਦਰ ਜੀ ਵਿਰਕਤ ਹੋ ਕੇ ਬਾਬਾ ਬਕਾਲਾ ਚਲੇ ਗਏ ਸਨ। ਉਨ੍ਹਾਂ ਦੀ ਸ਼ਿਫ਼ਾਰਸ਼ ਬੀਬੀ ਨਾਨਕੀ ਜੀ ਨੇ ਕੀਤੀ ਤਾਂ ਆਪ ਜੀ ਨੇ ਕਿਹਾ, "ਅਜੇ ਉਸ ਦਾ ਸਮਾਂ ਨਹੀਂ।" ਉਸ ਲਈ ਕਟਾਰ ਤੇ ਰੁਮਾਲ ਦਿੱਤਾ ਕਿ ਸਮਾਂ ਆਉਣ ਤੇ ਤੇਗ ਬਹਾਦਰ ਜੀ ਨੂੰ ਦੇਣੀ। ਬਾਬਾ ਅਣੀ ਰਾਇ ਜੀ ਸ਼ਿਕਾਰ ਤੇ ਖੇਡਾਂ ਵਿਚ ਹੀ ਮਸਤ ਰਹਿੰਦੇ ਸਨ। ਸੋ ਪੰਜਾਂ ਪੁੱਤਰਾਂ ਦੀ ਗੱਲ ਜਦ ਰਹਿ ਗਈ ਤਾਂ ਆਪ ਜੀ ਨੇ (ਗੁਰੂ) ਹਰਿਰਾਇ ਵੱਲ ਪੂਰਾ ਧਿਆਨ ਦੇਣਾ ਸ਼ੁਰੂ ਕੀਤਾ। (ਗੁਰੂ) ਹਰਿਰਾਇ ਜੀ, ਬਾਬਾ ਗੁਰਦਿੱਤਾ ਜੀ ਦੇ ਛੋਟੇ ਪੁੱਤਰ ਸਨ। (ਗੁਰੂ) ਹਰਿਰਾਇ ਜੀ ਦੀ ਆਯੂ ਬੇਸ਼ੱਕ ਛੋਟੀ ਸੀ ਪਰ ਉਹ ਸਮਾਂ ਹੀ ਸੇਵਾ ਤੇ ਸਿਮਰਨ ਵਿਚ ਲਗਾਉਂਦੇ ਸਨ। ਗੁਰੂ ਹਰਿਗੋਬਿੰਦ ਜੀ ਆਪ ਸ਼ਸਤਰ-ਵਿਦਿਆ ਸਿਖਲਾਂਦੇ ਸਨ ਤੇ ਜੰਗਾਂ ਦੇ ਦਾਉ-ਪੇਚ ਦੱਸਦੇ ਸਨ। ਉਨ੍ਹਾਂ ਦੇ ਸੁਭਾਉ ਵਿਚ ਕੋਮਲਤਾ, ਨਿਮਰਤਾ ਤੇ ਪਵਿੱਤ੍ਰਤਾ ਉਤਰ ਰਹੀ ਸੀ।

ਇਕ ਵਾਰੀ ਜਦ ਉਹ ਆਪਣੇ ਸਾਥੀਆਂ ਸਮੇਤ ਕੀਰਤਪੁਰ ਵਿਖੇ ਬਾਗ਼ਾਂ ਦੀ ਸੈਰ ਕਰ ਰਹੇ ਸਨ ਤਾਂ ਅਚੇਤ ਹੀ ਉਨ੍ਹਾਂ ਦੇ ਚੋਗੇ ਨਾਲ ਇਕ ਖਿੜਿਆ ਹੋਇਆ ਫ਼ੁੱਲ ਅੜ ਕੇ ਟੁੱਟ ਗਿਆ। ਆਪ ਜੀ ਆਪਣੇ ਧਿਆਨ ਤੁਰੀ ਗਏ। ਜਦ ਗੁਰੂ ਹਰਿਗੋਬਿੰਦ ਜੀ ਸੈਰ ਤੋਂ ਵਾਪਿਸ ਮੁੜ ਰਹੇ ਸਨ ਤਾਂ ਫੁਲ ਨੂੰ

ਡਾਲੀ ਨਾਲ ਨਾ ਦੇਖ ਕੇ ਫ਼ੁਰਮਾਉਣ ਲੱਗੇ ਕਿ ਕਿਸ ਅਨਜਾਣ ਨੇ ਇਸ ਨੂੰ ਤੋੜ ਗਿਰਾਇਆ ਹੈ। ਗੁਰੂ ਹਰਿਗੋਬਿੰਦ ਜੀ ਨੇ ਅੰਗ-ਰਖਸ਼ਕ ਨੇ ਕਿਹਾ ਕਿ ਹਰਿਰਾਇ ਜੀ ਦੇ ਜਾਮੇ ਨਾਲ ਅੜ ਕੇ ਡਿੱਗ ਪਿਆ ਸੀ। ਗੁਰੂ ਹਰਿਗੋਬਿੰਦ ਜੀ ਨੇ ਉਸ ਸਮੇਂ ਹਰਿਰਾਇ ਜੀ ਵੱਲ ਦੇਖ ਕੇ ਕਿਹਾ ਕਿ ਜੇ ਜਾਮਾ ਵੱਡਾ ਹੋਵੇ ਤਾਂ ਸੰਭਾਲ ਕੇ ਟੁਰੀਦਾ ਹੈ :

*ਸੁਨਿ ਸ੍ਰੀ ਮੁਖ ਤੇ ਸੁਮਤਿ ਬਤਾਵੈ।*
*ਜੇ ਦੀਰਘ ਜਾਮਾ ਗਰ ਪਾਵੈ।*
*ਕਯੋਂ ਨ ਸੰਕੋਚ ਸੰਭਾਰ ਚਲੰਤੇ।*
*ਜਿਹ ਪਰਸਤਿ ਗਨ ਬਿਘਨ ਪੜੰਤੇ।*

ਇਹ ਹੁਕਮ ਸੁਣ ਕੇ ਗੁਰੂ ਹਰਿਰਾਇ ਜੀ ਗੱਲ ਪੱਲੇ ਬੰਨ੍ਹ ਲਈ ਤੇ ਹਿਰਦੇ ਵਿਚ ਪ੍ਰਣ ਕੀਤਾ ਕਿ ਜਾਮਾ ਸਦਾ ਸੰਕੋਚ ਕੇ ਰਖਣਗੇ। ਭਾਈ ਸੰਤੋਖ ਸਿੰਘ ਜੀ ਦੇ ਸ਼ਬਦਾਂ ਵਿਚ :

*ਤਬ ਤੇ ਮਾਨਯੋ ਬਚਨ ਭਲੇ ਹੈਂ।*
*ਜਬ ਲੋ ਜਿਏ ਨ ਛੋਹ ਚਲੈਂ ਹੈਂ।*
*ਸਤ ਪਾਲਨ ਕੋ ਜਾਮਾ ਪਾਵੈ।*
*ਚਲਨ ਸਮੇਂ ਕਰ ਤੇ ਸੁਕਚਾਵੇਂ।*
*ਸੀਖ ਪਿਤਾਮੇ ਕੀ ਨ ਬਿਸਾਰੀ।*
*ਸ੍ਰੀ ਹਰਿ ਰਾਇ ਪ੍ਰਤਗਯਾ ਧਾਰੀ।*

*(ਗੁਰ ਪ੍ਰਤਾਪ ਸੂਰਜ ਰਾਸ, ੯ ਅੰਸ ੪੯)*

ਗੁਰੂ ਹਰਿਗੋਬਿੰਦ ਜੀ ਦਾ ਦੂਜਾ ਭਾਵ ਸੀ ਕਿ ਗੁਣ ਹੋ ਜਾਏ ਤਾਂ ਨਿਰਮਾਣ ਰਹਿਣਾ ਹੀ ਉਚਾਈ ਹੈ। ਹੋਰ, ਕੋਮਲ-ਹੁਨਰਾਂ ਦੀ ਰੱਖਿਆ ਕਰਨੀ ਹੀ ਸਿੱਖੀ ਹੈ ਤੇ ਫੁੱਲਾਂ ਦੀ ਰੱਖਿਆ ਕਰਨੀ ਹੀ ਸਿੱਖੀ ਧਰਮ ਹੈ। ਸਿੱਖ ਖੇੜੇ ਦਾ ਰਾਖਾ ਹੈ, ਨਾ ਕਿ ਦੁਸ਼ਮਨ। ਇਹ ਸਭ ਗੁਣ (ਗੁਰੂ) ਹਰਿਰਾਇ ਜੀ ਵਿਚ ਪ੍ਰਗਟ ਹੋ ਰਹੇ ਸਨ। ਉਹ ਆਪ ਕੋਮਲ ਹਿਰਦੇ ਵਾਲੇ ਸਨ, ਹਰ ਮਜ਼ਲੂਮ ਦੀ ਰੱਖਿਆ ਕਰਨ ਲਈ ਤਤਪਰ ਸਨ। ਬੇਦੋਸ਼ਿਆਂ ਉੱਤੇ ਹੱਥ ਨਹੀਂ ਉਠਾਉਂਦੇ ਸਨ ਤੇ ਨਾ ਹੀ ਕਿਸੇ ਨੂੰ ਉਠਾਉਣ ਦਿੰਦੇ ਸਨ। ਸਭ ਪਾਸਿਉਂ ਪਰਬੀਨ ਤੇ ਪੂਰੇ ਜਾਣ ਕੇ ਗੁਰੂ ਮਰਿਯਾਦਾ ਅਨੁਸਾਰ ਅਗਸਤ ੧੬੪੩ ਨੂੰ ਗੁਰਗੱਦੀ ਜੀਉਂਦੇ ਹੀ ਸੌਂਪ ਦਿੱਤੀ। ਗੁਰੂ ਨਾਨਕ ਜੀ ਨੇ ਹੀ 'ਸਹਿ ਟਿਕਾ ਦਿਤੋਸ ਜੀਵਦੇ', ਦੀ ਪਰਿਪਾਟੀ ਚਲਾਈ ਸੀ। ਭਰੀ ਸੰਗਤ ਵਿਚ ਪੰਜ ਪੈਸੇ, ਨਾਰੀਅਲ, ਪੋਥੀ ਰਖ ਕੇ ਮੱਥਾ ਟੇਕਿਆ ਤੇ ਪਰੱਦਖਣਾ ਲਈ ਤੇ ਫਿਰ ਮੁੱਖੀ ਮਸੰਦਾਂ ਨੂੰ ਸਿਰ ਝੁਕਾਇਆ। ਭਾਈ ਭਾਨਾ ਜੀ ਨੇ ਗੁਰਗੱਦੀ ਦਾ ਤਿਲਕ ਦਿੱਤਾ। ਗੁਰੂ ਹਰਿਗੋਬਿੰਦ ਜੀ ਨੇ ਫ਼ੁਰਮਾਇਆ :

*ਪੁਨ ਸਭ ਕੋ ਗੁਰ ਕਹੀ ਸੁਨਾਏ*
*ਮਮ ਸਮ ਅਬ ਜਾਨੋ ਹਰੀ ਰਾਇ।*

ਮੇਰੇ ਸਮਾਨ ਹੀ ਗੁਰੂ ਹਰਿ ਰਾਇ ਜੀ ਨੂੰ ਜਾਣਨਾ। ਫਿਰ ਫ਼ੁਰਮਾਇਆ, "ਸਵਾ" ਪਹਰ ਰਾਤ ਰਹਿੰਦੇ ਜਾਗਣਾ, ਉਠ ਕੇ ਇਸ਼ਨਾਨ ਕਰ ਕੇ ਜਪੁਜੀ ਦਾ ਪਾਠ ਕਰਨਾ, ਜਪੁ ਜੀ ਹੀ ਗੁਰ ਮੰਤ੍ਰ ਹੈ," ਗੁਰੂ ਹਰਿਰਾਇ ਸਾਹਿਬ ਨੇ ਪੁਛਿਆ ਕਿ ਸ਼ਾਹਜਹਾਨ ਨਾਲ ਕੈਸੀ ਨੀਤੀ ਅਪਣਾਉਣੀ ਹੈ ਤਾਂ ਆਪ ਜੀ ਨੇ ਕਿਹਾ, "ਸਿੱਖ ਘਰ ਦਾ ਕਿਸੇ ਨਾਲ ਵੈਰ ਨਹੀਂ, ਕੋਈ ਵੀ ਦਿਲ ਵਿਚ ਵਿਰੋਧ ਰਖ ਕੇ ਤੁਹਾਡੇ ਤੇ ਚੜ੍ਹਾਈ ਕਰੇਗਾ, ਉਸ ਨੂੰ ਕਦੇ ਸਫ਼ਲਤਾ ਨਹੀਂ ਹੋਵੇਗੀ। ਬਾਈ ਸੌ ਸਵਾਰ ਸਦਾ ਆਪਣੇ ਨਾਲ ਰਖਣੇ"। ਬਾਬਾ ਸੂਰਜ ਮਲ ਨੇ ਵੀ ਗੁਰੂ ਹਰਿਗੋਬਿੰਦ ਦੇ ਬਚਨਾਂ ਅੱਗੇ ਸਿਰ ਨਿਵਾਇਆ ਤੇ ਇਕ ਬਖਸ਼ਿਸ਼ ਮੰਗੀ ਕਿ "ਪੂਰਾ ਸਿੱਖ ਹੋਵਾ", ਗੁਰੂ ਜੀ ਨੇ ਅਸੀਸ ਦਿੱਤੀ। ਹੁਣ ਬਚਿਤ੍ਰ ਬਾਤ ਦੇਖਣ ਵਾਲੀ

ਇਹ ਹੈ ਕਿ ਤਿੰਨਾਂ ਹੀ ਪੁੱਤਰਾਂ ਬਾਬਾ ਅਣੀ ਰਾਇ ਜੀ, ਬਾਬਾ ਸੂਰਜਮਲ ਤੇ (ਗੁਰੂ) ਤੇਗ ਬਹਾਦਰ ਜੀ ਨੇ ਬੜੀ ਸਰਧਾ ਨਾਲ ਮਥਾ ਟੇਕਿਆ।

*ਰਾਗ ਰੋਖ ਬਿਨ ਤੀਨੋ ਪੁਤਰਨ*
*ਝਟ ਉਠ ਬੰਦਨ ਠਾਨਯੋ।*

ਇਹ ਅੰਤਰ ਦੇਖਣ ਵਾਲਾ ਹੈ। ਪਹਿਲਿਆਂ ਸਮਿਆਂ ਪੁੱਤਰਾਂ ਕੋਲ ਨ ਪਾਲੇ, ਕੰਨ ਮਰੋੜੇ, ਸਟਪਟਾਏ, ਕਈ ਉੱਠ ਕੇ ਚਲੇ ਗਏ, ਕਈਆਂ ਅਲਗ ਗਦੀਆਂ ਲਗਾ ਲਈਆਂ। ਕਈਆਂ ਦੋਹੁਰੇ ਬਣਾ ਲਏ ਪਰ ਹੁਣ ਸਮੇਂ ਹੋਰ ਹੋ ਗਏ ਸਨ, ਪੁੱਤਰਾਂ, ਸਿੱਖਾਂ, ਸੰਗਤਾਂ, ਮਸੰਦਾਂ ਨੇ ਜਿਵੇਂ ਸ਼ਰਧਾ ਪਰਗਟਾਈ : ਇਹ ਦਰਸਾ ਰਿਹਾ ਸੀ ਕਿ ਹਰ ਸਿੱਖ ਨੂੰ ਦ੍ਰਿੜ੍ਹ ਹੋ ਗਿਆ ਸੀ ਕਿ ਗੁਰੂ ਕੋਈ ਸਰੀਰ ਨਹੀਂ। ਗੁਰੂ ਜੋਤ ਹੈ, ਇਹ ਜੋਤ ਜਿਸ ਵਿਚ ਧਰੀ ਜਾਂਦੀ ਹੈ, ਉਹ ਹੀ ਪੂਜਨ ਯੋਗ ਹੈ।

ਸਮਕਾਲੀ ਮੁਹਸਨ ਫ਼ਾਨੀ ਨੇ ਲਿਖਿਆ ਹੈ :

ਹੁਣ ਵਡੇ, ਦਾਦੇ ਗੁਰੂ ਨੇ ਬਾਬਾ ਜੀਉ (ਗੁਰਦਿੱਤਾ ਜੀ) ਦੇ ਪੁੱਤਰ ਹਰਿ ਰਾਇ ਨੂੰ ਮੇਹਰ ਦੀ ਨਜ਼ਰ ਨਾਲ ਨਿਵਾਜਿਆ ਤੇ ਬਾਬਾ ਜੀਉ ਦੀ ਪਦਵੀ ਦਿੱਤੀ। ਜਾਮਾ ਤਿਆਗਣ ਤੇ ਸਰੀਰ ਛਡਣ ਸਮੇਂ ਉਨ੍ਹਾਂ ਨੂੰ ਆਪਣੀ ਥਾਂ ਥਾਪ ਦਿੱਤਾ ਅਤੇ ਔਲਾਦ, ਸਿੱਖਾਂ, ਸੇਵਕਾਂ ਤੇ ਸਾਰੇ ਪਰਵਾਰ ਨੇ ਗੁਰੂ ਹਰਿ ਰਾਇ ਦੀ ਆਗਿਆ ਪਾਲਣ ਦਾ ਹੁਕਮ ਦਿੱਤਾ। ਸਿੱਖ ਗੁਰੂ ਹਰਿ ਰਾਇ ਜੀ ਨੂੰ ਸੱਤਵਾਂ ਮਾਹ ਮੰਨਦੇ ਹਨ।

***ਗੁਰੂ ਹਰਿਗੋਬਿੰਦ ਜੀ ਦਾ ਜੋਤੀ ਜੋਤ ਸਮਾਉਣਾ :*** ਗੁਰਗੱਦੀ ਦੀ ਜ਼ਿੰਮੇਦਾਰੀ ਬਖ਼ਸ਼ ਕੇ ਆਪ ਜੀ ਬਹੁਤ ਸਮਾਂ ਕੀਰਤਨ ਸੁਣਨ ਵਿਚ ਹੀ ਗੁਜ਼ਾਰਦੇ। ਦੀਵਾਨ ਵੀ ਸਤਲੁਜ ਦੇ ਕਿਨਾਰੇ ਲਗਾਉਂਦੇ। ਇਸ ਤਰ੍ਹਾਂ ਲਗਾਤਾਰ ਦੀਵਾਨ ਲੱਗਦੇ ਰਹੇ ਤੇ ਛੇ ਮਹੀਨਿਆਂ ਵਿਚ ਦੂਰੋਂ ਨੇੜਿਉਂ ਸੰਗਤਾਂ ਆਉਣ ਲੱਗੀਆਂ। ਰੱਬ ਦੇ ਖੋਜੀ ਤੇ ਢੂੰਡਾਊ ਪੁੱਜਦੇ ਤੇ ਰਾਹ ਪਾਉਂਦੇ। ਜਦ ਮੋਹਰੀ ਜੀ ਦੇ ਬੇਟੇ ਅਨੰਦ ਜੀ ਉੱਥੇ ਆਏ ਤਾਂ ਅੱਗੋਂ ਹੋ ਕੇ ਉਨ੍ਹਾਂ ਦੀ ਪਾਲਕੀ ਇਕ ਪਾਸਿਉਂ ਚੁੱਕ ਲਈ। ਨਿਮਰਤਾ ਦੇ ਪੂਰਨੇ ਪਾ ਰਹੇ ਸਨ ਧਰਮ ਦੇ ਰਾਹ ਬਣਾ ਰਹੇ ਸਨ। ਜਿਸ ਪੀਰ ਪਰਾਹ ਕੈਵਾਨੀ ਦਾ ਜ਼ਿਕਰ ਮੁਹਸਨ ਫ਼ਾਨੀ ਨੇ ਕੀਤਾ ਹੈ, ਉਹ ਵੀ ਉਨ੍ਹਾਂ ਹੀ ਦਿਨਾਂ ਵਿਚ ਆਇਆ ਸੀ। ਉਸ ਦਾ ਅਸਲ ਨਾਮ ਹਸਨ ਅਲੀ ਸੀ ਅਤੇ ਲੋਕੀਂ ਸਤਿਕਾਰ ਨਾਲ ਉਸ ਨੂੰ ਅਲਾਹ ਦਾ ਜਿਗਰ (ਪਜਦ) ਅਤੇ ਸੱਤਵੇਂ ਅਸਮਾਨ ਦਾ ਤਾਰਾ (ਪਰਹ ਕੈਣਾ) ਕਹਿੰਦੇ ਸਨ। ਉਸ ਨੇ ਗੁਰੂ ਜੀ ਤੋਂ ਪੁਛਿਆ ਕਿ ਖ਼ੁਦਾ ਤਕ ਰਸਾਈ ਕਿਵੇਂ ਹੋਏ ਤਾਂ ਗੁਰੂ ਜੀ ਨੇ ਕਿਹਾ ਉਸ ਦਾ ਮਿਲਾਪ ਸ਼ਰਹ ਤੋੜਿਆਂ ਤੇ ਭਲੇ ਪੁਰਸ਼ਾਂ ਦੀ ਸੰਗਤ ਤੋਂ ਹੁੰਦਾ ਹੈ। ਸੰਗਤਾਂ ਦਾ ਇਕੱਠ ਦਿਨੋਂ ਦਿਨ ਵਧਦਾ ਗਿਆ। ਪੀਰ ਕੈਵਾਨੀ ਦੇ ਵਾਪਸ ਮੁੜਨ ਉਪਰੰਤ, ਮੁਹਾਸਨ ਫ਼ਾਨੀ ਲਿਖਦਾ ਹੈ ਕਿ ਇਕ ਹਫਤੇ ਬਾਅਦ ਗੁਰੂ ਹਰਿਗੋਬਿੰਦ ਜੀ ਜੋਤੀ ਜੋਤ ਸਮਾ ਗਏ। ਅੰਤਮ ਸਮਾਂ ਨੇੜੇ ਜਾਣ, ਨਿੱਤ ਸੰਗਤਾਂ ਨੂੰ ਇਹ ਉਪਦੇਸ਼ ਦਿੰਦੇ ਕਿ "ਸਾਡੇ ਘਰ ਕੋਈ ਸ਼ੋਕ ਨਾ ਹੋਵੇ, ਸਿਰਫ਼ ਵਾਹਿਗੁਰੂ ਤੇ ਭਰੋਸਾ ਰਖਣਾ। ਜੋ ਗੁਰੂ ਦਾ ਹੁਕਮ ਮੰਨਦਾ ਹੈ, ਗੁਰੂ ਨੂੰ ਉਹ ਹੀ ਪਿਆਰ ਹੈ, ਗੁਰੂ ਦੇ ਸ਼ਬਦ ਨਾਲ ਪਿਆਰ ਹੀ, ਸਹੀ ਪਿਆਰ ਹੈ।"

ਸਤਿਨਾਮ ਦਾ ਜਾਪ ਕਰਨ ਨਾਲ ਹੀ ਰੰਗ ਚੜ੍ਹਦਾ ਹੈ, ਅਤੇ ਪ੍ਰੇਮ ਪਰਪੱਕ ਹੁੰਦਾ ਹੈ।

*ਸਦਾ ਸਨੇਹ ਕਰਹਿ ਗੁਰਬਾਣੀ।*
*ਪਠਹਿ ਸੁਨਹਿ ਤੇ ਅਨੰਦ ਛਾਨੀ।*
*ਸਤਿਨਾਮ ਸਿਮਰਹੁ ਰੰਗ ਰਾਤੇ।*
*ਦਿਨ ਪ੍ਰਤਿ ਪ੍ਰੇਮ ਅਧਿਕ ਮਨਮਾਤੇ।*

*(ਸੂਰਜ ਪ੍ਰਕਾਸ਼ ਰਾਸ ੮, ਅੰਸ ੫੭੧)*

ਫਿਰ ਮਾਰੂ ਰਾਗ ਮਹਲਾ ਪੰਜਵਾਂ ਦੀ ਅਸ਼ਟਪਦੀ

*ਚਾਂਦਨ ਚਾਂਦਨੁ ਆਂਗਨਿ ਪ੍ਰਭਜੀਉ ਅੰਤਰ ਚਾਂਦਨਾ। ੧।*
*ਅਰਾਧਨਾ ਅਰਾਧਨ ਨੀਕਾ, ਹਰਿ ਹਰਿ ਨਾਮ ਅਰਾਧਨਾ। ੨।*
*ਤਿਆਗਨਾ ਤਿਆਗਨ ਨੀਕਾ, ਕਾਮ ਕ੍ਰੋਧ ਲੋਭ ਤਿਆਗਨਾ। ੩।*
*ਮਾਗਨਾ ਮਾਗਨ ਨੀਕਾ, ਹਰਿਜਸੁ ਗੁਰ ਤੇ ਮਾਗਨਾ। ੪।*
*ਜਾਗਨਾ ਜਾਗਨ ਨੀਕਾ, ਹਰਿ ਕੀਰਤਨ ਮਹਿ ਜਾਗਨਾ। ੫।*
*ਲਾਗਨਾ ਲਾਗਨ ਨੀਕਾ, ਗੁਰਚਰਣੀ ਮਨ ਲਾਗਨਾ। ੬।*
*ਇਹ ਬਿਧਿ ਤਿਸਹਿ ਪਰਾਪਤੇ, ਜਾ ਮਸਤਕਿ ਭਾਗਨਾ। ੭।*
*ਕਹੁ ਨਾਨਕ ਤਿਸੁ ਸਭ ਕਿਛੁ ਨੀਕਾ, ਜੋ ਪ੍ਰਭ ਕੀ ਸਰਨਾਗਨਾ। ੮।*

ਸ਼ਬਦ ਪੜ੍ਹਨ ਉਪਰੰਤ ਹੁਕਮ ਕੀਤਾ ਕਿ ਕੋਈ ਬੁਲਾਵੇ ਨਾ ਇਕਾਂਤ ਵਿਚ ਚਲੇ ਗਏ। ਸਤ ਦਿਨ ਥੰਮ੍ਹ ਦੀ ਢੋਹਾ ਲਗਾ ਕੇ ਕੀਰਤਨ ਹੀ ਸੁਣਦੇ ਗਏ। ਕੀਰਤਨ ਸੁਣਦਿਆਂ ਹੀ ਜੋਤੀ ਜੋਤ ਸਮਾ ਗਏ। ਆਪ ਜੀ ਤਿੰਨ ਮਾਰਚ ੧੬੪੪ ਈ. ਨੂੰ ਜੋਤੀ ਜੋਤ ਸਮਾਏ। ਉਸ ਦਿਨ ਐਤਵਾਰ ਸੀ। ਇਹ ਵੀ ਕਿਹਾ ਜਾਂਦਾ ਹੈ ਕਿ ਗੁਰੂ ਜੀ ਦੇ ਜੋਤੀ ਜੋਤ ਸਮਾਉਣ ਵਾਲੇ ਸਮੇਂ ਅਕਾਸ਼ ਦਾ ਰੰਗ ਗੁਲਾਬ ਵਰਗਾ ਲਾਲ ਸੀ ਤੇ ਵਾਯੂ ਵਿਚ ਮਿੱਠੀ ਮਿੱਠੀ ਗਾਉਣ ਦੀ ਆਵਾਜ਼ ਸੁਣੀਦੀ ਸੀ, ਠੰਢੀ ਤੇ ਖ਼ੁਸ਼ਬੂਦਾਰ ਪਵਨ ਚਲਦੀ ਸੀ।

ਇਕ ਵਾਰੀ ਤਾਂ ਸਾਰੇ ਪਾਸੇ ਕੁਰਲਾਹਟ ਮਚ ਗਈ। ਭਾਵੇਂ ਸੰਗਤਾਂ ਜਾਣਦੀਆਂ ਸਨ ਕਿ ਗੁਰੂ ਜੀ ਦਾ ਜੋਤੀ ਜੋਤ ਸਮਾਉਣ ਦਾ ਸਮਾਂ ਨੇੜੇ ਹੈ ਪਰ ਸਾਮ੍ਹਣੇ ਹੰਸ ਉੱਡਦਾ ਦੇਖ ਸਭ ਨੇ ਰੁਦਨ ਕਰਨਾ ਸ਼ੁਰੂ ਕਰ ਦਿੱਤਾ। ਗੁਰੂ ਹਰਿਰਾਇ ਜੀ ਨੇ ਧੀਰਜ ਦਿੱਤਾ ਤੇ ਰੋਣ, ਕੁਰਲਾਉਣ ਤੋਂ ਵਰਜਿਆ।

ਸਤਲੁਜ ਦੇ ਕਿਨਾਰੇ ਤੇ ਹੀ ਅੰਗੀਠਾ ਬਣਾਇਆ ਗਿਆ ਤੇ ਜਦ ਅੰਗੀਠੇ ਨੂੰ ਅੱਗ ਦਿੱਤੀ ਗਈ ਤੇ ਅੱਗ ਦੇ ਭਾਂਬੜ ਕੁਝ ਉੱਚੇ ਹੋਏ ਤਾਂ ਸਭ ਦੇ ਦੇਖਦਿਆਂ ਹੀ ਦੇਖਦਿਆਂ ਰਾਜਾ ਰਾਮ (ਪ੍ਰਤਾਪ ਸਿੰਘ) ਨਾਮੀ ਰਾਜਪੂਤ ਨੇ ਜੋ ਗੁਰੂ ਹਰਿਗੋਬਿੰਦ ਦਾ ਪਿਆਰਾ ਸੀ, ਅੱਗ ਵਿਚ ਛਾਲ ਮਾਰ ਦਿੱਤੀ। ਉਸ ਦੇ ਪਿਛੋਂ ਬਹੁਤ ਸਾਰਿਆਂ ਨੇ ਅੱਗ ਵਿਚ ਛਾਲ ਮਾਰਨ ਦੀ ਕੋਸ਼ਿਸ਼ ਕੀਤੀ ਪਰ ਗੁਰੂ ਹਰਿਰਾਇ ਜੀ ਨੇ ਸਖ਼ਤੀ ਨਾਲ ਮਨਾਹੀ ਕੀਤੀ। ਗੁਰੂ ਹਰਿਗੋਬਿੰਦ ਜੀ ਦੇ ਜੋਤੀ ਜੋਤ ਸਮਾਉਣ ਉੱਤੇ ਮੁਹਸਨ ਫ਼ਾਨੀ ਨੇ ਸਮੇਂ ਦੇ ਪ੍ਰਸਿੱਧ ਕਵੀ ਦੌਲਤ ਖ਼ਾਂ ਕਾਕਸਾਲ ਦੀ ਰੁਬਾਈ ਲਿਖੀ ਹੈ ਜੋ ਪ੍ਰਗਟ ਕਰਦੀ ਹੈ ਕਿ ਗੁਰੂ ਹਰਿਗੋਬਿੰਦ ਸਭ ਜੀਆਂ ਦੇ ਪਿਆਰੇ ਸਨ ਤੇ ਲੋਕੀ ਉਨ੍ਹਾਂ ਤੋਂ ਜਾਨ ਵਾਰ ਕੇ ਆਨੰਦ ਲੈਂਦੇ ਸਨ। ਰੁਬਾਈ ਦਾ ਭਾਵ ਹੈ :

*"ਮੁਰਸ਼ਦ ਦੇ ਸੌ ਸੁਖ਼ਨਾਂ ਵਿਚੋਂ ਇਕੋ ਮੈਨੂੰ ਯਾਦ ਰਹਿਆ,*
*ਜਗ ਵੀਰਾਨ ਨਾ ਹੋਵੇ ਜੇ ਕਰ ਮੈਖ਼ਾਨਾ ਆਬਾਦ ਰਹਿਆ।*
*ਜੇ ਕਰ ਜਿੰਦ ਦੇ ਸਕੇ ਕੋਈ, ਦਿਲ ਕੋਈ ਲੈ ਸਕਣ ਨੂੰ,*
*ਜਿੰਦ ਦੇਣਾ ਤੇ ਦਿਲ ਲੈ ਲੈਣਾ, ਦੋਵੇਂ ਰਬ ਦੀ ਦਾਤ ਰਹਿਆ।*[1]

ਇਹ ਗੁਰੂ ਹਰਿਗੋਬਿੰਦ ਜੀ ਹੀ ਸਨ ਜੋ ਹਿਰਦੇ ਵਿਚ ਤੜਪ ਪੈਦਾ ਕਰ ਦਿੰਦੇ ਸਨ ਤੇ ਲੋਕੀ ਜਿੰਦਾ ਘੋਲ ਘੁਮਾਂਦੇ ਸਨ।

---

1. ਅੱਜ ਸਦ ਸੁਖ਼ਨੇ ਪੀਰਮ ਬਕ ਹਰਫ਼ ਮਰਾ ਯਾਦਾਸ਼ਤ। ਆਲਮ ਨ ਸ਼ਵਦ ਵੀਰਾਂ ਤਾਂ ਮੈਕਦਾ ਆਬਾਦਸਤ। ਤਾਂ ਜਾ ਕਿ ਤਵਾਨਦ ਤਾਂ ਦਿਲ ਕਿ ਤਵਾਨਦ ਬਰਦ। ਜਾ ਦਾਦਨ ਦਿਲ ਬੁਰਦਨ ਏ ਹਰ ਦੋ ਖ਼ੁਦਾਦਦ ਅਸਤ।

ਪੰਦਰ੍ਹਵਾਂ ਅਧਿਆਇ

# ਵਡ ਯੋਧਾ ਬਹੁ ਪਰਉਪਕਾਰੀ

*ਸਮੁੱਚੀ ਜੀਵਨੀ ਇਕ ਨਜ਼ਰ ਵਿਚ :* ਭਾਈ ਗੁਰਦਾਸ ਜੀ ਗੁਰੂ ਹਰਿਗੋਬਿੰਦ ਜੀ ਦੀ ਮਹਾਨ ਸ਼ਖ਼ਸੀਅਤ ਬਾਰੇ ਲਿਖਦੇ ਹਨ ਕਿ ਸੰਸਾਰ ਉੱਤੇ ਜੋਧੇ ਅਵੱਸ਼ ਹੁੰਦੇ ਹਨ ਪਰ ਉਹ ਪਰ-ਉਪਕਾਰੀ ਨਹੀਂ ਹੁੰਦੇ। ਜੇਤੂ ਘੱਟ ਹੀ ਕਦੇ ਨਰਮੀ ਵਰਤਦਾ ਹੈ। ਪਰ ਸਾਹਿਬ ਗੁਰੂ ਹਰਿਗੋਬਿੰਦ ਵਿਚ 'ਜੋਧਾ ਤੇ ਪਰਉਪਕਾਰੀ' ਵਾਲੇ ਦੋਵੇਂ ਮਹਾਨ ਗੁਣ ਇਕੋ ਥਾਵੇਂ ਦੇਖੇ ਜਾ ਸਕਦੇ ਹਨ ਤੇ ਪ੍ਰਗਟ ਹਨ। ਗੁਰੂ ਹਰਿਗੋਬਿੰਦ ਜੀ ਵਿਚ ਦੋਵੇਂ ਗੁਣ ਇਕ ਥਾਂ ਹੋਣ ਕਾਰਣ ਬਹੁਤ ਵਾਰੀ ਆਪਣੇ ਹੀ ਉਨ੍ਹਾਂ ਨੂੰ ਗ਼ਲਤ ਸਮਝਦੇ ਰਹੇ। ਕਿਸੇ ਪਰਾਏ ਨੇ ਭਗਤੀ-ਸ਼ਕਤੀ, ਤਲਵਾਰ-ਤਸਬੀ, ਮਾਲਾ-ਭਾਲਾ, ਇਕੱਠੇ ਦੇਖ ਕੇ ਹੈਰਾਨੀ ਪ੍ਰਗਟ ਕਰਨੀ ਹੀ ਸੀ। ਹੈਰਾਨੀ ਪ੍ਰਗਟ ਕਰਨ ਵਾਲਿਆਂ ਵਿਚ ਜਹਾਂਗੀਰ ਸਭ ਤੋਂ ਅਗੇਰੇ ਸੀ। ਉਸ ਨੇ ਤਲਵਾਰ ਨੂੰ ਦੇਖ ਹੀ ਗਰਿਫ਼ਤਾਰੀ ਕੀਤੀ। ਸਮਰੱਥ ਰਾਮਦਾਸ ਨੇ ਸ਼ਸਤ੍ਰਾਂ ਦੀ ਵਰਤੋਂ ਤੇ ਮਹੱਤਾ ਨਾ ਸਮਝ ਹੀ ਕਿਹਾ ਸੀ, "ਗੁਰੂ ਨਾਨਕ ਇਕ ਸਾਧ ਸੀ ਤੇ ਤੁਸੀਂ ਹਥਿਆਰਬੰਦ ਹੋ। ਫ਼ੌਜਾਂ ਘੋੜੇ ਰਖੇ ਹੋਏ ਹਨ, ਤੁਸੀਂ ਸਾਧੂ ਕਾਹਦੇ ਹੋ।" ਜਹਾਂਗੀਰ ਸ਼ਾਹ ਨੇ ਗੁਜਰਾਤ ਵਿਖੇ ਘੋੜੇ ਲਸ਼ਕਰ ਦੇਖ ਕੇ ਅਸਚਰਜਤਾ ਦਿਖਾਈ ਸੀ।

ਇਹ ਸਾਰੇ ਭੁੱਲ ਗਏ ਜਾਂ ਜਾਣਦੇ ਹੀ ਨਹੀਂ ਸਨ ਕਿ ਗੁਰੂ ਹਰਿਗੋਬਿੰਦ ਜੀ ਉਸੇ ਬ੍ਰਿਛ ਦਾ ਫ਼ਲ ਹਨ, ਜਿਸ ਨੂੰ ਗੁਰੂ ਨਾਨਕ ਜੀ ਨੇ ਬੀਜਿਆ ਸੀ ਤੇ ਉਹ ਬੀਜ ਹੀ ਫ਼ਿਰ ਦਰਖ਼ਤ ਹੋ ਨਿਬੜਿਆ। ਇਸ ਰੁੱਖ ਨੇ ਸਿੱਖੀ ਦੀ ਰਖਿਆ ਕੀਤੀ ਤੇ ਛਾਂ ਦਿੱਤੀ। 'ਬਿਰਖਹ ਫ਼ਲ, ਫ਼ਲ ਤੇ ਬਿਰਖ ਆਚਰਜਹੁ ਆਸਚਰਜ ਸੁਹਾਯਾ।' ਗੁਰੂ ਗੋਬਿੰਦ ਸਿੰਘ ਜੀ ਨੇ ਤਾਂ ਸਪੱਸ਼ਟ ਲਿਖਿਆ ਹੈ ਤੇ ਸਮਝ ਵਾਲੇ ਜਾਣਦੇ ਹਨ ਕਿ ਕਿਸੇ ਗੁਰੂ ਵਿਅਕਤੀ ਵਿਚ ਕੋਈ ਅੰਤਰ ਨਹੀਂ, ਬੇਸਮਝ ਹੀ ਫ਼ਰਕ ਪਾਉਂਦੇ ਹਨ, "ਸਾਧਨ ਲਖਾ, ਮੂੜ ਨ ਪਾਯੋ।"

*ਭਿੰਨ ਭਿੰਨ ਸਭ ਹੂੰ ਕਰਿ ਜਾਨਾ।*
*ਏਕ ਰੂਪ ਕਿਨਹੂੰ ਪਹਿਚਾਨਾ।*
*ਜਿਨ ਜਾਨਾ ਤਿੰਨ ਹੀ ਸਿਧ ਪਾਈ।*
*ਬਿਨ ਸਮਝੇ ਸਿਧ ਹਾਥ ਨਾ ਆਈ।*

*(ਬਚਿਤ੍ਰ ਨਾਟਕ)*

ਭਾਈ ਨੰਦ ਲਾਲ ਜੀ ਸ੍ਰੀ ਜੋਤ ਬਿਲਾਸ ਵਿਚ ਲਿਖਦੇ ਹਨ ਕਿ "ਉਹ ਹੀ ਗੁਰੂ ਰਾਮ ਦਾਸ ਜੀ ਹਨ ਤੇ ਉਹ ਹੀ ਗੁਰੂ ਅਰਜਨ ਦੇਵ ਜੀ ਹਨ। ਉਹ ਹੀ ਗੁਰੂ ਹਰਿਗੋਬਿੰਦ ਸਾਹਿਬ ਬਖ਼ਸ਼ਿੰਦ ਅਤੇ ਨੇਕ ਹਨ।"

*ਹਮੋ ਰਾਮਦਾਸੋ ਹਮੋ ਅਰਜਨ ਅਸਤ।*
*ਹਮੋ ਹਰਿਗੋਬਿੰਦ ਅਕ੍ਰਮੋ ਆਹਸਨ ਅਸਤ।*

ਮੁਹਸਨ ਫ਼ਾਨੀ ਲਿਖਦਾ ਹੈ ਕਿ, "ਸਿੱਖ ਗੁਰੂ ਹਰਿਗੋਬਿੰਦ ਜੀ ਨੂੰ ਰੂਹਾਨੀ ਪੇਸ਼ਵਾ ਕਰਕੇ ਪੂਜਦੇ ਹਨ। ਸਿੱਖਾਂ ਦਾ ਇਹ ਵੀ ਇਹਤਕਾਦ ਹੈ ਕਿ ਉਹ ਆਪ ਨਿਰੰਕਾਰ ਹੈ ਜੋ ਛੇ ਵਾਰੀ (ਗੁਰੂ ਨਾਨਕ ਤੋਂ ਗੁਰੂ ਹਰਿਗੋਬਿੰਦ ਤਕ) ਕਲਾ ਧਾਰ ਕੇ ਉਧਾਰ ਲਈ ਆਇਆ ਹੈ।" ਇਕ ਵਾਰੀ ਮੁਹਸਨ ਫ਼ਾਨੀ ਨੂੰ ਚਿੱਠੀ ਵਿਚ ਗੁਰੂ ਹਰਿਗੋਬਿੰਦ ਜੀ ਨੇ ਆਪਣੇ ਦਸਤਖ਼ਤਾਂ ਦੀ ਥਾਂ 'ਨਾਨਕ' ਪਾਇਆ ਸੀ।

ਗੁਰੂ ਹਰਿਗੋਬਿੰਦ ਜੀ ਉਨ੍ਹਾਂ ਹੀ ਆਦਰਸ਼ਾਂ ਦਾ ਪ੍ਰਚਾਰ ਕਰ ਰਹੇ ਸਨ ਜਿਨ੍ਹਾਂ ਦਾ ਗੁਰੂ ਨਾਨਕ ਜੀ ਜਾਂ ਪੰਜੇ ਗੁਰੂ ਸਾਹਿਬਾਨ ਕਰ ਗਏ ਸਨ। ਗੁਰੂ ਅਰਜਨ ਜੀ ਨੇ ਭਾਈ ਬੂਹੜ ਦੇ ਉੱਤਰ ਵਿਚ ਠੀਕ ਆਖਿਆ ਸੀ ਕਿ "ਅਸਾਂ ਕ੍ਰਿਪਾਨ ਪਹਿਨਣੀ ਹੈ ਪਰ ਹਰਿਗੋਬਿੰਦ ਦਾ ਰੂਪ ਧਾਰ ਕੇ। ਤੇ ਫਿਰ ਮੀਰੀ ਦੀ ਮੀਰੀ ਖਿੱਚ ਲੈਣੀ ਹੈ ਤੇ ਪੀਰੀ ਦੀ ਪੀਰੀ। 'ਤਲਵਾਰ ਮੀਰੀ ਦਾ ਚਿੰਨ੍ਹ ਵੀ ਹੈ ਤੇ ਪੀਰੀ ਦਾ ਵੀ।" ਖੰਨਿਆਹੁ ਤਿਖੀ ਵਾਲਹੁ ਨਿਕੀ' ਬਾਬਾ ਫ਼ਰੀਦ ਜੀ ਆਖ ਗਏ ਸਨ। 'ਸੂਲੀ ਉਪਰ ਖੇਲਣਾ' ਉਨ੍ਹਾਂ ਦਾ ਹੀ ਫ਼ਰਮਾਨ ਸੀ। ਗੁਰੂ ਨਾਨਕ ਜੀ ਦਾ ਸਿਰ ਧਰ ਤਲੀ ਗਲੀ ਮੇਰੀ ਆਓ ਅਤੇ 'ਸੀਸ ਬੁਢੇ ਕਰ ਬੈਸਣ ਦੀਜੈ' ਆਖਣ, ਤਲਵਾਰ ਦੀ ਖੇਡ ਦਾ ਹੀ ਉਲਥਾ ਸੀ। ਗੁਰੂ ਅਮਰਦਾਸ ਜੀ ਨੇ ਇਸੇ ਭਗਤੀ ਨੂੰ 'ਖੰਨਿਓਂ ਤਿਖੀ, ਵਾਲਹੁ ਨਿਕੀ' ਕਿਹਾ ਹੈ। ਸੋ ਤਲਵਾਰ ਨਿਰਾ ਸ਼ਕਤੀ ਦਾ ਹੀ ਚਿੰਨ੍ਹ ਨਹੀ; ਭਗਤੀ ਦਾ ਵੀ ਪ੍ਰਤੀਕ ਹੈ। ਗੁਰੂ ਹਰਿਗੋਬਿੰਦ ਜੀ ਨੇ ਦੋ ਤਲਵਾਰਾਂ ਪਹਿਨ ਕੇ ਗੁਰੂ ਨਾਨਕ ਦੇ ਮਤ ਨੂੰ ਹੀ ਮੂਰਤੀਮਾਨ ਕੀਤਾ ਸੀ। ਜਿਨ੍ਹਾਂ ਇਤਿਹਾਸਕਾਰਾਂ ਜਾਂ ਲੇਖਕਾਂ ਨੇ ਗੁਰੂ ਜੀ ਦੀ ਜੀਵਨੀ ਗਹੁ ਨਾਲ ਨਹੀਂ ਪੜ੍ਹੀ ਉਨ੍ਹਾਂ ਹੀ ਗੁਰੂ ਜੀ ਦੀ ਸ਼ਖਸੀਅਤ ਬਾਰੇ ਗ਼ਲਤ ਲਿਖਿਆ ਹੈ। ਉਨ੍ਹਾਂ ਦੇ ਕਰਮਾਂ ਨੂੰ ਪਹਿਲੇ ਗੁਰੂ ਸਾਹਿਬਾਨ ਦੇ ਵਿਰੋਧੀ ਜਾਂ ਸਵੈ-ਵਿਰੋਧੀ ਆਖਣਾ ਇਕ ਭੁਲ ਹੈ। ਅਸਲ ਗੱਲ ਇਹ ਹੈ ਕਿ ਗੁਰੂ ਹਰਿਗੋਬਿੰਦ ਜੀ ਬਹੁਤ ਕਰ ਕੇ ਉਲਥਾਕਾਰਾਂ ਦਾ ਹੀ ਸ਼ਿਕਾਰ ਹੋਏ ਹਨ।

ਉਲਥਾਕਾਰਾਂ ਨੇ 'ਵਜਹਿ ਸਿਪਾਹੀਆਂ ਪੇਸ਼ ਗਰਿਫ਼ਤਵ ਬਰਖ਼ਿਲਾਫ਼ਿ ਪਿਦਰ ਸ਼ਮਸ਼ੇਰ ਬਸਤ' ਨੂੰ ਨਾ ਸਮਝ ਕੇ ਹੀ ਠੇਡੇ ਖਾਧੇ ਹਨ। ਉਨ੍ਹਾਂ ਅਣਜਾਣ ਉਲਥਾਕਾਰਾਂ ਲਿਖ ਦਿੱਤਾ ਕਿ ਉਸ (ਗੁਰੂ ਹਰਿਗੋਬਿੰਦ) ਨੇ ਜਹਾਂਗੀਰ ਦਾ ਸਿਪਾਹੀ ਬਣਨਾ ਸਵੀਕਾਰ ਕਰ ਲਿਆ ਤੇ ਫਿਰ ਬਾਪ ਵਿਰੁੱਧ ਤਲਵਾਰ ਉਠਾਈ। ਅਰਥ ਬਹੁਤ ਸਪਸ਼ਟ ਹਨ। ਸਿਰਫ਼ ਨਾ ਸਮਝੀ ਦਾ ਮੁਜ਼ਾਹਰਾ ਕਰਨ ਲਈ ਹੀ ਇਹ ਅਰਥ ਕੀਤੇ ਗਏ। ਅਰਥ ਹਨ, ਉਨ੍ਹਾਂ (ਗੁਰੂ ਹਰਿਗੋਬਿੰਦ) ਨੇ ਸਿਪਾਹੀਆਨਾ ਸ਼ਕਲ ਧਾਰਨ ਕੀਤੀ ਤੇ ਪਿਤਾ ਦੇ ਸੁਭਾਉ ਦੇ ਉਲਟ ਤਲਵਾਰ ਪਹਿਣੀ। ਇਹ ਇਕ ਸਚਾਈ ਹੈ ਕਿ ਗੁਰੂ ਅਰਜਨ ਜੀ ਤਲਵਾਰਾਂ ਨਹੀਂ ਸਨ ਪਹਿਨਦੇ ਤੇ ਇਹ ਇਕ ਹਕੀਕਤ ਹੈ ਕਿ ਗੁਰੂ ਹਰਿਗੋਬਿੰਦ ਜੀ ਨੇ ਪਹਿਣੀਆਂ। ਸੋ ਇਸ ਗੱਲ ਨੂੰ ਲੈ ਕੇ ਕੋਈ ਲਿਖ ਦੇਵੇ ਕਿ ਗੁਰੂ ਹਰਿਗੋਬਿੰਦ ਜੀ ਨੇ ਨੌਕਰੀ ਕਰ ਲਈ, ਸੋਭਦਾ ਹੀ ਨਹੀਂ ਗੁਸਤਾਖ਼ੀ ਵੀ ਹੈ।

ਫਿਰ ਇਹ ਇਕ ਅਜੀਬ ਵਾਰਤਾ ਹੈ ਕਿ ਗੁਰੂ ਜੀ ਪੰਜਾਬ ਵਿਚ ਜਹਾਂਗੀਰ ਨਾਲ ਥਾਂ ਥਾਂ ਜਾਂਦੇ ਦੱਸਿਆ ਹੈ ਤੇ 'ਹਮ-ਰਕਾਬ' ਕਿਹਾ ਹੈ। ਜਹਾਂਗੀਰ ੧੬੦੯ ਈ. ਪੰਜਾਬ ਤੋਂ ਗਿਆ, ਫਿਰ ੧੬੧੯ ਈ. ਵਿਚ ਆਇਆ। ੧੬੧੦ ਵਿਚ, ਜਹਾਂਗੀਰ ਨੇ ਜਦ ਮੁਰਤਜ਼ਾ ਖ਼ਾਂ ਨੂੰ ਪੰਜਾਬ, ਜਾਗੀਰ ਵਜੋਂ ਦੇ ਦਿੱਤਾ ਤਾਂ ਉਹ ਪੰਜਾਬ ਵੱਲੋਂ ਬਿਲਕੁਲ ਨਿਸ਼ਚਿੰਤ ਹੋ ਗਿਆ। ਗੁਰੂ ਹਰਿਗੋਬਿੰਦ ਜੀ ਉਸ ਸਮੇਂ ਗਵਾਲੀਅਰ ਵਿਚ ਸਨ। ਗੁਰੂ ਜੀ ਕਿਲ੍ਹੇ ਵਿਚ ਗਰਿਫ਼ਤਾਰ ਤਕਰੀਬਨ ਸਤਾਈ ਮਹੀਨੇ ਰਹੇ ਤੇ ਫਿਰ ਉਹ ਸਿੱਧੇ ਹੀ ਪੰਜਾਬ ਵਿਚ ਆ ਗਏ। ਸੋ ਇਹ ਕਿਤਨਾ ਨਿਰਮੂਲ ਤੇ ਫਜ਼ੂਲ ਜਾਪਦਾ ਹੈ ਕਿ ਗੁਰੂ ਹਰਿਗੋਬਿੰਦ ਜੀ ਜਹਾਂਗੀਰ ਦੇ 'ਹਮ-ਰਕਾਬ ਜਾਂ ਹਮ-ਖੇਮਾ' ਰਹੇ।

ਟਰੰਪ ਦਾ ਇਹ ਲਿਖਣਾ ਤਾਂ ਵੱਡੀ ਗ਼ਲਤੀ ਤੇ ਸਖ਼ਤ ਨਾਸਮਝੀ ਹੈ ਕਿ ਰੂਹਾਨੀ ਤੌਰ ਉੱਤੇ ਗੁਰੂ ਹਰਿਗੋਬਿੰਦ ਜੀ ਪਹਿਲੇ ਗੁਰੂ ਸਾਹਿਬਾਨ ਨਾਲੋਂ ਘੱਟ ਜਾਂ ਪੂਰਾ ਅਸਰ ਨਹੀ ਸਨ ਪਾ ਸਕੇ। ਉਸ ਨੇ ਇਹ ਦਲੀਲ ਦਿੱਤੀ ਹੈ ਕਿ ਗੁਰੂ ਹਰਿਗੋਬਿੰਦ ਜੀ ਨੇ ਕੋਈ ਬਾਣੀ ਦੀ ਤੁੱਕ ਨਹੀਂ ਉਚਾਰੀ, ਸੋ ਉਹ

ਗੁਰੂ ਸਾਹਿਬਾਨ ਦੇ ਟਾਕਰੇ ਉੱਤੇ ਪਿੱਛੇ ਰਹਿ ਜਾਂਦੇ ਹਨ। ਉਹ ਭਲਾ ਲੋਕ ਭੁਲ ਗਿਆ, ਕਿ ਜੇ ਬਾਣੀ ਦੇ ਵੱਧ ਘੱਟ ਉਚਾਰਨ ਦਾ ਸਵਾਲ ਹੁੰਦਾ ਤਾਂ ਗੁਰੂ ਅੰਗਦ ਦੇਵ ਜੀ ਨੇ ਕੁਲ ਇਕਾਹਠ ਸਲੋਕ ਉਚਾਰੇ ਹਨ। ਗੁਰੂ ਥਾਪਣ ਦੀ ਕਸੌਟੀ ਤਾਂ ਘਾਲ ਕਮਾਈ ਸੇਵਾ ਤੇ ਅਰਪਣ ਸੀ। ਫਿਰ ਬਾਣੀ ਜੀਣ ਲਈ ਹੈ। ਸਿੱਖੀ ਅਸੂਲਾਂ ਦਾ ਪਲੰਦਾ ਨਹੀਂ; ਇਕ ਜੀਵਨ ਜਾਚ ਹੈ। ਗੁਰੂ ਹਰਿਗੋਬਿੰਦ ਜੀ ਨੇ ਸਾਰਾ ਜੀਵਨ ਬਾਣੀ ਹੀ ਜੀਵੀ। ਸਮਕਾਲੀ ਇਤਿਹਾਸਕਾਰ ਮੁਹਸਨ ਫ਼ਾਨੀ ਦੇ ਕਥਨ; ਟਰੰਪ ਨੂੰ ਝੁਠਲਾਉਣ ਲਈ ਕਾਫ਼ੀ ਹਨ। ਉਹ ਲਿਖਦਾ ਹੈ ਕਿ ਈਰਾਨ, ਅਰਬ, ਤੁਰਕਸਤਾਨ ਤੇ ਹਿੰਦੁਸਤਾਨ ਦੇ ਕੋਨਿਆਂ ਕੋਨਿਆਂ ਤੋਂ ਜਗਿਆਸੂ ਤੇ ਰੱਬ ਦੇ ਢੂੰਡਾਊ, ਗੁਰੂ ਹਰਿਗੋਬਿੰਦ ਜੀ ਕੋਲੋਂ ਜੀਵਨਦਾਤ ਤੇ ਰੋਸ਼ਨੀ ਲੈਣ ਆਉਂਦੇ ਸਨ। ਬੰਗਾਲ ਦੇ ਇਕ ਟਾਪੂ ਦੇ ਰਾਜੇ ਨੇ ਤਾਂ ਦੂਤ ਵੀ ਭੇਜਿਆ ਸੀ ਕਿ ਗੁਰੂ ਜੀ ਉੱਥੇ ਪੁੱਜ ਕੇ ਪਰਜਾ ਨੂੰ ਆਤਮਕ ਉਪਦੇਸ਼ ਦੇਣ। ਨੀਤੀ ਵਸ ਆਪ ਪੰਜਾਬ ਛੱਡਣਾ ਯੋਗ ਨਹੀਂ ਸਮਝਦੇ ਸਨ। ਹਰ ਕੋਈ ਉਨ੍ਹਾਂ ਨੂੰ ਰੂਹਾਨੀਅਤ ਦਾ ਪੈਗੰਬਰ ਕਰ ਕੇ ਸਤਿਕਾਰਦਾ ਸੀ। ਬਾਬਾ ਸ੍ਰੀ ਚੰਦ ਜੀ ਨੇ ਇਸੇ ਕਰਕੇ ਹੀ ਸਤਿਕਾਰ ਦਿੱਤਾ ਸੀ ਤੇ ਆਪਣੀ ਸਾਰੀ ਕਮਾਈ ਵੀ ਗੁਰ-ਪੁੱਤਰ ਦੇ ਹਵਾਲੇ ਕਰ ਦਿੱਤੀ ਸੀ। ਸ਼ਿਵਾ ਜੀ ਮਰਹੱਟਾ ਦੇ ਧਾਰਮਿਕ ਗੁਰੂ ਸਮਰੱਥ ਰਾਮਦਾਸ ਨੇ ਜਦ 'ਬਾਤਨ ਫ਼ਕੀਰੀ', 'ਜ਼ਾਹਿਰ ਅਮੀਰੀ' ਸ਼ਸਤਰ ਗ਼ਰੀਬ ਕੀ ਰਖਿਆ ਤੇ ਜਰਵਾਣੇ ਕੀ ਭਾਖਿਆ ਲਈ, "ਬਾਬਾ ਨਾਨਕ ਨੇ ਸੰਸਾਰ ਨਹੀਂ ਤਿਆਗਾ ਥਾ, ਮਾਇਆ ਤਿਆਗੀ ਥੀ" ਗੁਰੂ ਦੇ ਮੁਖ ਤੋਂ ਸੁਣਿਆ ਤਾਂ ਫੱਟ ਬੋਲ ਉਠਿਆ। "ਯਹ ਬਾਤ ਹਮਾਰੇ ਮਨ ਭਾਵਤੀ ਹੈ।"

ਰਾਜਪੂਤ ਤਾਂ ਗੁਰੂ ਹਰਿਗੋਬਿੰਦ ਜੀ ਨੂੰ ਸਿੱਖ ਸ਼ਰਧਾਲੂਆਂ ਤੋਂ ਵੱਧ ਸਨਮਾਨ ਦਿੰਦੇ ਸਨ। ਮੀਆਂ ਮੀਰ ਜੀ ਜੋ ਆਪ ਇਕ ਪੁੱਜੇ ਹੋਏ ਫ਼ਕੀਰ ਸਨ, ਨੇ ਆਪਣੇ ਸੇਵਕਾਂ ਨੂੰ ਇਕ ਸਵਾਲ ਦੇ ਉੱਤਰ ਵਿਚ ਕਿਹਾ ਸੀ ਕਿ, "ਗੁਰੂ ਹਰਿਗੋਬਿੰਦ ਖ਼ੁਦ ਖ਼ੁਦਾ ਰੂਪ ਹੈ" ਜਦ ਕਈਆਂ ਨੇ ਸ਼ਾਹਜਹਾਨ ਪਾਸ ਸ਼ਿਕਾਇਤਾਂ ਕੀਤੀਆਂ ਕਿ ਮੀਆਂ ਮੀਰ ਗੁਰੂ ਨੂੰ ਬਹੁਤ ਆਦਰ ਦਿੰਦੇ ਹਨ ਤਾਂ ਮੀਆਂ ਮੀਰ ਜੀ ਨੇ ਕਿਹਾ ਸੀ "ਕੀ ਕਰਾਂ, ਜਦ ਬਰਕਤਾਂ ਲੈਣ ਅੱਲਾ ਦੇ ਦਰ ਤੇ ਜਾਂਦਾ ਹਾਂ ਤਾਂ ਉੱਥੇ ਤਖ਼ਤ ਉੱਤੇ ਗੁਰੂ ਹਰਿਗੋਬਿੰਦ ਵਰਗਾ ਹੀ ਬੈਠਾ ਹੋਇਆ ਦੇਖਦਾ ਹਾਂ।" ਇਕ ਪ੍ਰਸ਼ਨ ਦੇ ਉੱਤਰ ਵਿਚ ਉਨ੍ਹਾਂ ਕਿਹਾ ਸੀ, ਗੁਰੂ ਹਰਿਗੋਬਿੰਦ ਦਾ ਮਨ ਪਵਿਤ੍ਰ ਹੈ; ਉਨ੍ਹਾਂ ਦੀ ਬਾਣੀ ਦਿਲ ਤੇ ਅਸਰ ਕਰਦੀ ਹੈ, ਜਿਹੜੇ ਮਨੁੱਖ ਗੁਰੂ ਜੀ ਦੀ ਬਾਣੀ ਸੁਣਦੇ ਹਨ, ਉਨ੍ਹਾਂ ਦੇ ਸਭ ਸ਼ੰਕੇ ਦੂਰ ਹੋ ਜਾਂਦੇ ਹਨ। ਸਵਾਮੀ ਨਿੱਤਾਨੰਦ, ਸੱਯਦ ਜਾਨੀ, ਖ਼ੁਆਜਾ ਰੋਸ਼ਨ ਜਮਾਲ, ਪੀਰ ਫ਼ਰਾਹ ਕੈਵਾਨੀ ਦੀਆਂ ਉਦਾਹਰਣਾਂ ਹੀ ਕਾਫ਼ੀ ਹਨ ਕਿ ਗੁਰੂ ਜੀ ਨੂੰ ਦੂਜੇ ਧਰਮਾਂ ਵਾਲੇ ਕਿਹੜੀ ਥਾਂ ਦਿੰਦੇ ਸਨ। ਪੀਰ ਸ਼ਾਹ ਦਉਲਾ ਗੁਜਰਾਤ ਵਾਲਿਆਂ ਨੇ ਗੁਰੂ ਜੀ ਦੀਆਂ ਜੰਗਾਂ ਲਈ ਰਸਦਾਂ ਤੇ ਰਕਮਾਂ ਵੀ ਭੇਜੀਆਂ ਸਨ।

ਦੁੱਖ ਤਾਂ ਇਹ ਹੈ ਕਿ ਗੁਰੂ ਜੀ ਨੂੰ ਓਪਰੀ ਨਜ਼ਰ ਨਾਲ ਹੀ ਦੇਖਿਆ ਗਿਆ ਹੈ। ਓਪਰੀ ਨਜ਼ਰ ਨਿਰੀ ਮਾੜੀ ਹੀ ਨਹੀਂ ਹਾਨੀਕਾਰਕ ਵੀ ਹੁੰਦੀ ਹੈ।

ਭਾਈ ਗੁਰਦਾਸ ਜੀ ਦੀਆਂ ਵਾਰਾਂ ਦੀਆਂ ਕਈ ਪਉੜੀਆਂ ਇਸ ਗੱਲ ਨੂੰ ਸਮਝਾਉਣ ਲਈ ਲਗੀਆਂ ਹਨ। ਉਨ੍ਹਾਂ ਠੀਕ ਲਿਖਿਆ ਹੈ ਕਿ ਛੇਆਂ ਗੁਰੂ ਸਾਹਿਬਾਨ ਵਿਚ ਰਤਾ ਭਰ ਵੀ ਫ਼ਰਕ ਨਹੀਂ ਹੈ। ਇਹ ਛੇਵਾਂ ਗੁਰੂ ਹਰਿਗੋਬਿੰਦ ਵੀ ਉਸੇ ਮਾਲਾ ਦਾ ਮਣਕਾ ਹੈ। ਪੰਜ ਪੀਰ ਗੁਰੂ ਨਾਨਕ, ਗੁਰੂ ਅੰਗਦ, ਗੁਰੂ ਅਮਰਦਾਸ, ਗੁਰੂ ਰਾਮਦਾਸ ਜੀ, ਗੁਰੂ ਅਰਜਨ ਜੀ, ਨੇ ਪੰਜਾਂ ਪਿਆਲਿਆਂ ਵਿਚੋਂ ਸਤ, ਸੰਤੋਖ, ਦਯਾ, ਧਰਮ ਤੇ ਧੀਰਜ ਪੀ ਕੇ ਅਭਿਆਸ ਕੀਤਾ ਤੇ ਸ਼ਕਤੀ ਗੁਰੂ ਹਰਿਗੋਬਿੰਦ ਵਿਚ ਭਰੀ ਤੇ ਉਹ ਹੁਣ ਸਾਰੇ ਗੁਣ ਗ੍ਰਹਿਣ ਕਰ ਕੇ ਬਹੁਤ ਵੱਡੇ ਹੋ ਗੁਰਗੱਦੀ ਉੱਤੇ ਬੈਠੇ ਹਨ। ਉਨ੍ਹਾਂ ਪਾਸ ਪੰਜਾਂ ਦਾ ਤਜਰਬਾ ਹੈ। ਉਹ ਅਮੀਰ ਹਨ। ਗੁਰੂ ਹਰਿਗੋਬਿੰਦ ਜੀ ਗੁਰੂ ਅਰਜਨ ਜੀ ਦਾ ਹੀ ਸਰੂਪ ਹਨ ਤੇ ਅਰਜਨ ਜੀ ਨੇ ਕਾਇਆ ਪਲਟ ਕੇ ਗੁਰੂ ਹਰਿਗੋਬਿੰਦ ਜੀ ਦੀ ਮੂਰਤ ਬਣਾਈ। ਗੁਰੂ ਅਰਜਨ ਜੀ ਨੂੰ

ਗੁਰੂ ਹਰਿਗੋਬਿੰਦ ਚੰਗਾ ਲੱਗਾ ਤਾਂ ਹੀ ਗੁਰਗੱਦੀ ਦਿੱਤੀ ਗਈ।'

*ਪੰਜ ਪਿਆਲੇ ਪੰਜ ਪੀਰ ਛਟਮ ਪੀਰ ਬੈਠਾ ਗੁਰ ਭਾਰੀ।*
*ਅਰਜਨ ਕਾਇਆ ਪਲਟ ਕੈ ਮੂਰਤਿ ਹਰਿ ਗੋਬਿੰਦ ਸਵਾਰੀ ॥੪੮॥੧॥*

ਤੇ ਫਿਰ

*ਗੁਰ ਗੋਵਿੰਦ, ਗੋਵਿੰਦ ਗੁਰ, ਜੋਤ ਇਕ ਦੁਇ ਨਾਵ ਧਰਾਯਾ।*
*ਨਦੀ ਕਿਨਾਰੇ ਆਖੀਅਨ ਪੁਛੇ ਪਾਰਾਵਾਰ ਨਾ ਪਾਯਾ।*
*ਹੋਰਨਿ ਅਲਖ ਨ ਲਖੀਐ ਗੁਰ ਗੁਰ ਚੇਲੇ ਮਿਲ ਅਲਖ ਲਖਾਯਾ।*
*ਹਰਿਗੋਬਿੰਦ ਗੁਰੂ, ਗੁਰ ਭਾਯਾ ॥੨੮॥੨੪॥*

ਇਸੇ ਚੋਵੀਵੀਂ ਵਾਰ ਵਿਚ ਭਾਈ ਗੁਰਦਾਸ ਜੀ ਸਮਝਾਉਂਦੇ ਹਨ ਕਿ ਗੁਰੂ ਨਾਨਕ ਦੇਵ ਨਿਰੰਕਾਰ ਹਨ। ਨਿਰੰਕਾਰ ਨੇ ਹੀ ਆਪਣਾ ਆਕਾਰ ਬਣਵਾਇਆ ਹੈ। ਗੁਰੂ ਅੰਗਦ, ਗੁਰੂ ਨਾਨਕ ਦੇ ਅੰਗ ਤੋਂ ਗੰਗਾ ਦੀ ਤਰੰਗ ਵਾਂਗ ਉੱਠੇ ਹਨ। ਨਾਨਕ—ਗੰਗਾ ਦੀ ਲਹਿਰ ਹੀ ਗੁਰੂ ਅੰਗਦ ਹਨ। ਗੁਰੂ ਅੰਗਦ ਤੋਂ ਗੁਰੂ ਅਮਰਦਾਸ ਜੀ ਨੇ ਜੋਤੀ ਸਰੂਪ ਕੌਤਕ ਵਰਤਾਇਆ ਹੈ। ਜੋਤ ਨੇ ਹੀ ਚਮਤਕਾਰ ਕੀਤਾ ਹੈ। ਗੁਰੂ ਅਮਰਦਾਸ ਤੋਂ ਹੀ ਗੁਰੂ ਰਾਮਦਾਸ ਜੀ ਹੋਏ ਹਨ। ਮਾਨੋਂ ਅਨਹਦਨਾਦ ਨੇ ਰੂਪ ਧਾਰ ਕੇ ਸ਼ਬਦ ਸੁਣਾਇਆ ਹੈ। ਰਾਮਦਾਸ ਜੀ ਤੋਂ ਗੁਰੂ ਅਰਜਨ ਜੀ ਹੋਏ , ਜਿਸ ਤਰ੍ਹਾਂ ਕਿਸੇ ਸ਼ੀਸ਼ੇ ਵਿਚ ਪ੍ਰਤੀਬਿੰਬ ਹੁੰਦਾ ਹੈ। ਅਰਜਨ ਗੁਰੂ ਤੋਂ ਗੁਰੂ ਹਰਿਗੋਬਿੰਦ ਜੀ ਹੋਏ, ਜਿਨ੍ਹਾਂ ਨੇ ਇਕ ਅਕਾਲ ਪੁਰਖ ਦੀ ਹੋਂਦ ਦਾ ਡੰਕਾ ਮਾਰਿਆ ਤੇ ਲੋਕਾਂ ਨੇ ਉਸ ਨੂੰ ਗੋਬਿੰਦ (ਵਾਹਿਗੁਰੂ) ਆਖਿਆ। ਗੁਰੂ ਸਰੀਰ ਨਹੀਂ, ਸਿਰਫ਼ ਸ਼ਬਦ ਹੈ ਤੇ ਉਹ ਸ਼ਬਦ ਪਹਿਲੇ ਗੁਰੂ ਤੋਂ ਚੱਲ ਰਿਹਾ ਹੈ ਤੇ ਉਸੇ ਸ਼ਬਦ ਦਾ ਪ੍ਰਚਾਰ ਗੁਰੂ ਹਰਿਗੋਬਿੰਦ ਜੀ ਕਰ ਰਹੇ ਹਨ ਤੇ ਉਹ ਸ਼ਬਦ ਕੇਵਲ ਸਾਧ ਸੰਗਤ ਵਿਚ ਜੁੜ ਬੈਠਿਆ ਹੀ ਪ੍ਰਗਟ ਹੁੰਦਾ ਹੈ। ਸੋ ਕਿਸੇ ਨੂੰ ਕਿਸੀ ਕਿਸਮ ਦਾ ਭਰਮ, ਭੁਲੇਖਾ ਨਹੀਂ ਹੋਣਾ ਚਾਹੀਦਾ। ਗੁਰੂ ਨਾਨਕ ਨੇ ਸ਼ਬਦ ਵਰਤਾਇਆ ਤੇ ਉਸੇ ਸ਼ਬਦ ਤੇ ਸੰਗਤ ਦੀ ਰੱਖਿਆ ਲਈ ਗੁਰੂ ਹਰਿਗੋਬਿੰਦ ਜੀ ਨੇ ਕੌਤਕ ਕੀਤੇ, ਕ੍ਰਿਪਾਨਾਂ ਪਹਿਨੀਆਂ।

*ਨਿਰੰਕਾਰ ਨਾਨਕਦੇਉ, ਨਿਰੰਕਾਰ ਆਕਾਰ ਬਣਾਯਾ।*
*ਗੁਰ ਅੰਗਦ ਗੁਰ ਅੰਗ, ਤੇ ਗੰਗਹੁੰ ਜਾਣ ਤਰੰਗ ਉਠਾਯਾ।*
*ਅਮਰਦਾਸ ਗੁਰ ਅੰਗਦਹੁੰ, ਜੋਤਿ ਸਰੂਪ ਚਲਿਤ ਵਰਤਾਯਾ।*
*ਗੁਰੂ ਅਮਰੋਂ ਗੁਰੂ ਰਾਮਦਾਸ, ਅਨਹਦ, ਨਾਦਹੁ ਸ਼ਬਦ ਸੁਣਾਯਾ।*
*ਰਾਮਦਾਸਹੁ ਅਰਜਨ ਗੁਰੂ, ਦਰਸ਼ਨ ਦਰ੍ਪਨ ਵਿਚ ਦਿਖਾਯਾ।*
*ਹਰਿਗੋਬਿੰਦ ਗੁਰੂ ਅਰਜਨਹੁ, ਗੁਰੂ ਗੋਬਿੰਦ ਨਾਉ ਸਦਵਾਯਾ।*
*ਗੁਰ ਮੂਰਤਿ ਗੁਰੂ ਸ਼ਬਦ ਹੈ ਸਾਧ ਸੰਗਤ ਵਿਚ ਪ੍ਰਗਟੀ ਆਯਾ।*
*ਪੈਰੀ ਪਾਇ ਸਭ ਜਗਤ ਤਰਾਯਾ ॥੨੫॥੨੪॥*

ਭਾਈ ਨੰਦ ਲਾਲ ਜੀ ਵੀ ਲਿਖਦੇ ਹਨ ਕਿ ਉਸ ਦੀ ਛੇਵੀਂ ਪਾਤਸ਼ਾਹੀ ਪਵਿੱਤਰ ਲਿਸ਼ਕਾਂ ਦੇ ਪਰਸਾਰਨ ਵਾਲੀ ਤੇ ਪਵਿੱਤਰ ਰੋਸ਼ਨੀਆਂ ਦੇ ਰੂਪ ਨੂੰ ਦਰਸਾਉਣ ਵਾਲੀ ਹੈ। ਉਸ ਦੀ ਰਹਿਮਤ ਦੀ ਤੇਜ਼ ਰੋਸ਼ਨੀ ਸੰਸਾਰ ਵਾਸੀਆਂ ਨੂੰ ਚਾਨਣਾ ਦੇਣ ਵਾਲੀ ਅਤੇ ਉਸ ਦੀ ਵਡਿਆਈ ਦਾ ਚਾਨਣ ਅੰਨ੍ਹੇਰੇ ਵਿਚ ਰਹਿਣ ਵਾਲਿਆਂ ਦਾ ਅੰਨ੍ਹੇਰਾ ਦੂਰ ਕਰ ਦੇਣ ਵਾਲਾ ਹੈ। ਉਸ ਦੀ ਤਲਵਾਰ ਦੁਸ਼ਮਨਾਂ ਨੂੰ ਮਾਰ ਗਿਰਾਉਣ ਵਾਲੀ ਹੈ ਅਤੇ ਉਸ ਦਾ ਤੀਰ ਪੱਥਰਾਂ ਨੂੰ ਵੀ ਤੋੜ ਦੇਣ ਵਾਲਾ ਹੈ। ਉਹ ਸੰਸਾਰ ਨੂੰ ਸਜਾਉਣ ਵਾਲੀਆਂ ਪੰਜਾਂ ਹੀ ਮਸਾਲਾਂ ਦੀ ਸੋਹਜ ਤੇ ਗਿਆਨ ਸਿੱਖਿਆ ਦੇ ਬਚਨਬਿਲਾਸ ਵਾਲੀ ਹਰ ਸਭਾ ਦੀ ਰੌਣਕ ਹੈ।

ਗੁਰੂ ਹਰਿਗੋਬਿੰਦ ਦਰਵੇਸ਼ੀ ਤੇ ਬਾਦਸ਼ਾਹੀ ਦੋਹਾਂ ਕਰ ਕੇ ਪ੍ਰਸਿੱਧ ਹਨ।

*ਹਮ ਅਸ਼ ਬੁਕਰੋ ਹਮ ਸਲਤਨਤ ਨਾਮ ਵਰਾ*

ਉਨ੍ਹਾਂ ਦੇ ਨੂਰ ਨਾਲ ਦੋਵੇਂ ਜਹਾਨ ਰੋਸ਼ਨ ਹਨ। ਉਨ੍ਹਾਂ ਦੇ ਦਰਸ਼ਨਾਂ ਦੀ ਮਿਹਰ ਦੇ ਸਾਰੇ ਪਿਆਸੇ ਹਨ।

*ਦੋ ਆਲਮ ਮੁੱਨਵਰ ਜ਼ਿ ਅਨਵਾਰਿ ਊ।*
*ਹਮਾ ਤਿਸ ਨਾਇ ਫੈਜ਼ਿ ਦੀਦਾਰਿ ਊ।*

ਇੰਦੂ ਭੂਸ਼ਣ ਬੈਨਰਜੀ ਨੇ ਠੀਕ ਹੀ ਲਿਖਿਆ ਹੈ ਕਿ ਓਪਰੀ ਨਜ਼ਰ ਨਾਲ ਦੇਖਿਆਂ, ਗੁਰੂ ਹਰਿਗੋਬਿੰਦ ਜੀ ਦੇ ਕਰਤੱਵ ਤੇ ਕਾਰਨਾਮੇ ਕੁਝ ਵੱਖ ਤੇ ਕਈ ਵਾਰੀ ਵਚਿਤਰ ਪ੍ਰਤੀਤ ਹੋਣਗੇ ਪਰ ਉਸ ਸਮੇਂ ਦੀਆਂ ਪਰਸਥਿਤੀਆਂ ਨੂੰ ਜੇ ਧਿਆਨ ਵਿਚ ਰਖਿਆ ਜਾਏ ਤੇ ਉਨ੍ਹਾਂ ਸਭ ਹਾਲਾਤ ਨੂੰ ਗਹੁ ਨਾਲ ਵਾਚਿਆ ਜਾਏ ਤਾਂ ਇਹ ਪ੍ਰਗਟ ਹੋਵੇਗਾ ਕਿ ਗੁਰੂ ਜੀ ਨੇ ਜਿਸ ਸਿਆਣਪ ਤੇ ਚਤੁਰਾਈ ਨਾਲ ਗ਼ੈਰ-ਮਾਮੂਲੀ ਹਾਲਾਤ ਵਿਚ ਸ਼ਾਨਦਾਰ ਕੰਮ ਕੀਤਾ, ਉਹ ਬਗ਼ੈਰ ਸ਼ਲਾਘਾ ਦੇ ਨਹੀਂ। ਗੁਰੂ ਅਰਜਨ ਜੀ ਦੀ ਸ਼ਹੀਦੀ ਹੋਈ ਹੋਵੇ ਤੇ ਗਿਆਰ੍ਹਾਂ ਸਾਲ ਦੇ ਬਾਲਕ-ਗੁਰੂ ਦੇ ਪੈਰ ਨਾ ਥਿੜਕਣ ਸਗੋਂ ਇਸ ਦੇ ਉਲਟ ਸਿੱਖ ਜੱਥੇਬੰਦੀ ਅਹਿੱਲ ਬਣਾ ਦਿੱਤੀ ਜਾਏ, ਇਹ ਅਨੋਖਾ ਕਰਮ ਹੈ ਤੇ ਨਿਰਾਲੀ ਦੇਣ। ਮੁਹਸਨ ਫ਼ਾਨੀ ਦੇ ਸ਼ਬਦਾਂ ਵਿਚੋਂ ਗੁਰੂ ਹਰਿਗੋਬਿੰਦ ਦੇ ਅਨੇਕਾਂ ਸਿੱਖ ਹੋ ਗਏ, ਜਾਤੀ ਦਾ ਭੇਦ ਅਜੇਹਾ ਹਟ ਗਿਆ ਕਿ ਬ੍ਰਾਹਮਣ ਜਾਤੀ ਦੇ ਹਿੰਦੂ ਖ਼ਤਰੀ ਸਿੱਖਾਂ ਦੇ ਚੇਲੇ ਆ ਬਣੇ।

***ਇਕ ਕੌਮੀ ਉਸਰੱਈਏ ਦੀ ਹੈਸੀਅਤ ਵਿਚ :*** ਗੁਰੂ ਅਰਜਨ ਜੀ ਦੇ ਸ਼ਹੀਦ ਹੋ ਜਾਣ ਨਾਲ ਨਿਰਾਸਤਾ ਦਾ ਫੈਲ ਜਾਣਾ ਕੁਦਰਤੀ ਸੀ। ਕਈ ਸਿਦਕੀ ਸਿੱਖ ਵੀ ਪਿੱਛੇ ਹੱਟ ਗਏ ਸਨ। ਉੱਧਰ ਜਹਾਂਗੀਰ ਲਾਹੌਰ ਤੇ ਫਿਰ ਪੰਜਾਬ ਵਿਚ ਬੈਠਾ ਹੋਇਆ ਸੀ ਤੇ ਨਿਤ ਨਵੇਂ ਅਤਿਆਚਾਰ ਕਰ ਰਿਹਾ ਸੀ। ਅਤਿਆਚਾਰਾਂ ਦਾ ਤਮਾਸ਼ਾ ਲਾਹੌਰ ਵਿਚ ਰੋਜ਼ ਹੁੰਦਾ ਸੀ ਹਾਥੀਆਂ ਅੱਗੇ ਸੁੱਟ ਜਾਣ ਅਤੇ ਖੱਲਾਂ ਵਿਚ ਮੜ੍ਹ ਕੇ ਮਾਰ ਦੇਣਾ ਸੁਭਾਵਿਕ ਕਰਮ ਸਨ। ਜਹਾਂਗੀਰ ਦੇ ਲਾਹੌਰ ਵਿਚ ਹੀ ਹੋਣ ਕਾਰਣ ਜਨਤਾ ਭੈ ਭੀਤ ਹੋਈ ਫਿਰਦੀ ਸੀ। ਗੁਰੂ ਹਰਿਗੋਬਿੰਦ ਜੀ ਦੀ ਉਮਰ ਉਸ ਸਮੇਂ ਕੇਵਲ ਗਿਆਰ੍ਹਾਂ ਸਾਲਾਂ ਦੀ ਸੀ ਪਰ ਗੁਰੂ ਜੀ ਨੇ ਨਾ ਸਿਰਫ਼ ਕੌਮ ਨੂੰ ਬਿਗੜੇ ਸਮਿਆਂ ਵਿਚੋਂ ਕੱਢਿਆ ਸਗੋਂ ਇਕ ਮਜ਼ਬੂਤ ਕੌਮ ਬਣਾ ਠੀਕ ਸੇਧ ਦਿੱਤੀ। ਸਭ ਤੋਂ ਪਹਿਲਾਂ ਆਪ ਨੇ ਤਲਵਾਰਾਂ ਪਹਿਨ ਕੇ ਲੋਕਾਂ ਦੇ ਡਿਗਦੇ ਸਾਹਸ ਨੂੰ ਢਾਰਸ ਦਿੱਤੀ। ਆਰਚਰ ਨੇ ਠੀਕ ਲਿਖਿਆ ਹੈ ਕਿ ਗੁਰੂ ਹਰਿਗੋਬਿੰਦ ਜੀ ਨੇ ਸਮਝ ਲਿਆ ਸੀ ਕਿ ਉਨ੍ਹਾਂ ਦੇ ਸਿੱਖ ਸੇਵਕਾਂ ਦੇ ਬਗ਼ੈਰ ਸ਼ਸਤਰ ਧਾਰਨ ਕਰਨ ਤੋਂ ਬਚਣਾ ਕਠਿਨ ਹੈ। ਇਹ ਕਰਮ ਦੇਖਣ ਨੂੰ ਛੋਟਾ ਪਰ ਅਨੁਭਵ ਕਰਨ ਨੂੰ ਬਹੁਤ ਵੱਡਾ ਸੀ। ਇਕ ਪਾਸੇ ਤਾਂ ਜਹਾਂਗੀਰ ਆਪਣੇ ਪੁੱਤਰ ਨੂੰ ਹਥਿਆਰ ਚੁੱਕਣ ਦੇ ਦੋਸ਼ ਵਿਚ ਗਰਿਫ਼ਤਾਰ ਕਰ ਰਿਹਾ ਹੋਵੇ ਤੇ ਉਸ ਦਾ ਸਾਥ ਦੇਣ ਵਾਲਿਆਂ ਨੂੰ ਕਰੜੀਆਂ ਸਜ਼ਾਵਾਂ ਦੇ ਰਿਹਾ ਹੋਵੇ ਤੇ ਦੂਜੇ ਪਾਸੇ ਲਾਹੌਰ ਦੇ ਕੁਝ ਮੀਲ ਹੀ ਦੂਰ ਗੁਰੂ ਹਰਿਗੋਬਿੰਦ ਜੀ ਤਲਵਾਰ ਪਹਿਨ ਕੇ ਹਥਿਆਰ ਚੁੱਕਣ ਦੀ ਗੱਲ ਉਨ੍ਹਾਂ ਲੋਕਾਂ ਨੂੰ ਆਖ ਰਹੇ ਹੋਣ ਜਿਨ੍ਹਾਂ ਕਦੇ ਤਲਵਾਰ ਦੇਖੀ ਵੀ ਨਾ ਹੋਵੇ, ਕਰਾਮਾਤ ਤੋਂ ਘੱਟ ਨਹੀਂ ਸੀ। 'ਚੰਗਾ ਸ਼ਸਤਰ ਤੇ ਚੰਗੀ ਜਵਾਨੀ ਭੇਟ ਮੰਗ ਕੇ' ਗੁਰੂ ਨੇ ਕੌਮ ਵਿਚ ਇਕ ਉਤਸ਼ਾਹ ਦੀ ਲਹਿਰ ਦੌੜਾ ਦਿੱਤੀ। ਜੋ ਲੋਕਾਂ ਨੇ ਤਖ਼ਤ ਦਾ ਰੁਹਬ ਦੱਸਿਆ ਤਾਂ ਆਪ ਜੀ ਨੇ ਅਕਾਲ ਤਖ਼ਤ ਰਚ ਦਿੱਤਾ। ਜੇ ਕਿਸੇ ਅੰਮ੍ਰਿਤਸਰ ਨੂੰ ਕਮਜ਼ੋਰ ਦੱਸਿਆ ਤਾਂ ਕਿਲ੍ਹੇ ਦੀ ਉਸਾਰੀ ਤੇ ਦੀਵਾਰ ਦੀ ਬੰਦਿਸ਼ ਬੰਨ੍ਹ ਦਿੱਤੀ। ਆਗੂ ਦਾ ਕੰਮ ਹੀ ਹੈ ਕਿ ਕੌਮ ਵਿਚ ਉਤਸ਼ਾਹ ਮਰਨ ਨਾ ਦੇਵੇ ਤੇ ਸ਼ੰਕਿਆਂ ਤਰਕਾਂ ਨੂੰ ਦੂਰ ਨਸਾਏ। ਗੁਰੂ ਜੀ ਦੀ ਹੋਂਦ ਤੇ ਚੜ੍ਹਦੀ ਕਲਾ ਨੇ ਢੱਠੇ ਮਨਾਂ ਨੂੰ ਥੰਮ੍ਹੀਆਂ ਦਿੱਤੀਆਂ ਤੇ ਉਹ ਹੀ ਜੋਧੇ ਹੋ ਗਏ। ਭਾਈ ਗੁਰਦਾਸ ਜੀ ਦਾ ਕਹਿਣਾ ਹੈ ਕਿ ਇਸ ਪਾਸੇ ਪੂਰਨ ਕਾਮਯਾਬੀ ਹੋਈ।

ਜਿੱਥੇ ਹਕੂਮਤ ਵੱਲੋਂ ਪਾਏ ਗਏ ਸਹਿਮਾਂ ਤੇ ਡਰਾਂ ਤੋਂ ਆਜ਼ਾਦ ਕੀਤਾ ਉੱਥੇ ਕੌਮ ਨੂੰ ਵੱਖ ਤਕੜੀ ਮਰਯਾਦਾ ਦੇ ਵਹਿਮਾਂ ਤੇ ਭਰਮਾਂ ਵਿਚੋਂ ਕੱਢਿਆ। ਇਹ ਵੀ ਡਰ ਸੀ ਕਿ ਡਰੀ ਹੋਈ ਕੌਮ ਕਿਧਰੇ ਪੁਰਾਣੀਆਂ ਰਸਮਾਂ ਦਾ ਹੀ ਸਹਾਰਾ ਫਿਰ ਨਾ ਲੈ ਲਵੇ। ਆਪ ਜੀ ਨੇ ਸਿੱਖਾਂ ਵਿਚ ਐਸੇ ਉਪਦੇਸ਼ ਭਰੇ ਜਿਸ ਨਾਲ ਸਿੱਖ ਅਗਾਂਹ ਹੀ ਵਧਦੇ ਗਏ। ਖਾਣ ਪੀਣ ਦੀ ਖੁਲ੍ਹ, ਬੁੱਤ-ਪਰਸਤੀ ਤੋਂ ਵਰਜਣਾ, ਮੁਸਲਮਾਨਾਂ ਨੂੰ ਧਰਮ ਵਿਚ ਦਾਖ਼ਿਲ ਕਰੀ ਜਾਣਾ, ਸ਼ਾਸਤਰ ਤੇ ਬ੍ਰਾਹਮਣ ਮਤ ਤੋਂ ਉਤਾਂਹ ਕਰ ਦੇਣਾ, ਤੇ ਇਤਨਾ ਵਿਸ਼ਵਾਸ ਭਰ ਦੇਣਾ ਕਿ ਨਿਮਾਣੇ ਤੋਂ ਨਿਮਾਣਾ ਸਿੱਖ ਗੂੜ੍ਹ ਪੰਡਿਤ ਨੂੰ ਵੀ ਜਿਚ ਕਰ ਸਕੇ, ਗੁਰੂ ਆਗੂ ਦੀ ਕਰਾਮਾਤ ਹੀ ਸੀ। ਇਹ ਹੀ ਕਾਰਣ ਹੈ ਕਿ ਭਰੀ ਸੰਗਤ ਵਿਚ ਭਾਈ ਸੁੰਦਰ ਨਾਮ ਦੇ ਸਿੱਖ ਨੇ ਸਵਾਮੀ ਨਿਤਾਨੰਦ ਨੂੰ ਆਖਿਆ, "ਜੋ ਪੈਂਡਾ ਆਤਮਾ ਮਰਨ ਪਿੱਛੋਂ ੩੬੦ ਦਿਨਾਂ ਵਿਚ ਕਰਦੀ ਹੈ, ਉਹ ਸਿੱਖ ਖਿਨ ਪਲ ਵਿਚ ਕਰ ਜਾਂਦਾ ਹੈ ਤੇ ਗੁਰਸਿੱਖ ਨੂੰ ਤਾਂ ਕਰਨਾ ਹੀ ਨਹੀਂ ਪੈਂਦਾ।" ਇਹ ਬ੍ਰਾਹਮਣਵਾਦ ਉੱਤੇ ਕਰਾਰੀ ਚੋਟ ਸੀ ਆਪਣੇ ਆਪ ਨੂੰ ਨੀਵਾਂ ਜਾਣ ਸਮਾਜ ਤੋਂ ਦੂਰ ਦੂਰ ਰਹਿਣ ਵਾਲਿਆਂ ਨੂੰ ਪ੍ਰਚਾਰਕ ਦੇ ਕੰਮ ਸੌਂਪੇ ਤੇ ਜੇ ਉਨ੍ਹਾਂ ਆਖਿਆ ਵੀ ਕਿ ਅਸੀ ਨੀਵੇਂ ਹਾਂ ਤਾਂ ਬਖ਼ਸ਼ਿਸ ਕਰਕੇ ਕਿਹਾ ਕਿ "ਐਸਾ ਹੁਣ ਕੋਈ ਨਹੀਂ ਰਿਹਾ।" ਜਾਤ ਕਰ ਕੇ ਕੋਈ ਨੀਵਾਂ ਨਹੀਂ ਕਰਮ ਕਰ ਕੇ ਬੇਸ਼ਕ ਹੋਵੇ। ਟਰੰਪ ਦਾ ਇਹ ਲਿਖਣਾ ਲਾਂਭੇ ਦੀ ਗੱਲ ਹੈ ਕਿ ਹਕੂਮਤ ਇਤਨੀ ਕਮਜ਼ੋਰ ਤੇ ਨਿਰਬਲ ਸੀ ਕਿ ਉਹ ਸਿੱਖਾਂ ਦੀ ਵਧਦੀ ਤਾਕਤ ਨੂੰ ਰੋਕ ਨਾ ਸਕੀ। ਗੱਲ ਸਗੋਂ ਉਲਟ ਹੈ। ਜੇ ਉਸ ਸਮੇਂ ਕੋਈ ਹਕੂਮਤ ਠੀਕ ਤੇ ਪੱਧਰੀ ਚਲ ਰਹੀ ਸੀ ਤਾਂ ਪੰਜਾਬ ਦੀ ਸੀ। ਜਹਾਂਗੀਰ ਪੰਜਾਬ ਵਿਚ ਹੀ ਸੀ ਤੇ ਉਸ ਨੇ ਪੰਜਾਬ ਨੂੰ ਜਾਗੀਰ ਕਰਕੇ ਮੁਰਤਜ਼ਾ ਖ਼ਾਂ ਵਰਗੇ ਸਖ਼ਤ ਫ਼ੌਜਦਾਰ ਨੂੰ ਸੌਂਪ ਦਿੱਤੀ ਸੀ। ਉਸ ਦੀ ਮੌਤ ਤੋਂ ਬਾਅਦ ਵੀ ਕਦੇ ਕੋਈ ਗਵਰਨਰ ਉਸ ਨੇ ਕਮਜ਼ੋਰ ਨਹੀਂ ਥਾਪਿਆ। ਜ਼ਰਾ ਵੀ ਢਿੱਲ ਦੇਖੀ ਨਹੀਂ ਕਿ ਬਦਲਿਆ ਨਹੀਂ। ਵਜ਼ੀਰ ਖ਼ਾਂ ਵਰਗੇ ਸਿਆਣੇ ਗਵਰਨਰ ਨੂੰ ਇਸ ਲਈ ਬਦਲਾ ਦਿੱਤਾ ਗਿਆ ਕਿ ਉਹ ਕੁਝ ਰਵਾਦਾਰ ਸੀ। ਗੱਲ ਅਸਲ ਇਹ ਹੈ, ਗੁਰੂ ਹਰਿਗੋਬਿੰਦ ਜੀ ਇਤਨੇ ਸੁਘੜ ਤੇ ਸੁਚੱਜੇ ਸਨ ਕਿ ਉਨ੍ਹਾਂ ਹਰ ਸਥਿਤੀ ਨੂੰ ਸਮਝਿਆ, ਤੇ ਉਸ ਮੁਤਾਬਿਕ ਕਦਮ ਚੁੱਕਿਆ। ਜਿਸ ਵੇਲੇ ਚੁਪ ਕਰਨ ਦੀ ਲੋੜ ਸੀ ਚੁਪ ਕੀਤਾ ਤੇ ਜਿਸ ਸਮੇਂ ਕਰੜੀ ਸੱਟ ਮਾਰਨ ਦੀ ਲੋੜ ਸੀ, ਲੋਹਾ ਲਿਆ। ਪੇਨ ਦਾ ਕਹਿਣਾ ਠੀਕ ਹੈ ਕਿ ਗੁਰੂ ਹਰਿਗੋਬਿੰਦ ਜੀ ਨੇ ਜੀਵਨ ਫ਼ਿਲਾਸਫ਼ੀ ਹੀ ਐਸੀ ਬਣਾ ਦਿੱਤੀ ਕਿ ਦਿੱਤਿਆਂ ਹੀ ਸੁੱਖ ਹੈ ਤੇ ਮਰਨ ਦਾ ਚਾਉ ਕੌਮ ਦੇ ਹਰ ਜੀਅ ਵਿਚ ਐਸਾ ਭਰਿਆ ਕਿ ਕੌਮ ਹਰ ਖ਼ਤਰੇ ਨੂੰ ਮੁਲ ਲੈਣ ਲਈ ਤਤਪਰ ਹੋ ਗਈ।

ਨਿੱਤ ਦੇ ਪ੍ਰੋਗਰਾਮ ਹੀ ਐਸੇ ਬਣਾਏ ਜਿਸ ਕਾਰਣ ਉਤਸ਼ਾਹ ਬਣਿਆ ਰਹੇ। ਹਰ ਰੋਜ਼ ਢਾਡੀਆਂ ਨੂੰ ਜੰਗੀ ਵਾਰਾਂ ਸੁਣਾਉਣ ਲਈ ਕਿਹਾ। ਗੁਰੂ ਗ੍ਰੰਥ ਸਾਹਿਬ ਵਿਚ ਆਈਆਂ ਵਾਰਾਂ ਦੀਆਂ ਧੁਨੀਆਂ ਵੀ ਯੋਧਿਆਂ ਦੀਆਂ ਵਾਰਾਂ ਦੀਆਂ ਧੁਨੀਆਂ ਉੱਤੇ ਕੱਢੀਆਂ। ਕ੍ਰਿਪਾਨ ਪਹਿਨਣ ਅਤੇ ਕ੍ਰਿਪਾਨ ਚਲਾਉਣ ਨੂੰ ਧਰਮ ਬਣਾ ਕੇ ਪੇਸ਼ ਕਰ ਦਿੱਤਾ। ਦੁਆਬੇ, ਮਾਝੇ, ਮਾਲਵੇ ਵਿਚੋਂ ਅਣਸਵਾਰੀਆਂ, ਉੱਗੜ ਦੁੱਗੜ ਸ਼ਕਤੀਆਂ ਨੂੰ ਸਵਾਰ ਕੇ ਇਕੋ ਲੜੀ ਵਿਚ ਪਰੋਣਾ ਉਨ੍ਹਾਂ ਦੇ ਹੀ ਹਿੱਸੇ ਆਇਆ ਸੀ। ਮੈਕਾਲਿਫ਼ ਕਹਿੰਦਾ ਹੈ ਕਿ ਜੀਵਨ ਨਜ਼ਰੀਆ ਬਦਲਾਉਣ ਨਾਲ ਤੇ ਉਤਸ਼ਾਹ ਭਰਨ ਦਾ ਸਦਕਾ, ਇਕ ਉਤਸ਼ਾਹੀ, ਸਿਦਕੀ ਤੇ ਮਰਨ ਵਾਲਿਆਂ ਦੀ ਜਮਾਤ ਇਕੱਠੀ ਹੋ ਗਈ। ਹਜ਼ਾਰਾਂ ਦੀ ਗਿਣਤੀ ਵਿਚ ਲੋਕੀਂ ਗੁਰੂ-ਦਰਬਾਰ ਵਿਚ ਆਉਣ ਲੱਗ ਪਏ ਤੇ ਹਾਜ਼ਿਰ ਹੋ ਆਪਣੀਆਂ ਜਵਾਨੀਆਂ ਭੇਟ ਕਰਨ ਲੱਗੇ। ਉਨ੍ਹਾਂ ਦੀ ਮੰਗ ਸਿਰਫ਼ ਇਹ ਹੁੰਦੀ ਸੀ ਕਿ, "ਛੇ ਮਹੀਨੇ ਬਾਅਦ ਇਕ ਕੁਰਤਾ ਤੇ ਦੋ ਵਕਤ ਦਾ ਪ੍ਰਸ਼ਾਦਾ।" ਕੌਮ ਦਾ ਹਰ ਅੰਗ ਜਾਗ ਪਿਆ। ਜਨਤਾ ਵਿਚ ਵਿਸ਼ਵਾਸ ਭਰਿਆ ਕਿ ਥੋੜ੍ਹੇ ਹੋਣ ਕਾਰਣ ਘਬਰਾਉਣਾ ਨਹੀਂ ਚਾਹੀਦਾ। ਲੱਕੜ ਦੀ ਇਕ ਨਿਮਾਣੀ ਤੀਲੀ ਸਾਰੇ ਜੰਗਲ ਨੂੰ ਅੱਗ ਲਗਾ ਸਕਦੀ ਹੈ। ਇਨਸਾਨ ਤਾਂ ਸਭ ਕੁਝ ਕਰ ਸਕਦਾ ਹੈ।

ਸ਼ਾਹਜਹਾਨ ਨੇ ਜਦ ਫ਼ੁਰਮਾਨ ਜਾਰੀ ਕਰ ਦਿੱਤਾ ਕਿ ਸਿਵਾਇ ਇਸਲਾਮ ਦੇ ਪ੍ਰਚਾਰ ਦੇ ਕੋਈ ਹੋਰ ਪ੍ਰਚਾਰ ਨਹੀਂ ਕਰ ਸਕਦਾ ਤਾਂ ਉਸ ਸਮੇਂ ਆਪ ਨੇ ਹਰ ਪ੍ਰਚਾਰਕ ਦੇ ਨਾਲ ਸੌ ਸੌ ਸਵਾਰ ਭੇਜੇ। ਇਕੱਲੇ ਇਕੱਲੇ ਪ੍ਰਚਾਰਕ ਨੇ ਵੀ ਜਾਨ ਹੂਲ ਕੇ ਸਿੱਖੀ ਫੈਲਾਈ। ਰਾਤਾਂ ਝਾਕ ਝਾਕ ਕੇ ਪ੍ਰਚਾਰਕ ਜੱਥਿਆਂ ਨੇ ਸਿੱਖੀ ਦਾ ਸੰਦੇਸ਼ ਦਿੱਤਾ। ਗ੍ਰੀਨਲਸੀ ਦਾ ਕਹਿਣਾ ਹੈ ਕਿ "ਜੋ ਲੋਕੀ ਚਿਰਾਂ ਤੋਂ ਜ਼ਾਲਿਮਾਂ, ਖ਼ੂਨੀ ਦਰਿੰਦਿਆਂ ਤੇ ਭ੍ਰਿਸ਼ਟਾਚਾਰ ਹੱਥੀ ਲਿਤਾੜੇ ਜਾ ਰਹੇ ਸਨ, ਮੁਕਤ ਹੋਏ ਤੇ ਉਹ ਹੀ (ਪਹਿਲਾਂ ਲਿਤਾੜੇ ਹੋਏ) ਧਰਮ ਹੇਤ ਕੁਰਬਾਨੀਆਂ ਕਰਨ ਲਈ ਉਤਾਵਲੇ ਹੋ ਨਿਤਰੇ।" ਗੁਰੂ ਅਰਜਨ ਦੇਵ ਜੀ ਸ਼ਹਾਦਤ ਦੇ ਕੇ ਪੂਰਨੇ ਪਾ ਗਏ ਸਨ, ਗੁਰੂ ਹਰਿਗੋਬਿੰਦ ਜੀ ਨੇ ਪੂਰਨਿਆਂ ਤੇ ਟੁਰ ਕੇ ਸੁੰਦਰ ਅਗਵਾਈ ਕੀਤੀ। ਗੁਰੂ ਆਗੂ ਦਾ ਸਿੱਖ ਕਿਤਨਾ ਸਤਿਕਾਰ ਤੇ ਸਨਮਾਨ ਕਰਦੇ ਸਨ, ਇਸ ਦੀਆਂ ਕਈ ਸੁੰਦਰ ਝਾਕੀਆਂ ਉਨ੍ਹਾਂ ਦੇ ਜੀਵਨ ਵਿਚ ਘਟੀਆਂ। ਮੁਹਸਨ ਫ਼ਾਨੀ ਨੇ ਉਨ੍ਹਾਂ ਦੀ ਗਵਾਹੀ ਭਰੀ ਹੈ, "ਭਾਈ ਸਾਧ ਦਾ ਜਵਾਨ ਪੁੱਤਰ ਬੀਮਾਰ ਹੋਣ ਤੇ ਫਿਰ ਮਰ ਜਾਣ ਤੇ ਵੀ ਗੁਰੂ ਹੁਕਮ ਵੱਲ ਮੂੰਹ ਕਰੀ ਜਾਣਾ, ਇਕ ਸਿੱਖ ਦਾ ਗੁਰੂ ਪਿਆਰ ਤੋਂ ਘਰ ਬਰਬਾਦ ਕਰਨ ਤੱਕ ਤੁੱਲ ਜਾਦਾ, ਭਾਈ ਜਵੰਦਾ ਜੀ ਦਾ ਤਿੰਨ ਦਿਨ, ਤਿੰਨ ਰਾਤਾਂ ਇਕ ਹੀ ਥਾਂ ਖੜ੍ਹੇ ਰਹਿਣਾ, ਭਾਈ ਚੂਹੜ ਦਾ ਸਾਰਾ ਦਿਨ ਰਾਤ ਪੱਥਰ ਢੋਈ ਜਾਣਾ, ਭਾਈ ਝੰਡਾ ਜੀ ਦਾ ਤਿੰਨ ਮਹੀਨੇ ਬਗੈਰ ਜੁੱਤੀ ਪਾਈ ਫਿਰੀ ਜਾਣਾ, ਭਾਈ ਬਿਧੀ ਚੰਦ ਦਾ ਹਰ ਹੁਕਮ ਮੰਨਣ ਲਈ ਤਤਪਰ ਰਹਿਣਾ, ਭਾਈ ਜੱਲੋ ਦਾ ਕਮਜ਼ੋਰ ਸਰੀਰ ਹੋਣ ਤੇ ਵੀ ਸਿਰਕੀਆਂ ਨਾਲ ਪਿੰਡਾ ਲਹੂ ਲੁਹਾਨ ਕਰ ਲੈਣਾ ਤੇ ਅਖ਼ੀਰ ਜਦ ਅੰਗੀਠੇ ਉੱਤੇ ਅੱਗਾਂ ਦੇ ਸ਼ੋਅਲੇ ਭੜਕੇ ਤਾਂ ਰਾਜਾ ਰਾਮ ਪ੍ਰਤਾਪ ਸਿੰਘ ਦਾ ਜਲ ਮਰਨਾ ਤੇ ਕਈਆਂ ਦਾ ਜਲ ਮਰਨ ਨੂੰ ਤਿਆਰ ਹੋ ਜਾਣਾ, ਆਗੂ ਦਾ ਸਤਿਕਾਰ ਹੀ ਦ੍ਰਿੜ੍ਹਾਂਦੇ ਹਨ।"

ਫਿਰ ਸਭ ਤੋਂ ਵੱਡੀ ਅਗਵਾਈ, ਗੁਰ-ਗੱਦੀ ਠੀਕ ਹੱਥਾਂ ਵਿਚ ਦੇ ਕੇ ਕੀਤੀ। ਬਾਬਾ ਸੂਰਜ ਮੱਲ ਜਾਂ ਛੋਟੇ ਪੁੱਤਰ (ਗੁਰੂ) ਤੇਗ ਬਹਾਦਰ ਜੀ ਦੀ ਪ੍ਰਵਾਹ ਨਾ ਕਰਦੇ ਹੋਏ, ਗੁਰਗੱਦੀ ਗੁਰੂ ਹਰਿਰਾਇ ਜੀ ਨੂੰ ਦੇਣੀ, ਇਕ ਸੁੰਦਰ ਅਗਵਾਈ ਸੀ। ਧੀਰ ਮੱਲ ਜੀ ਨੇ ਬੜੇ ਹੱਥ ਪੈਰ ਮਾਰੇ ਪਰ ਆਗੂ ਗੁਰੂ ਨੇ ਉਸ ਵੱਲ ਉੱਕਾ ਧਿਆਨ ਨਾ ਦਿੱਤਾ। ਗੁਰੂ ਹਰਿਗੋਬਿੰਦ ਜੀ ਜਾਣਦੇ ਸਨ ਕਿ ਹੁਣ ਐਸੇ ਗੁਰੂ ਦੀ ਲੋੜ ਹੈ ਜੋ ਔਕੜਾਂ ਵਿਚ ਅਡੋਲ ਰਹੇ ਤੇ ਜੱਥੇਬੰਦੀ ਨੂੰ ਢਿੱਲਾ ਨਾ ਹੋਵਣ ਦੇਵੇ। ਜਿਸ ਦਾ ਸਬਰ ਅਥਾਹ ਹੋਵੇ। ਜੋ ਸਵਾਰ ਰਖੇ ਵੀ ਵਰਤੋ ਨਾ ਕਰੇ। ਜੋ ਸਿੱਖੀ-ਵਾੜੀ ਦੀ ਰਖਿਆ ਕਰੇ। ਗੁਰੂ ਹਰਿ ਰਾਇ ਜੀ ਦਾ ਐਸਾ ਸੁਭਾਉ ਪੱਕ ਚੁੱਕਾ ਸੀ ਤੇ ਗੁਰੂ ਹਰਿਗੋਬਿੰਦ ਜੀ ਐਸਾ ਹੀ ਬਣਾ ਕੇ ਗਏ ਸਨ।

***ਧਾਰਮਿਕ ਆਗੂ :*** ਗੁਰੂ ਹਰਿਗੋਬਿੰਦ ਜੀ ਉਸੇ ਮਾਲਾ ਦੇ ਮਣਕੇ ਸਨ ਜਿਸ ਨੂੰ ਤਿਆਰ ਗੁਰੂ ਨਾਨਕ ਜੀ ਨੇ ਕੀਤਾ ਸੀ। ਤਲਵਾਰ ਵੀ ਧਰਮ ਦੀ ਰਾਖੀ ਲਈ ਸੀ ਨਾ ਕਿ ਕਿਸੇ ਜ਼ਾਤੀ ਗ਼ਰਜ਼ ਜਾਂ ਖਿੱਚ ਲਈ। ਜੋਤ ਓਹਾ ਸੀ, ਜੁਗਤ ਵੀ ਸਾਇ ਸੀ, ਸਿਰਫ਼ ਸਰੀਰ ਬਦਲੇ ਸਨ। ਰੂਹਾਨੀਅਤ ਦੇ ਉਹ ਭੰਡਾਰ ਸਨ। ਜਦ ਕਿਸੇ ਨੂੰ ਵੀ ਗੁਰੂ ਹਰਿਗੋਬਿੰਦ ਜੀ ਕੋਈ ਉਪਦੇਸ਼ ਦਿੰਦੇ, ਗੁਰਬਾਣੀ ਪੜ੍ਹ ਕੇ ਸੁਣਾਂਦੇ। ਜੇ ਕੋਈ ਵੀ ਕੋਲ ਆਇਆ ਤੇ ਉਸ ਨੇ ਫਿਰ ਦਰਸ਼ਨਾਂ ਦੀ ਤਾਂਘ ਲਈ ਆਖਿਆ ਤਾਂ ਆਪ ਜੀ ਨੇ ਸ਼ਬਦ ਪੜ੍ਹਨ ਤੇ ਪੰਜ ਗ੍ਰੰਥੀ ਦਾ ਹੀ ਪਾਠ ਕਰਨ ਲਈ ਫ਼ੁਰਮਾਇਆ। ਮੁਹਸਨ ਫ਼ਾਨੀ ਲਿਖਦਾ ਹੈ ਕਿ ਸਿੱਖਾਂ ਨੇ ਇਕ ਵਾਰੀ ਗੁਰੂ ਜੀ ਤੋਂ ਪੁਛਿਆ ਕਿ ਜਦ ਉਹ ਪਾਸ ਨਹੀਂ ਹੁੰਦੇ ਤਾਂ ਉਹ ਗੁਰੂ ਕਿਸ ਨੂੰ ਕਹਿਣ। ਗੁਰੂ ਜੀ ਨੇ ਫੁਰਮਾਇਆ, "ਜਿਹੜਾ ਕੋਈ ਸਿੱਖ ਗੁਰੂ ਦਾ ਨਾਂ ਲੈਂਦਾ ਤੁਹਾਡੇ ਕੋਲ ਆਵੇ, ਉਸ ਨੂੰ ਜਾਣੋ।" ਸਿੱਖਾਂ ਵਿਚ ਇਹ ਰਵਾਜ ਚਲ ਪਿਆ ਸੀ ਕਿ ਜਿਸ ਵੇਲੇ ਕਿਸੇ ਸਿੱਖ ਨੂੰ ਦਾਤ ਦੀ ਲੋੜ ਜਾਂ ਭੀੜ ਪੈਂਦੀ ਉਹ ਸਾਰੀ ਸੰਗਤ ਨੂੰ ਬੇਨਤੀ ਕਰਦਾ ਸੀ, ਫਿਰ ਸਾਰੀ ਸੰਗਤ ਇਕੱਠੀ ਹੋ ਕੇ ਉਸ ਬਾਂਛਤ ਮਿਹਰ ਲਈ ਅਰਦਾਸ ਕਰਦੀ ਸੀ। ਗੁਰੂ ਜੀ ਆਪ ਵੀ ਇਸੇ ਮਰਯਾਦਾ ਤੇ ਚਲਦੇ ਰਹੇ। ਡਰੋਲੀ ਦੀ ਸੰਗਤ ਨੇ ਸਦਾ ਦਰਸ਼ਨ ਕਰਦੇ ਰਹਿਣ ਦੀ ਜਦ ਜੋਦੜੀ ਕੀਤੀ ਤਾਂ ਆਪ ਜੀ ਨੇ 'ਪੋਥੀ ਤੇ

ਕਟਾਰ' ਹੀ ਬਖ਼ਸ਼ੀ।[1]

ਪ੍ਰਚਾਰ ਦੇ ਕੰਮ ਨੂੰ ਕਿਸੇ ਸਮੇਂ ਵੀ ਢਿੱਲਾ ਨਾ ਪੈਣ ਦਿੱਤਾ। ਜਦ ਪਹਿਲੀ ਜੰਗ ਬਾਅਦ ਡਿੱਠਾ ਕਿ ਇਹ ਜੰਗਾਂ ਦਾ ਆਰੰਭ ਹੈ ਤਾਂ ਆਪਣੇ ਵੱਡੇ ਪੁੱਤਰ ਬਾਬਾ ਗੁਰਦਿੱਤਾ ਜੀ ਨੂੰ ਪ੍ਰਚਾਰ ਦੇ ਕੰਮਾਂ ਵਿਚ ਹੀ ਲਗਾ ਦਿੱਤਾ। ਇਹ ਵੀ ਜਾਣ ਲਿਆ ਕਿ ਜੰਗਾਂ ਵਿਚ ਰੁਝੇ ਹੋਣ ਕਾਰਣ ਨਿਰੋਲ, ਨਿਰਪੱਖ, ਉਤਸ਼ਾਹੀ ਤੇ ਸਿਦਕੀ ਪ੍ਰਚਾਰਕਾਂ ਦੇ ਜੱਥੇ ਦੀ ਲੋੜ ਹੈ। ਸੋ ਜੱਥੇ ਕਾਇਮ ਕੀਤੇ ਜਿਨ੍ਹਾਂ ਪ੍ਰਚਾਰ ਨੂੰ ਘਰ ਘਰ ਪਹੁੰਚਾਇਆ। ਬਾਬਾ ਸ੍ਰੀ ਚੰਦ ਜੀ ਨੂੰ ਜਾਕੇ ਮਿਲੇ ਤੇ ਉਨ੍ਹਾਂ ਆਪਣੀ ਸਾਰੀ ਸੰਸਥਾ ਨੂੰ ਸਿੱਖੀ ਪ੍ਰਚਾਰ ਉੱਤੇ ਲਗਾ ਦਿੱਤਾ। ਇਹ ਇਕ ਐਸੀ ਦੇਣ ਹੈ ਜਿਸ ਦਾ ਪ੍ਰਭਾਵ ਸਦੀਆਂ ਤਕ ਰਿਹਾ।

ਕੀਰਤਪੁਰ ਪੁੱਜ ਕੇ ਦੇਸ਼-ਦੇਸ਼ਾਂਤਰਾਂ ਵਿਚ ਪ੍ਰਚਾਰਕ ਭੇਜਣ ਲਈ ਚਾਰ ਧੂਣੀਆਂ ਨਿਯਤ ਕੀਤੀਆਂ। ਬਾਬਾ ਗੁਰਦਿੱਤਾ ਜੀ ਨੂੰ ਨਿਰੋਲ ਜੱਥੇਬੰਦੀ ਦੇ ਕੰਮਾਂ ਵਿਚ ਲਗਾ ਦਿੱਤਾ। ਬਾਲੂ ਹਸਨਾ, ਬਾਬਾ ਗੌਂਦਾ ਤੇ ਅਲਮਸਤ ਜੀ ਨੇ ਜਿਸ ਜੁਅਰਤ ਨਾਲ ਪ੍ਰਚਾਰ ਕੀਤਾ ਉਹ ਆਉਣ ਵਾਲੇ ਸਮੇਂ ਲਈ ਪੱਥ-ਪਰਦਰਸ਼ਕ ਸਾਬਤ ਹੋਇਆ। ਮਾਝੇ ਵਿਚ ਕੇਂਦਰ ਬਣਾ ਕੇ ਖ਼ੁਆਜਾ ਰੋਸ਼ਨ ਤੇ ਸਯਦ ਜਾਨੀ ਨੂੰ ਨਿਯਤ ਕੀਤਾ। ਮਾਲਵੇ ਵਿਚ ਭਾਈ ਸਾਧੂ ਤੇ ਭਾਈ ਰੂਪਾ ਨੂੰ ਪ੍ਰਚਾਰਕ ਥਾਪ ਕੇ ਸਿੱਖੀ ਨੂੰ ਉਜਾਗਰ ਰਖਿਆ। ਜਦ ਦੇਖਿਆ ਕਿ ਜੰਗਾਂ ਦਾ ਸਮਾਂ ਟਲ ਗਿਆ ਹੈ ਤਾਂ ਭਾਈ ਬਿਧੀ ਚੰਦ ਜੀ ਨੂੰ ਅਯੁੱਧਿਆ ਪ੍ਰਦੇਸ਼ ਵਿਚ ਪ੍ਰਚਾਰ ਲਈ ਭੇਜ ਦਿੱਤਾ। ਸ਼ਾਹਜਹਾਨ ਦੇ ਫ਼ੁਰਮਾਨਾਂ ਦੇ ਹੁੰਦਿਆਂ ਸਿੱਖੀ ਪ੍ਰਚਾਰਨੀ ਮੁਸ਼ਕਿਲ ਹੋ ਗਈ ਸੀ। ਉਸ ਨੇ ਸਿੱਖ ਗੁਰਦੁਆਰੇ ਢਾਹੁਣ ਦਾ ਹੁਕਮ ਵੀ ਦੇ ਦਿੱਤਾ ਸੀ। ਆਪ ਜੀ ਨੇ ਉਸ ਵਿਰੁੱਧ ਤਕੜਾ ਘੋਲ ਕੀਤਾ ਤੇ ਹਰ ਪ੍ਰਚਾਰਕ ਦੇ ਨਾਲ ਸੌ ਸੌ ਸਵਾਰ ਵੀ ਦਿੱਤੇ ਤਾਂ ਕਿ ਪ੍ਰਚਾਰ ਵਿਚ ਕੋਈ ਵਿਘਨ ਨਾ ਪਵੇ। ਕਾਬਲ, ਗਜ਼ਨੀ, ਈਰਾਨ ਤੇ ਦੂਰ ਉੜੀਸਾ, ਬੰਗਾਲ ਕਾਮਰੂਪ (ਆਸਾਮ) ਤਕ ਪ੍ਰਚਾਰਕਾਂ ਦਾ ਪੁੱਜਣਾ ਤੇ ਉਥੋਂ ਸੰਗਤਾਂ ਦਾ ਦਰਸ਼ਨਾਂ ਲਈ ਆਉਣਾ, ਇਹ ਸਾਬਤ ਕਰਨ ਲਈ ਕਾਫ਼ੀ ਹੈ ਕਿ ਸਿੱਖ ਤੇ ਸਿੱਖ ਪ੍ਰਚਾਰਕ ਸ਼ਾਹੀ ਫ਼ੁਰਮਾਨਾਂ ਵੱਲ ਧਿਆਨ ਨਹੀਂ ਸਨ ਦੇ ਰਹੇ। ਮੁਹਸਨ ਫ਼ਾਨੀ ਨੇ ਲਿਖਿਆ ਹੈ ਕਿ ਸਿੱਖ ਹਰ ਸ਼ਹਿਰ ਵਿਚ ਦੇਖੇ ਜਾ ਸਕਦੇ ਸਨ।

ਸਿੱਖੀ ਆਚਰਣ ਵੀ ਇਕ ਮਿਸਾਲ ਹੀ ਬਣ ਗਿਆ ਸੀ। ਸਾਰੇ ਪਿੰਡ ਦੀ ਗਵਾਹੀ ਇਕ ਪਾਸੇ ਤੇ ਸਿੱਖ ਦੀ ਇਕ ਪਾਸੇ। ਫਿਰ ਜੇ ਕੋਈ ਸਿੱਖ ਕਿਸੇ ਪਿੰਡ ਚਲਾ ਜਾਂਦਾ ਸੀ ਤਾਂ ਸਾਰੇ ਪਿੰਡ ਨੂੰ ਪ੍ਰਭਾਵਿਤ ਕਰਦਾ ਸੀ। ਭਾਈ ਖੀਵਾ ਤੇ ਭਾਈ ਭੀਵਾ ਦੀ ਸਾਖੀ ਇਕ ਉਦਾਹਰਣ ਹੀ ਹੈ। ਗੁਰੂ ਨੇ ਸਿੱਖਾਂ ਵਿਚੋਂ ਮੌਤ ਦਾ ਡਰ ਕੱਢ, ਕੈਸੀ ਰਹਿਣੀ ਭਰ ਦਿੱਤੀ ਸੀ। ਉਸ ਦੀ ਸੁੰਦਰ ਝਾਕੀ ਹੈ।

ਇਹ ਦੋਵੇਂ ਭਰਾ ਸਰਹੰਦ ਦੇ ਲਾਗੇ ਸ਼ਾਹੂਕਾਰਾ ਕਰਦੇ ਸਨ। ਵਾਹਿਗੁਰੂ ਨੂੰ ਜ਼ਾਮਨ ਰੱਖ, ਲੋੜਵੰਦ ਨੂੰ ਰੁਪਿਆ ਦਿੰਦੇ ਸਨ। ਕਿਸੇ ਕੋਲੋਂ ਲਿਖਵਾਉਂਦੇ ਨਹੀਂ ਸਨ ਤੇ ਨਾ ਹੀ ਲਿਖਾ ਪੜ੍ਹੀ ਕਰਦੇ ਸਨ। ਇਕ ਬ੍ਰਾਹਮਣ ਨੇ ਲੋੜ ਲਈ ਰੁਪਿਆ ਮੰਗਿਆ। ਖੀਵਾ ਜੀ ਨੇ ਆਪਣੇ ਭਰਾ ਭੀਵਾ ਨੂੰ ਅੰਦਰੋਂ ਰੁਪਿਆ ਲਿਆਉਣ ਲਈ ਭੇਜ ਦਿੱਤਾ। ਸਮਾਂ ਜਾਣ ਕੇ ਬ੍ਰਾਹਮਣ ਨੇ ਇਕ ਘਟਨਾ ਸੁਣਾਈ ਜੋ ਉਸ ਨੇ ਭਾਈ ਜੀ ਦੇ ਪਿੰਡ ਦੇਖੀ ਸੀ। ਉਸ ਨੇ ਦੱਸਿਆ ਕਿ "ਜਦ ਉਹ ਪਿੰਡ ਆ ਰਿਹਾ ਸੀ ਤਾਂ ਬਾਹਰ ਖੇਤਾਂ ਵਿਚ ਇਕ ਜਵਾਨ ਲੜਕਾ ਮਰਿਆ ਪਿਆ ਸੀ ਤੇ ਕੋਲ ਉਸ ਦੇ ਮਾਂ ਬਾਪ ਬੈਠੇ ਸ਼ਬਦ ਗਾਇਨ ਕਰ ਰਹੇ ਸਨ ਤੇ ਕਿਸੇ ਕਿਸਮ ਦਾ ਰੁਦਨ ਨਹੀਂ ਸੀ ਹੋ ਰਿਹਾ। ਉਨ੍ਹਾਂ ਮੈਨੂੰ ਪਿੰਡ ਵਿਚ ਸੁਨੇਹਾ ਦੇਣ ਲਈ ਕਿਹਾ ਸੀ ਕਿ ਮੌਤ ਦੀ ਖ਼ਬਰ ਕਰ ਦੇਣੀ ਤਾਂ ਕਿ ਸਸਕਾਰ ਦਾ ਪ੍ਰਬੰਧ ਕੀਤਾ ਜਾ ਸਕੇ। ਖ਼ਬਰ ਕਰ ਕੇ ਹੀ ਇਧਰ ਆਇਆ ਹਾਂ।" ਭਾਈ ਖੀਵਾ ਨੇ ਪੁਛਿਆ ਕਿ "ਤੁਹਾਡੇ ਪਿੰਡ ਕੋਈ ਗੁਜ਼ਰ ਜਾਏ ਤਾਂ ਕੀ

---

1. ਬਰਾਊਨ ਲਿਖਦਾ ਹੈ ਕਿ (ਗੁਰੂ) ਹਰਿਗੋਬਿੰਦ ਜੀ ਸਮਝਦੇ ਸਨ ਕਿ ਮਨੁੱਖ ਲਈ ਜ਼ਮੀਰ ਸ਼ੁਧ ਵਿਚਾਰ ਹੀ ਕੇਵਲ ਦੋ ਰੱਬੀ ਆਗੂ ਹਨ।
He thought conscientious understanding are only two divine guides.

ਕਰਦੇ ਹਨ?" ਬ੍ਰਾਹਮਣ ਨੇ ਕਿਹਾ, "ਰੋ ਰੋ ਪਿਟ ਪਿਟ ਸੱਥਰ ਲਾ ਦਿੰਦੇ ਹਨ।" ਇਤਨੇ ਨੂੰ ਭਾਈ ਭੀਵਾ ਜੀ ਰੁਪਿਆ ਦਾ ਵਾਸੂਲਾ ਲੈ ਕੇ ਆਏ ਤਾਂ ਭਾਈ ਖੀਵਾ ਨੇ ਆਵਾਜ਼ ਦਿੱਤੀ, "ਰੁਪਿਆ ਰਹਿਣ ਦਿਉ, ਇਸ ਪੰਡਿਤ ਨੂੰ ਨਹੀਂ ਦੇਣਾ।" ਬ੍ਰਾਹਮਣ ਚੀਕਿਆ, "ਇਹ ਕਿਉਂ?" ਤਾਂ ਭਾਈ ਖੀਵਾ ਜੀ ਨੇ ਕਿਹਾ, "ਜੋ ਰੱਬ ਦੀ ਵਸਤੂ ਵਾਪਿਸ ਕਰਦਿਆਂ ਇਤਨਾ ਰੋਲਾ ਪਾਉਂਦਾ ਹੈ ਤਾਂ ਰੁਪੈ ਵਾਪਿਸ ਕਰਨ ਤਾਂ ਕਦੇ ਵੀ ਨਹੀਂ ਆਉਗੇ" ਐਸਾ ਆਚਰਣ ਸਿੱਖ ਦਾ ਘੜਿਆ ਜਾ ਚੁੱਕਾ ਸੀ। ਭਾਈ ਭੈਰਉ ਦੀ ਜੁਅਰਤ ਤੇ ਗਿਆਨੀ ਪੰਡਿਤ ਪਰਤਾਬ ਮੱਲ ਦੇ ਆਖੇ ਸ਼ਬਦ ਸਿੱਖੀ ਦੇ ਰੋਸ਼ਨ ਮੁਨਾਰੇ ਹੀ ਹਨ।

ਗੁਰਬਾਣੀ ਦਾ ਕਿਤਨਾ ਕੁ ਸਤਿਕਾਰ ਗੁਰੂ ਜੀ ਕਰਦੇ ਸਨ ਇਸ ਦੀ ਉਦਾਹਰਣ ਉਹ ਸਾਖੀ ਹੈ ਜਦ ਭਾਈ ਗੋਪਾਲ ਜੀ ਦੇ ਸ਼ੁੱਧ ਜਪੁਜੀ ਸੁਣਾਉਣ ਉੱਤੇ ਗੁਰ-ਗੱਦੀ ਦੇਣ ਲਈ ਤਿਆਰ ਹੋ ਗਏ ਸਨ ਇਹ ਵੱਖਰੀ ਗੱਲ ਹੈ, ਉਸ ਨੇ ਚੀਨੇ ਘੋੜੇ ਦਾ ਸੰਕਲਪ ਕਰ ਲਿਆ। (ਗੁਰੂ) ਗ੍ਰੰਥ ਸਾਹਿਬ ਨੂੰ ਦੀਵਾਨ ਵਿਚ ਸਿੰਘਾਸਨ ਤੇ ਪ੍ਰਕਾਸ਼ ਕਰ ਆਪੂੰ ਹੇਠ ਸੰਗਤ ਵਿਚ ਬੈਠਦੇ। ਪ੍ਰਚਾਰ ਹਿਤ ਜੇ ਆਪ ਜੀ ਨੂੰ ਪੀਲੀਭੀਤ, ਨਾਨਕਮਤੇ ਪੁੱਜਣਾ ਪਿਆ ਤਾਂ ਆਪ ਜ਼ਰਾ ਵੀ ਨਾ ਅਟਕੇ। ਧਰਮ ਦੀਆਂ ਗੁੰਝਲਾਂ ਸਹਲ ਜ਼ਬਾਨ ਵਿਚ ਹੱਲ ਕਰ ਸਮਝਾਉਂਦੇ ਸਨ। ਸਿੱਖ ਉਸੇ ਤਰ੍ਹਾਂ ਹੀ ਆਤਮਿਕ ਸ਼ਾਂਤੀ ਲਈ ਪੁੱਜਦੇ ਸਨ ਤੇ ਨਿਹਾਲ ਹੁੰਦੇ ਸਨ। ਭਾਈ ਬੂਹੜ ਚਉਜੜ ਨੇ ਜਦ ਗੁਰੂ ਹਰਿਗੋਬਿੰਦ ਜੀ ਕੋਲੋਂ ਸਿੱਖੀ ਦਾ ਮੂਲ ਤੇ ਆਦਰਸ਼ ਪੁਛਿਆ ਤਾਂ ਆਪ ਜੀ ਨੇ ਫ਼ੁਰਮਾਇਆ "ਸਿੱਖੀ ਦਾ ਮੂਲ, ਮਨ ਨੀਵਾਂ ਹੈ।" ਜਦ ਉਸ ਪੁੱਛ ਕੀਤੀ ਕਿ ਟਾਸ (ਟਹਿਣੀਆਂ) ਕਿਹੜੀਆਂ ਹਨ ਤਾਂ ਆਪ ਜੀ ਨੇ ਬਚਨ ਕੀਤਾ "ਸੇਵਾ ਟਹਿਲ ਹੈ।" ਉਸ ਦਾ ਅਗਲਾ ਪ੍ਰਸ਼ਨ ਸੀ ਕਿ ਸਿੱਖੀ ਦੇ ਪੱਤ ਕਿਹੜੇ ਹਨ। ਗੁਰੂ ਹਰਿਗੋਬਿੰਦ ਜੀ ਦਾ ਉੱਤਰ ਸੀ "ਸਾਧ ਸੰਗਤ।" "ਸਿੱਖੀ ਨੂੰ ਫੁਲ ਕੀ ਪੈਂਦਾ ਹੈ, ਫਲ ਕੀ ਲਗਦਾ ਹੈ" ਤਾਂ ਬਚਨ ਕੀਤਾ ਸ਼ਬਦ ਸਮਝਣਾ, ਸਿੱਖੀ ਨੂੰ ਫੁਲ ਪੈਣਾ ਹੈ, ਜਿਸ ਨੇ ਜੁਗਤ ਨੂੰ ਝੂਠਾ ਤੇ ਆਤਮਾ ਨੂੰ ਸਤਿਕਰ ਜਾਤਾ ਹੈ ਸੋਈ ਸਿੱਖ ਹੈ, ਇਹ ਫਲ ਹੈ। ਸਮਕਾਲੀ ਮੁਹਸਨ ਫ਼ਾਨੀ ਲਿਖਦਾ ਹੈ, "ਗੁਰੂ ਜੀ ਇਕ ਵਾਹਿਗੁਰੂ ਵਿਚ ਵਿਸ਼ਵਾਸ ਰਖਦੇ ਹਨ।" ਸਿੱਖ ਮੂਰਤੀ ਪੂਜਾ ਨੂੰ ਨਹੀਂ ਮੰਨਦੇ, ਉਹ ਜਪ ਤਪ ਵਿਚ ਹਿੰਦੂਆਂ ਵਾਂਗ ਯਕੀਨ ਨਹੀਂ ਰਖਦੇ, ਹਿੰਦੂਆਂ ਦੇ ਮੰਦਰਾਂ ਨੂੰ ਇਸ਼ਟ ਨਹੀਂ ਮੰਨਦੇ, ਨਾ ਹੀ ਹਿੰਦੂ ਅਵਤਾਰਾਂ ਤੇ ਵਿਸ਼ਵਾਸ ਰਖਦੇ ਹਨ। ਹਿੰਦੂ ਸੰਸਕ੍ਰਿਤੀ ਦੇ ਮੰਤ੍ਰਾਂ ਨੂੰ ਦੇਵ ਭਾਸ਼ਾ ਵਿਚ ਲਿਖੇ ਮੰਨਦੇ ਹਨ ਪਰ ਸਿੱਖ ਇਨ੍ਹਾਂ ਤੇ ਕੋਈ ਯਕੀਨ ਨਹੀਂ ਰਖਦੇ। ਗੁਰੂ ਪਾਤਸ਼ਾਹ ਨੇ ਉਸੇ ਤਰ੍ਹਾਂ ਧਾਰਮਿਕ ਅਗਵਾਈ ਦਿੱਤੀ ਰਖੀ ਤੇ ਸਿੱਖੀ ਮੌਲਦੀ ਰਹੀ।

***ਫ਼ੌਜੀ ਜਰਨੈਲ :*** ਗੁਰੂ ਹਰਿਗੋਬਿੰਦ ਜੀ ਛੋਟੀ ਉਮਰ ਵਿਚ ਹੀ ਨਾ ਸਿਰਫ਼ ਸ਼ਸਤਰ ਵਿਦਿਆ ਵਿਚ ਪ੍ਰਵੀਨ ਹੋ ਗਏ ਸਨ ਸਗੋਂ ਨੀਤੀ ਵਿਚ ਵੀ ਨਿਪੁੰਨ ਸਨ। ਹਰ ਸ਼ਸਤਰ ਨੂੰ ਜੁਗਤੀ ਨਾਲ ਚਲਾਉਣਾ ਉਹ ਜਾਣਦੇ ਸਨ। ਘੋੜ ਸਵਾਰੀ ਵਿਚ ਉਨ੍ਹਾਂ ਦਾ ਕੋਈ ਟਾਕਰਾ ਨਹੀਂ ਸੀ ਤੇ ਤੀਰ ਚਲਾਉਣ ਵਿਚ ਕੋਈ ਤੁੱਲ ਨਹੀਂ ਸੀ। ਜੰਗ ਦੇ ਸਭ ਦਾਅ-ਪੇਚ ਉਹ ਜਾਣ ਗਏ ਸਨ।

ਚਾਰ ਜੰਗਾਂ ਤੇ ਹੋਰ ਕਈ ਲੜਾਈਆਂ ਜੋ ਗੁਰੂ ਜੀ ਨੇ ਲੜੀਆਂ, ਉਨ੍ਹਾਂ ਵਿਚ ਇਕ ਗੱਲ ਉਭਰ ਕੇ ਆਉਂਦੀ ਹੈ ਕਿ ਵਿਰੋਧੀ ਸੈਨਾਪਤੀ ਨੂੰ ਉਨ੍ਹਾਂ ਆਪ ਹੀ ਸਿੱਧੀ ਲੜਾਈ ਲਈ ਪਾਰ ਕਰ ਦਿੱਤਾ। ਪਹਿਲੀ ਜੰਗ ਵਿਚ ਸਿੱਧੇ ਟਾਕਰੇ ਵਿਚ ਮੁਖ਼ਲਿਸ਼ ਖ਼ਾਂ ਨੂੰ ਇਕ ਵਾਰ ਨਾਲ ਹੀ ਮਾਰ ਮੁਕਾਇਆ। ਦੂਜੀ ਲੜਾਈ, ਹਰਿਗੋਬਿੰਦਪੁਰ ਵਿਖੇ, ਜਦ ਅਬਦੁੱਲਾ ਖ਼ਾਨ, ਕਰਮ ਚੰਦ ਤੇ ਰਤਨ ਨੇ ਇਕੱਠੇ ਹੋ, ਗੁਰੂ ਨੂੰ ਇਕੱਲਾ ਜਾਣ ਇਕ ਟੱਕ ਵਾਰ ਕੀਤੇ ਤਾਂ ਆਪ ਜੀ ਦੀ ਦ੍ਰਿੜ੍ਹਤਾ ਦੇਖਣ ਵਾਲੀ ਸੀ। ਇਕ ਨੂੰ ਢਾਲ ਨਾਲ, ਦੂਜੇ ਨੂੰ ਤੀਰ ਨਾਲ ਤੇ ਤੀਜੇ ਨੂੰ ਤਲਵਾਰ ਨਾਲ ਮਾਰ ਮੁਕਾਇਆ। ਤੀਜੀ ਜੰਗ ਵਿਚ ਕਾਬਲੀ ਬੇਗ ਤੇ ਲੱਲਾ ਬੇਗ ਨੂੰ ਆਪ ਨੇ ਹੀ ਖ਼ਤਮ ਕੀਤਾ। ਚੌਥੀ ਜੰਗ ਵਿਚ ਵੀ ਪਹਿਲਾਂ ਪੈਂਦੇ ਖ਼ਾਂ ਨੂੰ ਤੇ ਫਿਰ ਕਾਲੇ ਖ਼ਾਂ ਦਾ ਆਪਣੀ ਹੱਥੀਂ ਸਿਰ ਉਤਾਰਿਆ। ਇਹ ਪ੍ਰਗਟ ਕਰਦਾ ਹੈ ਕਿ ਗੁਰੂ

ਜੀ ਜੋਧਿਆਂ ਵਾਂਗ ਜੂਝਦੇ ਸਨ ਤੇ ਅੱਗੇ ਹੋ ਦੁਸ਼ਮਨ ਦਾ ਵਾਰ ਸਹਾਰਦੇ ਤੇ ਟੱਕਰ ਲੈਂਦੇ ਸਨ। ਗੁਰ ਬਿਲਾਸ ਦਾ ਲਿਖਾਰੀ ਕਹਿੰਦਾ ਹੈ ਜਿਸ ਵੇਲੇ ਗੁਰੂ ਜੀ ਬਾਣ ਮਾਰਨ ਲਈ ਕਮਾਨ ਕੱਸਦੇ ਸਨ, ਵੈਰੀ ਕੰਬ ਉਠਦੇ ਸਨ ਅਤੇ ਜਿਸ ਵੇਲੇ ਗੁਰੂ ਜੀ ਦੇ ਘੋੜੇ ਦਾ ਹਿਣਕਾਰ ਰਣ ਵਿਚ ਕੰਨੀਂ ਪੈਂਦਾ ਸੀ ਉਸ ਵੇਲੇ ਹਰ ਪਾਸੇ ਵਿਰੋਧੀਆਂ ਦੇ ਦਿਲ ਡੋਲਣ ਲੱਗਦੇ ਸਨ।

ਹਰ ਜੰਗ ਦੇ ਅਧਿਐਨ ਨਾਲ ਇਹ ਵੀ ਪ੍ਰਗਟ ਹੋਵੇਗਾ ਕਿ ਗੁਰੂ ਜੀ ਦੇ ਤੀਰਾਂ ਦੇ ਟਾਕਰੇ ਉੱਤੇ ਕੋਈ ਤੀਰ ਚਲਾ ਹੀ ਨਹੀਂ ਸੀ ਸਕਦਾ। ਜਹਾਂਗੀਰ ਨੇ ਜਮਨਾ ਵਿਚ ਤੂੰਬੇ ਸੁੱਟ ਜਦ ਨਿਸ਼ਾਨੇ ਮਾਰਨ ਦਾ ਖੇਲ ਕੀਤਾ ਸੀ ਤਾਂ ਸਿਰਫ਼ ਆਪ ਜੀ ਦੇ ਤੀਰ ਹੀ ਨਿਸ਼ਾਨੇ ਤੇ ਪਏ ਸਨ। ਹਰ ਜੰਗ ਵਿਚ ਵਿਰੋਧੀ ਇਹ ਹੀ ਆਖਦੇ ਸਨ ਕਿ "ਤੀਰ ਦੀ ਜੰਗ ਛੱਡ ਕੇ ਪੀਰ ਜੀ, ਮੁਕਾਬਲਾ ਕਰੋ।"

ਜਰਨੈਲ ਦਾ ਵੱਡਾ ਗੁਣ ਹੁੰਦਾ ਹੈ ਕਿ ਉਹ ਸਮੇਂ ਸਿਰ ਤੇ ਖ਼ਾਸ ਕਰ ਯੁੱਧ ਵਿਚ ਠੰਢੇ ਦਿਲ ਤੇ ਦਿਮਾਗ਼ ਨਾਲ ਅਗਵਾਈ ਕਰੇ। ਗੁਰੂ ਜੀ ਦੇ ਠੰਢੇ ਸੁਭਾਉ ਤੇ ਮੌਕੇ ਸਿਰ ਅਗਵਾਈ ਦੇਣ ਦੀਆਂ ਕਈ ਉਦਾਹਰਣਾਂ ਹਨ। ਪਹਿਲੀ ਜੰਗ ਵਿਚ ਅਚਾਨਕ ਹੱਲਾ ਹੋ ਜਾਣ ਤੇ ਵੀ ਆਪ ਜੀ ਰਤਾ ਭਰ ਵੀ ਛਿੱਥੇ ਨਾ ਪਏ। ਇਕ ਪਾਸੇ ਬਰਾਤ ਦੀ ਉਡੀਕ ਸੀ, ਸਾਰਾ ਪਰਿਵਾਰ ਖ਼ੁਸ਼ੀਆਂ ਵਿਚ ਜੁਟਿਆ ਹੋਇਆ ਸੀ। ਦੂਜੇ ਪਾਸੇ ਅੰਮ੍ਰਿਤਸਰ ਉੱਤੇ ਹਮਲਾ ਹੋ ਗਿਆ ਸੀ। ਆਪ ਜੀ ਨੇ ਬੜੀ ਸੂਝ ਨਾਲ ਸਮੇਂ ਨੂੰ ਸੰਭਾਲਿਆ। ਪਰਿਵਾਰ ਨੂੰ ਸੁਰੱਖਿਅਤ ਥਾਂ ਪਹੁੰਚਾਇਆ ਤੇ ਆਪ ਕਿਲ੍ਹੇ ਵਿਚ ਵਧਦੀ ਫ਼ੌਜ ਨੂੰ ਰੋਕ ਪਾਉਂਦੇ ਰਹੇ। ਜਦ ਕਿਲ੍ਹੇ ਤੱਕ ਫ਼ੌਜਾਂ ਪੁੱਜ ਗਈਆਂ ਤੇ ਦੀਵਾਰ ਉੱਤੇ ਹੱਲੇ ਹੋਣ ਲੱਗੇ ਤਾਂ ਆਪ ਜੀ ਨੇ ਇਕ ਖੋਖਲੇ ਦਰੱਖ਼ਤ ਨੂੰ ਤੋਪ ਬਣਾ ਕੇ ਵਰਤਿਆ। ਖੋਖਲੇ ਦਰੱਖ਼ਤ ਨੂੰ ਪੱਥਰ ਮਾਰ ਤੋਪ ਬਣਾ ਆਪ ਜੀ ਦੀ ਸੂਝ ਦਾ ਹੀ ਕੰਮ ਸੀ। ਉਸ ਤੋਪ ਨੇ ਬਾਰੂਦ ਦੇ ਗੋਲਿਆਂ ਤੋਂ ਵਧ ਕੰਮ ਦਿੱਤਾ। ਸਮੇਂ ਸਿਰ ਹਥਿਆਰ ਬਣਾ ਲੈਣਾ, ਉਨ੍ਹਾਂ ਦੇ ਹੁਨਰਮੰਦ ਦਿਮਾਗ਼ ਦਾ ਹੀ ਕਰਿਸ਼ਮਾ ਸੀ। ਭਾਈ ਭਾਨਾ ਨੂੰ, ਜੋ ਸਿੱਖ ਫ਼ੌਜਾਂ ਦੇ ਜੱਥੇਦਾਰ ਸਨ, ਕਿਹਾ, "ਇਕ ਤਾਂ ਆਪਣੇ ਘਰ ਦੇ ਨੇੜੇ ਹੀ ਜੰਗ ਕਰਨਾ ਜੁੱਧ-ਨੀਤੀ ਨਹੀਂ ਹੁੰਦੀ। ਜੰਗ ਦਾ ਮੈਦਾਨ ਅੰਮ੍ਰਿਤਸਰ ਤੋਂ ਬਾਹਰ ਹੀ ਬਣਾਇਆ ਜਾਏ। ਘਰ ਦੇ ਨੇੜੇ ਲੜਨ ਨਾਲ, ਇਕ ਤਾਂ ਘਰ ਘਾਟ ਤਬਾਹ ਹੋ ਜਾਂਦੇ ਹਨ ਦੂਜੇ ਹਨੇਰਾ ਛਾ ਜਾਣ ਵੇਲੇ ਆਪਣੇ ਹੀ ਬੰਦੇ ਆਪਣੀ ਹੱਥੀਂ ਮਰ ਜਾਂਦੇ ਹਨ।" ਉਨ੍ਹਾਂ ਦਾ ਭਾਵ ਸੀ ਕਿ ਜੰਗ ਵੇਲੇ ਸਭ ਤੋਂ ਚੰਗੀ ਨੀਤੀ ਆਕਰਮਣ ਦੀ ਹੈ, ਰੱਖਿਆ ਦੀ ਨਹੀਂ।

ਜੰਗਾਂ ਦੀ ਜੰਗਬੰਦੀ ਦੀ ਵਿਉਂਤ ਉਹ ਬਹੁਤ ਹੀ ਸੁਚੱਜੇ ਢੰਗ ਨਾਲ ਕਰਦੇ ਸਨ। ਜੰਗ ਵਿਚ ਜਿੱਤ ਦਾ ਬਹੁਤ ਨਿਰਭਰ ਫ਼ੌਜਾਂ ਨੂੰ ਖਿਲਾਰਨ ਤੇ ਖੜਾ ਕਰਨ ਵਿਚ ਹੀ ਹੁੰਦਾ ਹੈ। ਗ਼ਲਤ ਥਾਂ ਅਤੇ ਗ਼ਲਤ ਢੰਗ ਨਾਲ ਖੜੀ ਕੀਤੀ ਫ਼ੌਜ ਤਕੜੀ ਹੋਣ ਦੇ ਬਾਵਜੂਦ ਹਾਰ ਖਾ ਸਕਦੀ ਹੈ। ਫ਼ੌਜ ਨੂੰ ਟੁਕੜੀਆਂ ਵਿਚ ਵੰਡ ਕੇ, ਵਾਰੀ ਵਾਰੀ ਟਾਕਰੇ ਤੇ ਭੇਜਦੇ ਸਨ। ਦੁਸ਼ਮਣ ਨੂੰ ਹਮੇਸ਼ਾਂ ਅੱਗੋਂ ਦੀ ਜਾ ਕੇ ਲੈਂਦੇ ਸਨ। ਪਹਿਲੀ ਜੰਗ ਵਿਚ ਪਿਪਲੀ, ਦੂਜੀ ਜੰਗ ਵਿਚ ਕਰਤਾਰਪੁਰ, ਤੀਜੀ ਜੰਗ ਵੇਲੇ ਰਾਹ ਵਿਚ ਹੀ ਟੁਰਦਿਆਂ ਤੇ ਚੌਥੀ ਵੇਲੇ ਆਉਂਦਿਆਂ ਹੀ ਜੂਝ ਪਏ। ਇਸ ਤਰ੍ਹਾਂ ਵਿਰੋਧੀ ਦਲ ਨੂੰ ਸਾਹ ਲੈਣ ਦਾ ਵੀ ਮੌਕਾ ਨਹੀਂ ਸੀ ਮਿਲਦਾ। ਲੱਲਾ ਬੇਗ਼ ਤੇ ਕਰਮ ਬੇਗ਼, ਨਥਾਣੇ ਵੀ ਲੜਾਈ ਵਿਚ ਪਹਿਲੇ ਹੱਲੇ ਬਾਅਦ ਸੰਭਲ ਹੀ ਨਾ ਸਕੇ ਤੇ ਮੂੰਹ ਦੀ ਖਾ ਕੇ ਡਿੱਗੇ।[1]

ਫਿਰ ਗੁਰੂ ਜੀ ਹਰ ਜੱਥੇਦਾਰ ਦੇ ਡਿੱਗਣ ਜਾਂ ਸ਼ਹੀਦ ਹੋਣ ਸਮੇਂ ਅਗਲੇ ਜੱਥੇਦਾਰ ਨੂੰ ਤਿਆਰ ਰਖਦੇ ਸਨ। ਉਹ ਕਿਸੇ ਸਮੇਂ ਵੀ ਬੇਦਿਲੀ ਜਾਂ ਖਲਬਲੀ ਪੈਦਾ ਨਹੀਂ ਸਨ ਹੋਣ ਦਿੰਦੇ। ਭਾਈ ਨਾਨੂ ਜੀ ਦੀ ਸ਼ਹੀਦੀ ਬਾਅਦ ਜੋ ਤਕਰੀਰ ਉਨ੍ਹਾਂ ਕੀਤੀ ਉਹ ਉਨ੍ਹਾਂ ਦਾ ਇਕ ਕਾਮਯਾਬ ਜਰਨੈਲ ਹੋਣਾ ਹੀ

---

1. ਗੁਰੂ ਜੀ ਜੰਗ ਦਾ ਮੈਦਾਨ ਉਹ ਹੀ ਅਸਥਾਨ ਬਣਾਉਂਦੇ ਸਨ ਜਿਥੋਂ ਦੀ ਸਾਰੀ ਲੋਕਾਈ ਉਨ੍ਹਾਂ ਦੇ ਵੱਲ ਹੁੰਦੀ ਸੀ। ਹਰਿਗੋਬਿੰਦਪੁਰ, ਨਥਾਣਾ ਤੇ ਫਿਰ ਕਰਤਾਰਪੁਰ ਦੀ ਕਾਮਯਾਬੀ ਦਾ ਇਹ ਹੀ ਰਾਜ਼ ਸੀ।

ਸਾਬਤ ਕਰਦੀ ਹੈ। ਮੈਕਾਲਿਫ ਦਾ ਕਹਿਣਾ ਹੈ ਕਿ ਗੁਰੂ ਜੀ ਦੀ ਜੰਗ ਵਿਚ ਚੇਤੰਨਤਾ ਦਾਦ ਦੇਣ ਵਾਲੀ ਹੁੰਦੀ ਸੀ। ਉਹ ਚਾਰੇ ਪਾਸੇ ਨਹੀਂ ਅੱਠਾਂ ਨੁੱਕਰਾਂ ਵਿਚ ਦੇਖਦੇ ਹਨ। ਸਭ ਤੋਂ ਵੱਧ ਉਨ੍ਹਾਂ ਜੰਗ ਵਿਚ ਕਦੇ ਵੀ ਗੁੱਸੇ ਦਾ ਸਹਾਰਾ ਨਾ ਲਿਆ ਤੇ ਰੋਹ ਵਿਚ ਜਾਂ ਕ੍ਰੋਧ ਵਿਚ ਕਦੇ ਵਾਰ ਨਾ ਕੀਤਾ। ਉਨ੍ਹਾਂ ਦੇ ਮੱਥੇ ਉੱਤੇ ਤਿਊੜੀ ਕਦੇ ਕਿਸੇ ਨੇ ਨਹੀਂ ਦੇਖੀ ਸੀ। ਜੰਗ ਵਿਚ ਸਖ਼ਤ ਹੱਲੇ ਵੀ ਹੋਏ, ਲਲਕਾਰਾਂ ਤੇ ਵੰਗਾਰਾਂ ਵੀ ਪਈਆਂ, ਕਈਆਂ ਨੇ ਬੋਲੀਆਂ ਵੀ ਮਾਰੀਆਂ ਪਰ ਕੀ ਮਜਾਲ ਜੇ ਧੀਰਜ ਦਾ ਲੜ ਛੱਡਿਆ ਹੋਵੇ। ਇਥੋਂ ਤਕ ਸੁਕੇਤ ਰਹਿੰਦੇ ਸਨ, ਕਿ ਦੂਜੀ ਜੰਗ ਵਿਚ ਮੀਰੀ ਦੀ ਕ੍ਰਿਪਾਨ ਟੁੱਟ ਗਈ ਤੇ ਕਰਮ ਚੰਦ ਕੋਲ ਵੀ ਕੋਈ ਤਲਵਾਰ ਨਾ ਰਹੀ ਤਾਂ ਆਪ ਜੀ ਨੇ ਪੀਰੀ ਦੀ ਤਲਵਾਰ ਜੋ ਸਦਾ ਆਪ ਜੀ ਪਾਸ ਹੁੰਦੀ ਸੀ, ਉਸ ਨਾਲ ਮਾਰਨਾ ਅਯੋਗ ਜਾਣਿਆ ਤੇ ਉਸ ਨੂੰ ਪਟਕਾ ਕੇ ਜ਼ਮੀਨ ਉੱਤੇ ਮਾਰਿਆ। ਪੈਂਧੇ ਖਾਂ, ਜਿਸ ਨੂੰ ਹੱਥੀ ਪਾਲ ਕੇ ਗੁਰੂ ਜੀ ਜਵਾਨ ਕੀਤਾ ਸੀ, ਉਹ ਹੀ ਲਸ਼ਕਰ ਚੜ੍ਹਾ ਕੇ ਆ ਗਿਆ। ਸਾਮ੍ਹਣੇ ਟਾਕਰੇ ਲਈ ਵੀ ਉਸ ਵੰਗਾਰਿਆ ਤੇ ਟਾਕਰਾ ਕੀਤਾ ਪਰ ਧੰਨ ਗੁਰੂ ਜੀ ਸਨ, ਉਸ ਨੂੰ ਇਸ ਵਿਰੋਧੀ ਹਾਲਤ ਵਿਚ ਵੇਖ ਕੇ ਵੀ ਮੁਸਕਰਾਉਂਦੇ ਰਹੇ। ਉਸ ਨੂੰ ਜਦ ਢਾਲ ਦੇ ਵਾਰ ਨਾਲ ਮਾਰ ਕੇ ਗਿਰਾ ਦਿੱਤਾ ਤਾਂ ਆਪ ਘੋੜੇ ਤੋਂ ਉੱਤਰ ਕੇ ਧੁੱਪ, ਧੂੜ ਤੇ ਗਰਮੀ ਤੋਂ ਉਸੇ ਢਾਲ ਨਾਲ ਛਾਂ ਕੀਤੀ ਤੇ ਉਸ ਢਾਲ ਨਾਲ ਉਸ ਦਾ ਮੂੰਹ ਢੱਕ ਦਿੱਤਾ। ਰਵਾਦਾਰੀ ਤੇ ਸਹਿਨਸ਼ੀਲਤਾ ਦੀ ਹੱਦ ਉਸ ਸਮੇਂ ਹੋਈ ਜਦ ਮਰਦੇ ਪੈਂਧੇ ਖ਼ਾਂ ਨੂੰ ਆਖਣ ਲੱਗੇ "ਕਲਮਾ ਪੜ੍ਹ"। ਇਹ ਵੱਖਰੀ ਗੱਲ ਹੈ ਕਿ ਉਸ ਨੇ ਕਿਹਾ ਕਿ "ਤੁਹਾਡੇ ਦਰਸ਼ਨ ਹੀ ਮੇਰੇ ਲਈ ਕਲਮਾ ਹਨ।" ਕਾਲੇ ਖ਼ਾਂ ਨੇ ਉੱਤੇੜੁਤੀ ਤਿੰਨ ਵਾਰ ਕੀਤੇ। ਆਪ ਨੇ ਹਰ ਵਾਰ ਨੂੰ ਸਹਾਰਿਆ ਤੇ ਆਪਣਾ ਵਾਰ ਕਰਨ ਵੇਲੇ ਮੁਸਕਰਾ ਕੇ ਸਿਰਫ਼ ਇਹ ਆਖਿਆ, "ਇਸ ਤਰ੍ਹਾਂ ਨਹੀਂ, ਇਸ ਤਰ੍ਹਾਂ" ਅਤੇ ਇਕ ਵਾਰ ਨਾਲ ਉਸ ਦਾ ਸਿਰ ਧੜ ਨਾਲੋਂ ਵੱਖ ਕਰ ਦਿੱਤਾ। ਸੱਚ-ਮੁੱਚ ਇਕ ਉਸਤਾਦ ਜਿਵੇਂ ਕਿਸੇ ਸ਼ਾਗਿਰਦ ਨੂੰ ਕਲਮ ਘੜਨ ਦੀ ਜਾਂਚ ਸਿਖਾ ਰਿਹਾ ਹੋਵੇ। ਐਸਾ ਗੁਣ ਕਿਸੇ ਵੀ ਜਰਨੈਲ ਵਿਚੋਂ ਮਿਲਣਾ ਅਸੰਭਵ ਹੈ। ਫਿਰ ਜਦ ਤੀਜੀ ਜੰਗ ਵਿਚ ਭਾਈ ਜੋਧ ਸ਼ਾਹ ਨੇ ਰਾਤ ਹੀ ਸ਼ਾਹੀ ਫ਼ੌਜ ਤੇ ਹਮਲਾ ਕਰਨ ਲਈ ਕਿਹਾ ਤਾਂ ਆਪ ਜੀ ਨੇ ਜੋ ਉੱਚੀ ਗੱਲ ਆਖੀ, ਉਹ ਗੁਰੂ ਹਰਿਗੋਬਿੰਦ ਵਰਗੇ ਜਰਨੈਲ ਨੂੰ ਹੀ ਸੋਭਦੀ ਹੈ। ਆਪ ਜੀ ਨੇ ਫ਼ੁਰਮਾਇਆ, "ਡਿਗ ਪਏ, ਹਥਿਆਰਹੀਨ, ਬਾਲਕ, ਬਿਰਧ, ਰੋਗੀ, ਸ਼ਰਨਾਗਤ ਅਤੇ ਇਸਤ੍ਰੀ,—ਇਨ੍ਹਾਂ ਸੱਤਾਂ ਤੇ ਵਾਰ ਕਰਨ ਵਾਲੇ ਦਾ ਸਭ ਤੇਜ ਪ੍ਰਤਾਪ ਨਸ਼ਟ ਹੋ ਜਾਂਦਾ ਹੈ।"

ਇਹ ਵੀ ਸਮਝਣ ਨਾਲ ਹੀ ਸੰਬੰਧ ਰਖਦਾ ਹੈ ਕਿ ਆਪ ਜੀ ਨੇ ਉਨ੍ਹਾਂ ਲੋਕਾਂ ਦੀ ਫ਼ੌਜ ਬਣਾਈ ਜਿਨ੍ਹਾਂ ਕਦੀ ਤਲਵਾਰ ਦਾ ਮੂੰਹ ਵੀ ਨਹੀਂ ਸੀ ਦੇਖਿਆ। ਮੁਹਸਨ ਫ਼ਾਨੀ ਲਿਖਦਾ ਹੈ ਕਿ ਗੁਰੂ ਜੀ ਦੇ ਅਸਤਬਲ ਵਿਚ ਸਤ ਸੋ ਘੋੜੇ ਰਹਿੰਦੇ ਸਨ ਤੇ ਤਿੰਨ ਸੋ ਸਵਾਰ ਅਤੇ ਸਤ ਤੋਪਚੀ ਹਰ ਵੇਲੇ ਲੰਗਰ ਵਿਚ ਪ੍ਰਸ਼ਾਦ ਛਕਦੇ ਸਨ। ਉਨ੍ਹਾਂ ਲੋਕਾਂ ਦੀ ਜੱਥੇਬੰਦੀ ਕਰਨੀ ਤੇ ਫਿਰ ਉਨ੍ਹਾਂ ਨੂੰ ਸਿਖਲਾਏ ਹੋਏ ਪਲਥੇਬਾਜ਼ਾਂ ਦੇ ਟਾਕਰੇ ਤੇ ਖੜ੍ਹਾ ਕਰ ਦੇਣਾ ਸਿਰਫ਼ ਗੁਰੂ ਹਰਿਗੋਬਿੰਦ ਜੀ ਦਾ ਹੀ ਕੰਮ ਹੈ। ਚਾਰ ਜੰਗਾਂ ਲੜਨੀਆਂ ਤੇ ਚਾਰਾਂ ਵਿਚ ਹੀ ਜਿੱਤਾਂ ਪ੍ਰਾਪਤ ਕਰਨੀਆਂ ਕੋਈ ਛੋਟਾ ਜਿਹਾ ਕਰਤੱਵ ਨਹੀਂ। ਇਹ ਜੰਗਾਂ ਲੋਕ-ਜੰਗਾਂ ਸਨ। ਪਹਿਲੀ ਵਾਰ ਲੋਕ-ਹਕੂਮਤ ਨਾਲ ਟਕਰਾ ਰਹੇ ਸਨ। ਰਾਜਿਆਂ ਤੇ ਹਕੂਮਤਾਂ ਦੀਆਂ ਟੱਕਰਾਂ ਤਾਂ ਕਈ ਹੋ ਚੁੱਕੀਆਂ ਸਨ ਪਰ ਇਹ ਪਹਿਲੀ ਵਾਰ ਹੀ ਹੋਇਆ ਸੀ ਕਿ ਛੇ ਮਹੀਨੇ ਬਾਅਦ ਇਕ ਕਮੀਜ਼ ਤੇ ਦੋ ਵਕਤ ਦਾ ਪ੍ਰਸ਼ਾਦਾ ਛਕਣ ਵਾਲੇ ਸ਼ਾਹੀ ਫ਼ੌਜਾਂ ਦੇ ਟਾਕਰੇ ਤੇ ਜੂਝੇ ਤੇ ਜਿੱਤੇ। ਲੋਕ ਜੰਗਾਂ ਇਸ ਕਾਰਣ ਵੀ ਕਹੀਆਂ ਜਾ ਸਕਦੀਆਂ ਹਨ ਕਿ ਗੁਰੂ ਜੀ ਨੂੰ ਨਥਾਣੇ ਦੀ ਜੰਗ ਵਿਚ ਰਸਦ, ਰਕਮ, ਰੋਟੀ ਤੇ ਦੁੱਧ ਖਿੱਚੜ ਦੀ ਤੋਟ ਨਾ ਆਈ। ਫ਼ੌਜਾਂ ਸਦਾ ਹੀ ਉਤਸ਼ਾਹ ਵਿਚ ਰਹੀਆਂ। ਪੰਜਾਬ ਦੇ ਲੋਕਾਂ ਨੇ ਪਹਿਲੀ ਵਾਰੀ ਸਿਰ ਉੱਚਾ ਕਰ ਕੇ ਗੁਰੂ ਹਰਿਗੋਬਿੰਦ ਜੀ ਕੋਲੋਂ ਟੁਰਨ ਦੀ ਜਾਚ ਸਿੱਖੀ। ਸ਼ਾਹੀ ਫ਼ੌਜਾਂ ਨੂੰ ਹਾਰ ਤੇ ਉਨ੍ਹਾਂ ਦੀਆਂ ਭਾਜੜਾਂ ਲੋਕ-ਕਥਾਵਾਂ ਬਣ ਗਈਆਂ ਸਨ। ਲੋਕੀ ਇਹ

ਜਾਣਦੇ ਸਨ ਕਿ ਗੁਰੂ ਜੀ ਨਿਰੋਲ 'ਧਰਮ ਦਾ ਯੁੱਧ' ਕਰ ਰਹੇ ਸਨ। ਉਹ ਜ਼ਰ, ਜ਼ਨ ਤੇ ਜ਼ਮੀਨ ਦੇ ਲਾਲਚਾਂ ਤੋਂ ਉੱਚੇ ਸਨ। ਉਹ ਸਿਰਫ਼ ਅਣਖ ਨੂੰ ਬਚਾਉਣ ਲਈ ਜੂਝੇ ਸਨ। ਉਸ ਜੰਗ ਵਿਚ ਹਰ ਕੋਈ ਸਾਥ ਦੇ ਰਿਹਾ ਸੀ। ਇੰਦੂ ਭੂਸ਼ਨ ਬੈਨਰਜੀ ਨੇ ਠੀਕ ਲਿਖਿਆ ਹੈ ਕਿ ਜੰਗਾਂ ਦੇਖਣ ਨੂੰ ਬੇਸ਼ਕ ਕਿਸੇ ਨੂੰ ਬੇਫ਼ਾਇਦਾ ਲਗਣਗੀਆਂ ਕਿਉਂਕਿ ਕੋਈ ਤੁਰੰਤ ਸਿੱਟੇ ਨਾ ਨਿਕਲੇ। ਪਰ ਇਹ ਜੰਗਾਂ ਨਿਰਲਾਭ ਨਹੀਂ ਸਨ। ਉਸ ਸਮੇਂ ਝਗੜੇ ਤੇ ਸ਼ਕਤੀ-ਸ਼ਾਲੀ ਸਾਮਰਾਜ ਦੇ ਕਰਮਚਾਰੀਆਂ ਵਿਰੁੱਧ ਜਿੱਤਾਂ ਨੇ ਸਿੱਖਾਂ ਵਿਚ ਸਵੈ-ਭਰੋਸਾ ਭਰਿਆ ਤੇ ਉਨ੍ਹਾਂ ਨੂੰ ਚੜ੍ਹਦੀ ਕਲਾ ਵਿਚ ਰਹਿਣ ਦੀ ਦਾਤ ਦਿੱਤੀ। ਇਨ੍ਹਾਂ ਜੰਗਾਂ ਤੋਂ ਪਹਿਲਾਂ ਉਹ ਜਾਬਰਾਂ ਦੀਆਂ ਅੱਡੀਆਂ ਥੱਲੇ ਸਨ ਪਰ ਹੁਣ ਉਨ੍ਹਾਂ ਨੂੰ ਪਹਿਲੀ ਵਾਰ ਇਹਸਾਸ ਹੋਇਆ ਕਿ ਚੰਗੀ ਤੇ ਸੁਘੜ ਅਗਵਾਈ ਹੇਠਾਂ ਉਹ ਵੱਡੇ ਤੋਂ ਵੱਡੇ ਸਾਮਰਾਜ ਦਾ ਟਾਕਰਾ ਕਰ ਸਕਦੇ ਹਨ। ਇਹ ਬਹੁਤ ਵੱਡਾ ਲਾਭ ਸੀ। ਸਦੀਆਂ ਤੋਂ ਲਿਤਾੜੇ ਹੋਏ ਉਠ ਬੈਠੇ। ਬੰਗਲੇ ਨੇ ਵੀ ਲਿਖਿਆ ਹੈ, "ਗੁਰੂ (ਹਰਿਗੋਬਿੰਦ) ਨੇ ਮੁਰਦਾਂ ਰੂਹਾਂ ਵਿਚ ਜਾਨ ਪਾਈ ਤੇ ਜਨਤਾ ਵਿਚ ਫ਼ੌਜੀ ਅੰਸ਼ ਆਇਆ ਜਿਸ ਨੇ ਕੌਮ ਨੂੰ ਪੱਕਿਆਂ ਪੈਰਾਂ ਉੱਤੇ ਖੜ੍ਹਾ ਕਰ ਦਿੱਤਾ।" ਗੁਰੂ ਦੇ ਹੁਕਮ ਉੱਤੇ ਜਿਵੇਂ ਸਿੱਖ ਜੂਝਦੇ ਸਨ ਤੇ ਕੁਰਬਾਨ ਹੁੰਦੇ ਸਨ ਉਹ ਸੰਸਾਰ ਦੇ ਆਗੂਆਂ ਲਈ ਇਕ ਰੋਸ਼ਨੀ ਦਾ ਮੁਨਾਰਾ ਹੈ। ਇਸ ਜਰਨੈਲ ਨੇ ਇਹ ਸਾਬਤ ਕਰ ਦਿੱਤਾ ਕਿ ਮਾਂਗਵੀਆਂ ਧਾੜਾਂ ਨਾਲੋਂ ਕੁਝ ਸਿਦਕੀ ਸੂਰਬੀਰ ਹੀ ਬਹੁਤੇ ਹਨ। ਗੁਰੂ ਹਰਿਗੋਬਿੰਦ ਜੀ ਨੇ ਮਰਦ ਬਣਾ ਦਿੱਤੇ ਸਨ ਤੇ ਉਨ੍ਹਾਂ ਮਰਦਾਂ ਨੇ ਅਣਖ ਤੇ ਪਹਿਰਾ ਦਿੱਤਾ। ਸਿੱਖਾਂ ਵਿਚ ਇਤਨਾ ਵਿਸ਼ਵਾਸ ਭਰਿਆ ਜਾ ਚੁੱਕਾ ਸੀ ਕਿ ਜਦ ਬਖ਼ਤ ਮੱਲ ਨੇ ਦੱਸਿਆ ਕਿ ਘੋੜੇ ਰਾਹ ਵਿਚ ਅਨਾਇਤਉਲਾ ਨੇ ਖੋਹ ਲਏ ਹਨ ਤਾਂ ਸਿੱਖਾਂ ਕਿਹਾ, "ਹੁਣ ਘਬਰਾਉਣ ਤੇ ਝੁਰਣ ਦੀ ਲੋੜ ਨਹੀਂ। ਇਹ ਅਨਿਆਂ ਹੁਣ ਚਲਣ ਨਹੀਂ ਦਿੱਤਾ ਜਾਏਗਾ।" ਤੀਜੀ ਜੰਗ ਘੋੜਿਆਂ ਪਿੱਛੇ ਹੀ ਹੋਈ ਹੈ। ਗੁਰੂ ਹਰਿਗੋਬਿੰਦ ਜੀ ਐਸੇ ਫ਼ੌਜੀ ਆਗੂ ਸਨ ਜਿਨ੍ਹਾਂ ਵਿਸ਼ਵਾਸ ਦਿੱਤਾ ਤੇ ਵਿਸ਼ਵਾਸ ਲਿਆ।

***ਇਕ ਮਨੁੱਖ ਦੇ ਤੌਰ ਤੇ*** : ਦੂਜਿਆਂ ਲਈ ਜਾਨ ਵਾਰਨ ਦਾ ਆਦਰਸ਼ ਮੁੱਢ ਤੋਂ ਹੀ ਗੁਰੂ ਨਾਨਕ ਜੀ ਨੇ ਦ੍ਰਿੜ੍ਹ ਕਰਾਇਆ ਸੀ। ਮਨੁੱਖ ਜਾਤੀ ਲਈ ਰੱਜਵਾਂ ਪਿਆਰ ਤੇ ਖ਼ਾਲਕ ਨੂੰ ਖ਼ਲਕ ਵਿਚ ਦੇਖਣਾ ਤੇ ਮਹਿਸੂਸ ਕਰਨਾ ਸਿੱਖੀ ਦੇ ਮੁੱਖ ਅਸੂਲਾਂ ਵਿਚੋਂ ਇਕ ਅਸੂਲ ਹੈ। ਵਾਹਿਗੁਰੂ ਦੀ ਪ੍ਰਾਪਤੀ ਦਾ ਪ੍ਰਗਟਾਵਾ ਹੀ ਇਹ ਹੈ ਕਿ ਉਸ ਜੀਵ ਵਿਚ 'ਪਰਉਪਕਾਰ ਉਮਾਹ' ਹੋਵੇ, ਗੁਰੂ ਸਾਹਿਬਾਨ ਨੇ ਪਹਿਲਾਂ ਐਸੇ ਪੂਰਨੇ ਪਾਏ ਤੇ ਫਿਰ ਸਿੱਖਾਂ ਨੇ ਉਨ੍ਹਾਂ ਉੱਤੇ ਟੁਰ ਕੇ ਸੰਸਾਰ ਲਈ ਚਾਨਣ-ਮੁਨਾਰੇ ਖੜੇ ਕੀਤੇ। ਭਾਈ ਨੰਦ ਲਾਲ ਦੇ ਸ਼ਬਦਾਂ ਵਿਚ ਗੁਰੂ ਹਰਿਗੋਬਿੰਦ, ਬਖਸ਼ਿਸ਼ ਰੂਪ ਸਨ ਜਿਨ੍ਹਾਂ ਸਦਕਾ ਮੰਦ ਭਾਗੀ ਅਤੇ ਮੁਰਝਾਏ ਹੋਏ ਲੋਕ ਵੀ ਦਰਗਾਹੇ ਪਰਵਾਨ ਹੋ ਗਏ।

*ਗੁਰੂ ਹਰਿਗੋਬਿੰਦ ਆਂ ਸਰਾਪਾ ਕਰਮ*<br>
*ਕਿ ਮਕਬੂਲ ਸ਼ੁਦ ਜ਼ੂ ਸਕੀ ਓ ਦਜ਼ਮ ॥੮੧॥*

ਗੁਰੂ ਹਰਿਗੋਬਿੰਦ ਜੀ ਨਿਰੋਲ ਇਕ ਪਰਉਪਕਾਰੀ ਮੂਰਤ ਸਨ ਤੇ ਇਕ ਮਨੁੱਖ ਦੇ ਤੌਰ ਤੇ ਅਪਹੁੰਚ ਤੇ ਅਡੋਲ ਸਨ। ਸਬਰ, ਸੰਤੋਖ, ਸਹਿਨਸ਼ੀਲਤਾ, ਉਨ੍ਹਾਂ ਦੇ ਵੱਡੇ ਪਰਤੱਖ ਗੁਣ ਸਨ। ਪਰਉਪਕਾਰ, ਖੁਲ੍ਹਦਿਲੀ, ਅਣਖ ਲਈ ਡਟਣਾ ਤੇ ਜੂਝਣਾ ਉਨ੍ਹਾਂ ਦੇ ਗਹਿਣੇ ਸਨ। ਹਰ ਜਾਤੀ, ਹਰ ਧਰਮ, ਹਰ ਪੁਰਸ਼ ਨਾਲ ਪ੍ਰੇਮ ਉਨ੍ਹਾਂ ਦਾ ਧਰਮ ਸੀ। ਮੁਸਲਮਾਨ ਵੀ ਉਸੇ ਤਰ੍ਹਾਂ ਖਿਚੇ ਆਉਂਦੇ ਸਨ ਜਿਵੇਂ ਹਿੰਦੂ ਜਾਂ ਹੋਰ ਜਾਤੀਆਂ ਦੇ ਮੰਨਣ ਵਾਲੇ। ਮਨੁੱਖਤਾ ਦੇ ਸਰਬ ਸਾਂਝੇ ਗੁਰੂ ਨੇ ਜਦ ਹਰਿਗੋਬਿੰਦਪੁਰ ਵਸਾਇਆ ਤਾਂ ਉੱਥੇ ਮੁਸਲਮਾਨ ਵਸਨੀਕਾਂ ਲਈ ਮਸੀਤ ਵੀ ਬਣਵਾਈ। ਦੂਜੇ ਦੇ ਧਰਮ ਦਾ ਕਿਤਨਾ ਕੁ ਸਤਿਕਾਰ ਸੀ ਇਸ ਦੀ ਉਦਾਹਰਣ ਪੈਂਦੇ ਖ਼ਾਂ ਨੂੰ ਅੰਤਿਮ ਸਮੇਂ ਵੀ ਕਲਮਾ ਪੜ੍ਹਨ ਦੀ ਪ੍ਰੇਰਨਾ ਹੈ। ਗੁਰੂ ਜੀ ਨੇ ਕਦੇ ਵੀ ਸਾਰੇ ਜੀਵਨ ਵਿਚ ਕੱਟੜਪੁਣਾ ਜਾਂ ਵੱਖਰਾਪਣ ਨਹੀਂ ਦੱਸਿਆ। ਪਰਾਈ ਪੀੜ ਨੂੰ ਕਿਤਨਾ ਮਹਿਸੂਸ ਕਰਦੇ ਸਨ, ਇਸ ਦੀ ਮਿਸਾਲ ਉਨ੍ਹਾਂ ਦੇ ਗਵਾਲੀਅਰ ਕਿਲ੍ਹੇ ਦੀ

ਰਿਹਾਈ ਵੇਲੇ ਦੂਜਿਆਂ ਨੂੰ ਰਿਹਾਅ ਕਰਾਉਣ ਦਾ ਕਰਮ ਹੈ। ਉਨ੍ਹਾਂ ਉਤਨੀ ਦੇਰ ਤਕ ਕਿਲ੍ਹੇ ਤੋਂ ਬਾਹਰ ਨਿਕਲਣ ਤੋਂ ਇਨਕਾਰ ਕਰ ਦਿੱਤਾ ਜਦ ਤਕ ਬੇਦੋਸ਼ੇ ਰਾਜੇ ਵੀ ਨਾਲ ਹੀ ਰਿਹਾਅ ਨਹੀਂ ਕੀਤੇ ਗਏ। 'ਬੰਦੀ-ਛੋੜ-ਦਾਤਾ' ਦੇ ਨਾਂ ਨਾਲ ਗੁਰੂ ਹਰਿਗੋਬਿੰਦ ਜੀ ਨੂੰ ਯਾਦ ਕੀਤਾ ਜਾਣਾ ਤੇ ਉਕਰਿਆ ਜਾਣਾ ਇਸ ਗੱਲ ਦੀ ਸ਼ਾਹਦੀ ਹੈ।

"ਗਰੀਬ ਦਾ ਮੂੰਹ, ਗੁਰੂ ਦੀ ਗੋਲਕ ਹੈ" ਆਪ ਜੀ ਦਾ ਹੀ ਫ਼ੁਰਮਾਨ ਹੈ।

ਜਦ ਕਿਸੇ ਨੇ ਆਈ ਸੰਗਤ ਲਈ ਮਠਿਆਈ ਇਹ ਕਹਿ ਕੇ ਨਾ ਦਿੱਤੀ ਕਿ ਇਹ ਬਰਾਤੀਆਂ ਲਈ ਹੈ ਤਾਂ ਗੁਰੂ ਹਰਿਗੋਬਿੰਦ ਜੀ ਦੇ ਫ਼ੁਰਮਾਏ ਸ਼ਬਦ ਗੁਰਬਿਲਾਸ ਪਾਤਸ਼ਾਹੀ ਛੇਵੀਂ ਦੇ ਕਰਤਾ ਨੇ ਬਹੁਤ ਸੁੰਦਰ ਲਿਖੇ ਹਨ ਜੋ ਇਹ ਦ੍ਰਿੜ੍ਹਾਂਦੇ ਹਨ ਕਿ 'ਖ਼ਾਲਸਾ ਮੇਰੋ ਰੂਪ ਹੈ ਖ਼ਾਸ' ਤੇ 'ਦਾਨ ਦਿਉ ਇਨਹੀ ਕੋ ਭਲੋ' ਦੀ ਨੀਂਹ ਰੱਖ ਦਿੱਤੀ ਗਈ ਸੀ। ਗੁਰੂ ਹਰਿਗੋਬਿੰਦ ਜੀ ਨੇ ਫ਼ੁਰਮਾਇਆ:

*ਸਿੱਖ ਸਮਾਨ ਔਰ ਨਹੀਂ ਨਾਤਾ।*
*ਸਿੱਖਨ ਕਰ ਕੇ ਸਵਰੇ ਬਾਤਾ।*
*ਕਹਾਂ ਤੁਛ ਥੀ ਵਹੁ ਮਠਿਆਈ।*
*ਜੋ ਸਿੱਖਨ ਕੈ ਕਾਮ ਨਾ ਆਈ ॥੧੩੬॥*
*ਸਿਖ ਤ੍ਰਿਪਤਿ ਤੇ ਮੈ ਤ੍ਰਿਪਤਾਯੋ।*
*ਸਿਖ ਮੈਂ ਮੇਰੋ ਰੂਪ ਸੁਹਾਯੋ ॥੧੩੭॥*

(*ਗੁਰੂ ਬਿਲਾਸ, ਪਾਤਸ਼ਾਹੀ ੬, ਪੰਨਾ ੪੨੮*)

ਭਾਈ ਕਟੂ ਜੀ ਨੂੰ ਸ਼ਹਿਦ ਨਾ ਦੇਣ ਵਾਲਿਆਂ ਦਾ ਸ਼ਹਿਦ ਉਤਨੀ ਦੇਰ ਤਕ ਸਵੀਕਾਰ ਨਾ ਕੀਤਾ ਜਦ ਤਕ ਭਾਈ ਕਟੂ ਨੇ ਮੂੰਹ ਵਿਚ ਨਾ ਪਾਇਆ। ਭਾਈ ਸਾਧੂ ਤੇ ਭਾਈ ਰੂਪਾ ਦੇ ਪਿਆਰ ਵਿਚ ਸਿਰਫ਼ ਛਾਗਲ ਦਾ ਠੰਢਾ ਪਾਣੀ ਪੀਣ ਲਈ ਕੜਕਦੀ ਧੁੱਪ ਵਿਚ ਉਨ੍ਹਾਂ ਪਾਸ ਪੁੱਜੇ, ਜਿੱਥੇ ਦੋਵੇਂ ਪਿਉ ਪੁੱਤ ਪਿਆਰ ਦੀ ਖੇਡ ਖੇਡ ਰਹੇ ਸਨ। ਮਾਈ ਭਾਗਭਰੀ ਦੇ ਹੱਥਾਂ ਦਾ ਬਣਾਇਆ ਚੋਲਾ ਸਵੀਕਾਰ ਕਰਨ ਲਈ ਮੀਲਾਂ ਦਾ ਪੈਂਡਾ ਕੀਤਾ। ਸਿੱਖ ਵੀ ਆਪ ਜੀ ਨਾਲ ਅਟੁਟ ਪਿਆਰ ਕਰਦੇ ਸਨ। ਮੁਹਸਨ ਫ਼ਾਨੀ ਲਿਖਦਾ ਹੈ ਕਿ ਇਕ ਵਾਰੀ ਗੁਰੂ ਜੀ ਨੇ ਕੀਰਤਪੁਰ ਦੇ ਬਾਗ਼ਾਂ ਵਿਚ ਜਾਂਦੇ ਇਕ ਤੋਤੇ ਨੂੰ ਬੋਲਦੇ ਦੇਖ ਕਿਹਾ, "ਇਹ ਬਹੁਤ ਸੁੰਦਰ ਏ।" ਇਕ ਸਿੱਖ ਨੇ, ਜੋ ਪਾਸ ਹੀ ਖੜਾ ਸੀ, ਇਹ ਜਾਣਿਆ ਕਿ ਗੁਰੂ ਮਹਾਰਾਜ ਨੂੰ ਉਹ ਤੋਤਾ ਪਸੰਦ ਹੈ। ਉਹ ਗੁਰੂ ਜੀ ਕੋਲ ਹੀ ਹੋਣਾ ਚਾਹੀਦਾ ਹੈ। ਸਿੱਖ ਤੋਤੇ ਦੇ ਮਾਲਕ ਕੋਲ ਗਿਆ। ਬਦ-ਕਿਸਮਤੀ ਨੂੰ ਤੋਤੇ ਦਾ ਮਾਲਿਕ, ਇਲਾਕੇ ਦਾ ਹੰਕਾਰੀ ਫ਼ੌਜਦਾਰ ਸੀ, ਸਿੱਖ ਨੇ ਫਿਰ ਵੀ ਜੁਅਰਤ ਕਰ ਕੇ ਉਹ ਤੋਤਾ ਮੰਗਿਆ ਤੇ ਹਰ ਮੁੱਲ ਦੇਣ ਲਈ ਕਹਿ ਦਿੱਤਾ। ਉਸ ਹੈਂਕੜਬਾਜ ਨੇ 'ਸਿੱਖ ਦੀ ਘਰ ਵਾਲੀ' ਮੁੱਲ ਵਜੋਂ ਮੰਗ ਲਈ। ਸਿੱਖ ਜ਼ਰਾ ਨਾ ਝਿਜਕਿਆ ਤੇ ਸੌਦਾ ਕਰ ਲਿਆ। ਪਰ ਜਦ ਫ਼ੌਜਦਾਰ ਦੀ ਘਰ ਵਾਲੀ ਨੂੰ ਇਹ ਪਤਾ ਲੱਗਾ ਤਾਂ ਉਸ ਫ਼ੌਜਦਾਰ ਨੂੰ ਫਿਟਕਾਰਾਂ ਪਈਆਂ ਕਿ ਗੁਰੂ-ਪਿਆਰ ਦੇਖ ਕੇ ਹੀ ਉਸ ਨੂੰ ਤੋਤਾ ਭੇਂਟ ਕਰ ਦੇਣਾ ਸੀ। ਤੋਤਾ ਲੈ ਕੇ ਸਿੱਖ ਗੁਰੂ ਪਾਸ ਪੁੱਜਾ। ਸਿੱਖ ਗੁਰੂ ਤੇ ਗੁਰੂ ਨਾਮ ਤੋਂ ਸਭ ਕੁਝ ਵਾਰਨਾ ਵੀ ਉਸ ਦੀ ਖ਼ੁਸ਼ੀ ਲਈ ਤੁੱਛ ਗਿਣਦੇ ਸਨ। ਭਾਈ ਮਹਰਾ ਜੀ ਨੇ ਉਸ ਸਮੇਂ ਤਕ ਘਰ ਵਿਚ ਪ੍ਰਵੇਸ਼ ਕਰਨ ਤੋਂ ਇਨਕਾਰ ਕਰ ਦਿੱਤਾ ਜਦ ਤਕ ਗੁਰੂ ਜੀ ਨੇ ਚਰਨ ਨਾ ਪਾਏ।

ਮੁਹਸਨ ਫ਼ਾਨੀ ਦਾ ਕਹਿਣਾ ਹੈ ਕਿ ਗੁਰੂ ਨਿਮਰਤਾ ਤੇ ਹਲੀਮੀ ਦੇ ਪੁੰਜ ਸਨ। ਮੋਹਰ ਜੀ ਦੇ ਪੁੱਤਰ ਆਨੰਦ ਦੇ ਕੀਰਤਪੁਰ ਆਉਣ ਤੇ ਆਪੂੰ ਪਾਲਕੀ ਦਾ ਇਕ ਪਾਸਾ ਉਠਾ ਲੈਣਾ, ਗੁਰੂ ਪਾਤਸ਼ਾਹ ਹੁੰਦੇ ਬਾਬਾ ਬੁੱਢਾ ਜੀ ਕੋਲੋਂ ਉਪਦੇਸ਼ ਮੰਗਣਾ, ਉਨ੍ਹਾਂ ਨੂੰ ਨਿਮਰਤਾ ਦਾ ਪੁੰਜ ਹੀ ਦਰਸਾਉਂਦਾ ਹੈ। ਸਹਿਨਸ਼ੀਲਤਾ ਉਨ੍ਹਾਂ ਵਿਚ ਓੜਕ ਦੀ ਸੀ। ਮੁਹਸਨ ਫ਼ਾਨੀ ਲਿਖਦਾ ਹੈ ਕਿ ਇਕ ਨਾਮਦੇਵ ਨਾਂ ਦੇ

ਬ੍ਰਾਹਮਣ ਨੇ ਗੁਰੂ-ਮਰਯਾਦਾ ਦੀ ਉਲੰਘਣਾ ਕੀਤੀ ਤੇ ਉਸ ਥਾਂ ਉੱਤੇ ਆਕੜ ਕੇ ਬੈਠ ਗਿਆ ਜੋ ਥਾਂ ਗੁਰੂ ਅਤੇ ਗੁਰੂ ਸਪੁਤਾਂ ਲਈ ਰਾਖਵੀ ਸੀ। ਮਹਾਰਾਜ ਨੇ ਉਸ ਨੂੰ ਕੋਲ ਬੁਲਾਇਆ ਤੇ ਉਸ ਨੇ ਕੁਬੋਲ ਬੋਲਣੇ ਆਰੰਭ ਕਰ ਦਿੱਤੇ। ਗੁਰੂ ਮਹਾਰਾਜ ਨੇ ਇਹ ਸਮਝਾਉਣ ਲਈ ਕਿ ਗੱਲ ਤੇ ਕੁਬੋਲ ਬੋਲ ਕੇ ਉਹ ਆਪਣੇ ਆਪ ਨੂੰ ਦੋਸ਼ੀ ਬਣਾ ਰਿਹਾ ਹੈ ਫ਼ਰਮਾਇਆ, "ਦੈਵ, ਕੀ ਸਾਰੀ ਦੁਨੀਆਂ ਉਸ ਪਰਮਾਤਮਾ ਦੀ ਬਣਾਈ ਹੋਈ ਨਹੀਂ।" ਉਸ ਨੇ ਜਵਾਬ ਦਿੱਤਾ ਕਿ ਉਸੇ ਦੀ ਬਣਾਈ ਹੋਈ ਹੈ। ਫਿਰ ਗੁਰੂ ਜੀ ਇਕ ਗਧੇ ਵੱਲ ਇਸ਼ਾਰਾ ਕਰਦੇ ਹੋਏ ਕਿਹਾ, "ਕੀ ਤੂੰ ਜਾਣਦਾ ਹੈ, ਇਹ ਕੀ ਹੈ," ਉਸ ਨੇ ਖਿਝ ਕੇ ਉੱਤਰ ਦਿੱਤਾ ਕਿ "ਤੁਸੀਂ ਵਾਹਿਗੁਰੂ ਨਾਲ ਇਕਮਿਕ ਹੋ, ਇਹ ਤੁਸੀ ਹੀ ਹੋ।" ਗੁਰੂ ਜੀ ਨੇ ਮੁਸਕਰਾ ਦਿੱਤਾ ਤੇ ਕੁਝ ਨਾ ਕਿਹਾ। ਸੰਗਤਾਂ ਨੂੰ ਕਈ ਵਾਰੀ ਆਖਿਆ ਕਰਦੇ ਸਨ ਕਿ ਰਲ ਕੇ ਅਰਦਾਸ ਕਰਨ ਕਿ ਵਾਹਿਗੁਰੂ ਉਨ੍ਹਾਂ ਨੂੰ ਗ਼ਰੀਬੀ ਬਖ਼ਸ਼ੇ।

ਜਦ ਗੁਰੂ ਹਰਿਗੋਬਿੰਦ ਜੀ ਨੇ ਡਿੱਠਾ ਕਿ ਮਿਹਰਬਾਨ, ਜਹਾਂਗੀਰ ਨਾਲ ਰੱਲ ਕੇ ਸਾਜ਼ਿਸ਼ਾਂ ਕਰ ਰਿਹਾ ਹੈ ਤੇ ਗੁਰੂ ਘਰ ਨੂੰ ਨੁਕਸਾਨ ਪਹੁੰਚਾਣਾ ਚਾਹੁੰਦਾ ਹੈ ਤਾਂ ਪਹਿਲਾਂ ਭਾਈ ਗੁਰਦਾਸ ਜੀ ਤੇ ਹੋਰ ਸਿੱਖਾਂ ਨੂੰ ਭੇਜਿਆ ਫਿਰ ਆਪ ਟੁਰ ਕੇ ਗਏ। ਉਹ ਹੰਕਾਰ ਦਾ ਪਰਬਤ ਹੋ ਬੈਠਾ ਰਿਹਾ, ਨਾ ਸਤਿਕਾਰ ਕੀਤਾ, ਨਾ ਬੋਲਿਆ, ਨਾ ਹੀ ਪੀੜ੍ਹੀ, ਮੰਜੀ ਜਾਂ ਮੰਜਾ ਦਿੱਤਾ। ਗੁਰੂ ਜੀ ਜ਼ਮੀਨ ਉੱਤੇ ਭੁੰਜੇ ਹੀ ਬੈਠ ਗਏ। ਗੁਰੂ ਜੀ ਜਿਉਂ ਜਿਉਂ ਨਿਮਰਤਾ ਦੇ ਬਚਨ ਬੋਲਣ, ਉਹ ਤਿਉਂ ਤਿਉਂ ਅਸਮਾਨ ਉੱਤੇ ਚੜ੍ਹੀ ਜਾਏ ਤੇ ਬੁਰੇ ਅਯੋਗ ਸ਼ਬਦ ਆਖੇ। ਇਥੇ ਹੀ ਬੱਸ ਨਹੀਂ। ਗੁਰੂ ਅਰਜਨ ਜੀ ਸੰਬੰਧੀ ਵੀ ਮਾੜੇ ਬਚਨ ਆਖੀ ਚਲਾ ਜਾਏ। ਨਾਲ ਆਏ ਸਿੱਖਾਂ ਨੇ ਜਦ ਮਿਹਰਬਾਨ ਨੂੰ ਮਜ਼ਾ ਚਖਾਣ ਦੀ ਗੱਲ ਆਖੀ ਤਾਂ ਗੁਰੂ ਪਿਤਾ ਨੇ ਵਰਜ ਦਿੱਤਾ। ਜਦ ਮਿਹਰਬਾਨ ਅੱਗੇ ਵੱਧ ਹੱਥ ਵੀ ਉਠਾਉਣ ਲੱਗਾ ਤਾਂ ਵੀ ਚੁੱਪ ਕਰ ਕੇ ਵਾਪਿਸ ਘਰ ਆ ਗਏ। ਜਿਥੇ ਹੱਥ ਨਹੀਂ ਉਠਾਉਣਾ ਉਸ ਵਿਰੁੱਧ ਨਹੀਂ ਉਠਾਇਆ।

*ਮਿਠ ਬੋਲੜਾ ਜੀ, ਹਰਿ ਸਜਣ ਸੁਆਮੀ ਮੋਰਾ।*
*ਹਉ ਸੰਮਲ ਥਕੀ ਜੀ ਓਹ ਕਦੇ ਨਾ ਬੋਲੈ ਕਉਰਾ।*
*ਕਉੜਾ ਬੋਲਿ ਨ ਜਾਨੈ, ਪੂਰਨ ਭਗਵਾਨੈ।*
*ਅਉਗਣੁ ਕੋ ਨਾ ਚਿਤਾਰੇ।*

ਉਹ ਕਉੜਾ ਬੋਲਣਾ ਜਾਣਦੇ ਹੀ ਨਹੀਂ ਸਨ। ਜੋਧਾ ਹੋ ਕੇ ਇਤਨਾ ਧੀਰਜ ਕੋਈ ਪ੍ਰਮਾਤਮਾ ਹੀ ਰਖ ਸਕਦਾ ਹੈ।

ਗੁਰੂ ਹਰਿਗੋਬਿੰਦ ਜੀ ਦੀ ਸ਼ਖ਼ਸੀਅਤ ਇਤਨੀ ਪ੍ਰਭਾਵਸ਼ਾਲੀ ਸੀ ਕਿ ਲੋਕੀਂ ਆਪ-ਮੁਹਾਰੇ ਹੀ ਖਿੱਚੇ ਟੁਰੇ ਆਉਂਦੇ ਸਨ। ਆਚਰਨ ਦਾ ਉਹ ਸਿਖ਼ਰ ਸਨ। ਜਦ ਨੂਰ ਜਹਾਨ ਆਪ ਜੀ ਦੇ ਦਰਸ਼ਨ ਕਰ ਕੇ ਗਈ ਸੀ ਤਾਂ ਉਸ ਨੇ ਜਹਾਂਗੀਰ ਕੋਲ ਗੁਰੂ ਦੀ ਪਵਿੱਤ੍ ਆਤਮਾ ਤੇ ਪਵਿੱਤ੍ਰਤਾ ਦੀ ਦਿਲ ਖੋਲ੍ਹ ਕੇ ਉਪਮਾ ਕੀਤੀ ਸੀ। ਸਾਰੀਆਂ ਜੰਗਾਂ ਵਿਚ ਕੋਈ ਵਿਰੋਧੀ ਇਤਿਹਾਸਕਾਰ ਇਹ ਨਹੀਂ ਲਿਖ ਸਕਿਆ ਕਿ ਉਨ੍ਹਾਂ ਕਿਸੇ ਦਾ ਘਰ ਲੁਟਿਆ ਹੋਵੇ ਜਾਂ ਕਿਸੇ ਬੇਦੋਸ਼ੇ ਉੱਤੇ ਹੱਥ ਉਠਾਇਆ ਹੋਵੇ ਜਾਂ ਕਿਸੇ ਦੀ ਇੱਜ਼ਤ ਲੁੱਟੀ ਹੋਵੇ। ਸਭ ਦੀਆਂ ਇੱਜ਼ਤਾਂ ਦੇ ਰਾਖੇ ਸਨ। ਗੁਰੂ ਹਰਿਗੋਬਿੰਦ ਜੀ ਬਾਰੇ ਇੰਦੂਭੂਸ਼ਨ ਬੈਨਰਜੀ ਆਖਦਾ ਹੈ, "ਇਹ ਹੀ ਕਾਰਣ ਹੈ, ਕਿ ਗੁਰੂ ਨੂੰ ਸਾਰੇ ਦਿਲੋਂ ਚਾਹੁੰਦੇ ਸਨ ਤੇ ਪਿਆਰ ਕਰਦੇ ਸਨ ਤੇ ਹਰ ਦੁੱਖ, ਤਕਲੀਫ਼ ਤੇ ਬਿਖੜੇ ਸਮੇਂ ਉਨ੍ਹਾਂ ਦਾ ਸਾਥ ਮੰਗਦੇ ਤੇ ਦਿੰਦੇ ਸਨ।" ਗੁਰੂ ਜੀ ਦੇ ਜੋਤੀ ਜੋਤ ਸਮਾਉਣ ਤੇ ਸਾਰਿਆਂ ਨੇ ਆਪਣਾ ਨੁਕਸਾਨ ਗਿਣਿਆ। ਲਤੀਫ਼ ਉਨ੍ਹਾਂ ਦੇ ਜੋਤੀ ਜੋਤ ਸਮਾਉਣ ਨੂੰ ਇਕ 'ਕੌਮੀ ਆਫ਼ਤ (ਨੈਸ਼ਨਲ ਕਲੈਮਟੀ)' ਕਹਿੰਦਾ ਹੈ।

ਕਹਿਣਾ ਇਹ ਹੀ ਬਣਦਾ ਹੈ ਕਿ ਗੁਰੂ ਹਰਿਗੋਬਿੰਦ ਜੀ ਵਰਗਾ ਕੋਈ ਜੋਧਾ ਨਹੀਂ ਡਿਠਾ ਜਿਨ੍ਹਾਂ ਸਭ ਦੋਖੀਆਂ ਨੂੰ ਹਥੀਂ ਮਾਰ ਮੁਕਾਇਆ। ਉਨ੍ਹਾਂ ਵਰਗਾ ਕੋਈ ਦਾਨੀ ਪਰਉਪਕਾਰੀ ਨਹੀਂ ਜਿਨ੍ਹਾਂ ਕਦੇ

ਖ਼ਜ਼ਾਨੇ ਵਿਚ ਕੁਝ ਜਮਾਂ ਨਾ ਰਖਿਆ। ਉਨ੍ਹਾਂ ਵਰਗਾ ਕੋਈ ਨਿੰਮ ਨਹੀਂ ਜਿਨ੍ਹਾਂ ਹਰ ਦਰ ਆਏ ਦਾ ਆਦਰ ਕੀਤਾ। ਉਨ੍ਹਾਂ ਜਿਹਾ ਕੋਈ ਸ਼ਾਂਤ ਚਿਤ ਨਹੀਂ ਸੀ ਜਿਨ੍ਹਾਂ ਕਦੇ ਮੈਦਾਨਿ ਜੰਗ ਤਕ ਵਿਚ ਮੱਥੇ ਤਿਉੜੀ ਨਾਂਹ ਪਾਈ। ਉਨ੍ਹਾਂ ਵਰਗਾ ਸਿੱਖਾਂ ਨਾਲ ਪਿਆਰ ਕਰਨ ਵਾਲਾ ਕੋਈ ਨਹੀਂ ਸੀ। ਉਨ੍ਹਾਂ ਵਰਗਾ ਕੋਈ ਜੱਥੇਦਾਰ ਨਹੀਂ, ਜਿਨ੍ਹਾਂ ਮੁਰਦਾ ਰੂਹਾਂ ਜੀਵਾਲ ਦਿੱਤੀਆਂ। ਉਨ੍ਹਾਂ ਵਰਗਾ ਕੋਈ ਜੱਥੇਦਾਰ ਨਹੀਂ ਸੀ। ਜਿਨ੍ਹਾਂ ਪਾਸ ਪੁੱਜ ਦੁਨੀਆਂ ਭਰ ਦੇ ਪ੍ਰਸਿੱਧ ਫ਼ਕੀਰ ਆ ਖ਼ੁੱਦਾ ਦੇ ਦਰ ਦੀਆਂ ਚਾਬੀਆਂ ਹਾਸਲ ਕਰਦੇ। ਵਿਸ਼ਵਾਸ਼ ਇਤਨਾ ਸਿੱਖਾਂ ਵਿਚ ਭਰ ਦਿੱਤਾ ਕਿ ਹਰ ਸਿੱਖ ਨੂੰ ਯਕੀਨ ਹੋ ਗਿਆ ਕਿ ਗੁਰੂ ਕਾ ਸਿੱਖ ਬਡਭਾਗੀ ਹੈ ਤੇ ਉਹ ਸਿੱਧਾ ਬਹਿਸ਼ਤਾਂ ਨੂੰ ਜਾਂਦਾ ਹੈ। ਜਮ ਜਦਾਰ ਉਸ ਦੇ ਨੇੜੇ ਨਹੀਂ ਢੁੱਕ ਸਕਦਾ।

*ਅਕੀਦਾ-ਇ-ਸਿਧਾ ਆ ਅਸਤ ਕਿ ਮੁਰੀਦਾਨੇ*
*ਗੁਰੂ ਹਮਾ ਬ ਬਹਿਸ਼ਤ ਰਵੰਦ*

(*ਦਬਿਸਤਾਨੇ-ਮਜ਼ਾਹਬ*)

ਬੱਸ, ਗੁਰੂ ਹਰਿਗੋਬਿੰਦ ਜੀ ਐਸੀ ਮਹਾਨ ਸ਼ਖ਼ਸੀਅਤ ਸਨ ਜਿਨ੍ਹਾਂ ਉਸ ਬਿਖੜੇ ਸਮੇਂ ਕੋਮ ਨੂੰ ਸਾਹਸ ਦੇ ਆਪਣੇ ਪੈਰਾਂ ਉੱਤੇ ਖੜ੍ਹਾ ਕੀਤਾ ਜਦ ਕਈ ਵਿਰੋਧੀਆਂ ਨੂੰ ਇਹ ਪੂਰਾ ਯਕੀਨ ਸੀ ਕਿ ਇਸ ਦੀ ਹਸਤੀ ਹੀ ਮਿਟ ਜਾਏਗੀ। ਕੋਮ ਸ਼ਕਤੀਸ਼ਾਲੀ ਹੋ ਗਈ। ਆਪ ਯੋਧੇ ਪਰਉਪਕਾਰੀ ਸਨ, ਖਿੱਚਵੀਂ ਤੇ ਚੁੱਭਵੀ ਸ਼ਕਤੀ ਦੇ ਮਾਲਿਕ ਸਨ। ਨਿਮਰਤਾ ਤੇ ਧੀਰਜ ਦੇ ਸਿੱਖਰ ਸਨ। ਆਦਰਸ਼ਕ ਤੇ ਪਰਮ ਮਨੁੱਖ। ਉਹ ਸਿੱਖੀ ਮਹਲ ਇਤਨਾ ਮਜ਼ਬੂਤ ਕਰ ਗਏ ਕਿ ਆਉਣ ਵਾਲੇ ਝਖੜ ਵੀ ਇਸ ਦਾ ਕੁਝ ਵਿਗਾੜ ਨਾ ਸਕੇ।

*ਗੁਰ ਗੋਬਿੰਦ, ਗੋਬਿੰਦ ਗੁਰੂ ਹਰਿਗੋਬਿੰਦ ਸਦਾ ਵਿਗਸੰਦਾ।*
*ਗੁਰਮੁਖ ਮਾਰਗ ਚਲਣਾ, ਖੰਡੇ ਜਾਰ ਕਾਰ ਨਿਬਹੰਦਾ।*
*ਸਤਿਗੁਰ ਵੰਸੀ ਪਰਮ ਹੰਸ, ਗੁਰ ਸਿੱਖ ਹੰਸ ਵੰਸ ਨਿਬਹੰਦਾ।*
*ਪਿਉ ਦਾਦੇ ਦੇ ਰਾਹ ਚਲੰਦ।*

(ਭਾਈ ਗੁਰਦਾਸ ਜੀ)